# ਅਨਹਦ ਸ਼ਬਦ ਦਸਮ ਦੁਆਰ




ਭਾਈ ਸਾਹਿਬ ਰਣਧੀਰ ਸਿੰਘ

ੴ ਵਾਹਿਗੁਰੂ ਜੀ ਕੀ ਫ਼ਤਹ॥

ਅਨਹਦ ਸਬਦੁ ਦਸਮ ਦੁਆਰਿ ਵਜਿਓ
ਤਹ ਅੰਮ੍ਰਿਤੁ ਨਾਮੁ ਚੁਆਇਆ ਥਾ॥

# ਅਨਹਦ ਸ਼ਬਦ–ਦਸਮ ਦੁਆਰ

## ਅਨਹਦ ਸ਼ਬਦ ਦਸਮ ਦੁਆਰ ਦੇ ਵਿਸ਼ੇ ਸੰਬੰਧੀ ਖੁੱਲ੍ਹਾ ਨਿਰਣਾ

**ਭਾਈ ਸਾਹਿਬ ਰਣਧੀਰ ਸਿੰਘ**




**ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ**
੨੩–ਜੀ, ਸਰਾਭਾ ਨਗਰ, ਲੁਧਿਆਣਾ

# ਤਤਕਰਾ

# ਉਥਾਨਕਾ

(ਦੂਜੀ ਐਡੀਸ਼ਨ ਦੀ)

ਕਈ ਸਾਲ ਹੋਏ ਕਿ ਸ੍ਰੀ ਮਾਨ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਲ ਗੁਰਮਤਿ ਵਿਚਾਰ ਦੇ ਸਿਲਸਿਲੇ ਵਿਚ ਏਹ ਵਿਸ਼ੇ ਭੀ ਵਿਚਾਰ ਗੋਚਰੇ ਆਉਂਦੇ ਰਹੇ ਕਿ—

੧. ਜੋਗੀ ਭੀ ਅਨਹਦ ਸ਼ਬਦ, ਦਸਮ ਦੁਆਰ ਨੂੰ ਮੰਨਦੇ ਹਨ ਤੇ ਗੁਰਬਾਣੀ ਭੀ ਅਨਹਦ ਸ਼ਬਦ ਦਸਮ ਦੁਆਰ ਦਾ ਹੋਣਾ ਸਿਧ ਕਰਦੀ ਹੈ, ਪਰ ਨਾਲ ਹੀ ਸੋਰਠ ਰਾਗ ਦੇ "ਪਾਠੁ ਪੜਿਓ ਅਰੁ ਬੇਦੁ ਬੀਚਾਰਿਓ"* ਵਾਲੇ ਸ਼ਬਦ ਵਿਚ ਗੁਰੂ ਸਾਹਿਬ ਪੰਚਮ ਪਾਤਸ਼ਾਹ ਨੇ ਸਾਫ਼ ਲਿਖਿਆ ਹੈ ਕਿ ਜੋਗੀਆਂ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ। ਇਸ ਲਈ ਇਹ ਨਿਰਨਾ ਹੋਣਾ ਚਾਹੀਦਾ ਹੈ ਕਿ ਗੁਰਮਤਿ ਵਿਚ ਅਨਹਦ ਸ਼ਬਦ ਤੇ ਦਸਮ ਦੁਆਰ ਕਿਸ ਤਰ੍ਹਾਂ ਮੰਨਿਆ ਹੈ ? ਜੋਗੀਆਂ ਤੇ ਗੁਰਮਤਿ ਦੇ ਅਨਹਦ ਸ਼ਬਦ ਤੇ ਦਸਮ ਦੁਆਰ ਵਿਚ ਕੀ ਫ਼ਰਕ ਹੈ ?

੨. ਜਪੁਜੀ ਸਾਹਿਬ ਵਿਚ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚਖੰਡ ਜੋ ਪੰਜਾਂ ਖੰਡਾਂ ਦਾ ਵਰਨਣ ਹੈ, ਕੀ ਇਹ ਵਾਸਤਵੀ ਮੰਡਲ ਹਨ ਯਾ ਕਿ ਆਤਮਿਕ ਅਵਸਥਾਆਂ ਦੇ ਨਾਮ ਹਨ ? ਕਈ ਵਿਦਵਾਨਾਂ ਨੇ ਇਨ੍ਹਾਂ ਨੂੰ ਅਵਸਥਾਆਂ ਹੀ ਮੰਨਿਆ ਹੈ।

੩. ਕੀ ਨਰਕ ਸੁਰਗ ਵਾਸਤਵ ਵਿਚ ਕੋਈ ਟਿਕਾਣੇ ਏਸ ਦੁਨੀਆ ਤੋਂ ਵਖਰੇ ਹਨ ਯਾ ਏਸ ਸੰਸਾਰ ਵਿਚ ਹੀ ਸੁਖੀ ਦੁਖੀ ਹੋਣ ਦਾ ਨਾਮ ਨਰਕ ਸੁਰਗ ਭੋਗਣਾ ਹੈ ?

੪. ਕਰਮ ਫ਼ਿਲਾਸਫ਼ੀ ਦਾ ਨਿਰਣਾ ਹੋਣਾ ਲੋੜੀਏ ? ਕਿ ਇਨਸਾਨ ਨੂੰ ਕਰਮਾਂ ਵਿਚ ਕਿਥੋਂ ਤਕ ਸੁਤੰਤ੍ਰਤਾ ਹੈ ? ਉਹ ਆਪਣੇ ਕਰਮਾਂ ਦੇ ਫਲ ਭੁਗਤਣ ਦਾ ਕਿਸ ਹਦ ਤਕ ਜ਼ਿੰਮੇਵਾਰ ਹੈ। ਗੁਰਬਾਣੀ ਵਿਚ ਦੋ ਪ੍ਰਕਾਰ ਦੇ ਸ਼ਬਦ ਆਉਂਦੇ ਹਨ, ਇਕਨਾਂ ਤੋਂ ਏਹ ਪ੍ਰਤੀਤ ਹੁੰਦਾ ਹੈ ਕਿ ਸਭ ਕੁਝ ਵਾਹਿਗੁਰੂ ਦੇ ਵਸ ਹੈ, ਮਨੁਖ ਕੁਝ ਨਹੀਂ। ਦੂਜੇ ਇਸ ਭਾਵ ਦੇ ਗੁਰਵਾਕ ਹਨ ਕਿ ਜੀਵ ਨੂੰ ਆਪਣੇ ਕੀਤੇ ਕਰਮਾਂ ਅਨੁਸਾਰ ਹੀ ਫਲ ਪ੍ਰਾਪਤ ਹੁੰਦਾ ਹੈ ? ਕਰਮਾਂ ਨਾਲ ਕਿਰਪਾ ਦਾ ਕਿਥੋਂ ਤਕ ਸੰਬੰਧ ਹੈ ?

ਏਨ੍ਹਾਂ ਚੌਹਾਂ ਮਸਲਿਆਂ ਵਿਚੋਂ ਅਨਹਦ ਸ਼ਬਦ ਤੇ ਦਸਮ ਦੁਆਰ ਦੇ ਨਿਰਣੇ

*ਸੋਰਠ ਮ: ੫ ਅਸ:,ਪੰਨਾ ੬੪੧

ਸੰਬੰਧੀ ਸ੍ਰੀ ਮਾਨ ਭਾਈ ਸਾਹਿਬ ਨੇ ਇਹ ਪੁਸਤਕ 'ਅਨਹਦ ਸ਼ਬਦ ਦਸਮ ਦੁਆਰ' ੧੯੩੯ ਦੀਆਂ ਗਰਮੀਆਂ ਵਿਚ ਗੁਰੂ ਨਾਨਕ ਆਸ਼ਰਮ ਚਕਾਰ (ਕਸ਼ਮੀਰ) ਵਿਚ ਅਕਾਲੀ ਕੌਰ ਸਿੰਘ ਪਾਸ ਠਹਿਰ ਕੇ ਅਰੰਭ ਕੀਤੀ। ਬਾਕੀ ਰਹਿੰਦਾ ਹਿੱਸਾ ਪਿੰਡ ਨਾਰੰਗਵਾਲ ਆ ਕੇ ੧੯੩੯-੪੦ ਦੀਆਂ ਸਰਦੀਆਂ ਵਿਚ ਪੂਰਾ ਕੀਤਾ।

ਇਸ ਪੁਸਤਕ ਦਾ ਇਥੇ ਖੁਲਾਸਾ ਲਿਖਣ ਦੀ ਗੁੰਜਾਇਸ਼ ਨਹੀਂ। ਸਾਰ ਭਾਵ ਇਹ ਹੈ ਕਿ ਇਸ ਵਿਚ ਵਡੇ ੨੧ ਅੰਕ ਹਨ, ਜਿਨ੍ਹਾਂ ਵਿਚ ਹੇਠ ਲਿਖੇ ਗੂੜ੍ਹ ਗੁਰਮਤਿ ਆਸ਼ਿਆਂ ਦਾ ਨਿਰਣਾ ਕੀਤਾ ਗਿਆ ਹੈ—

ਦਸਮ ਦੁਆਰ ਕਦੋਂ ਖੁਲ੍ਹਦਾ ਹੈ ? ਦਸਮ ਦੁਆਰ ਖੁਲ੍ਹਣ ਦੀਆਂ ਨਿਸ਼ਾਨੀਆਂ, ਅੰਮ੍ਰਿਤ ਧਾਰ, ਅਨਹਦ ਧੁਨੀ, ਅਨਹਦ ਸੁੰਨ ਬਿਵਸਥਾ, ਮਨ ਦਾ ਵਸ ਆਉਣਾ, ਮਨ ਦਾ ਨਾਭੀ ਤੋਂ ਦਸਮ ਦੁਆਰ ਨੂੰ ਚੜ੍ਹਨਾ, ਆਤਮ ਭੋਗ, ਸੁੰਨ ਮੰਡਲ, ਤੁਰੀਆ ਪਦ, ਅਗਮ ਪੁਰਾ, ਨਿਜ ਘਰ, ਸਹਜ ਪਦ, ਸੱਚ ਦਾ ਨਿਰਣਾ, ਮੁਕਤੀ, ਗੁਰਮਤਿ ਗਿਆਨ ਤੇ ਸਾਇੰਸ, ਸੱਚਾ ਮਹਲ, ਰੂਹ ਤੇ ਸੂਖਮ ਰਚਨਾ, ਸਹਿਜ ਸਮਾਧੀ, ਇਕਾਂਤ, ਗੁਰ-ਗੁਫਾ, ਕਾਇਆਂ ਗੜ੍ਹ, ਨਾਭੀ ਦਸਮ ਦੁਆਰ ਬਿਸਮਾਦ, ਪੂਰੇ ਗੁਰ ਕੀ ਪੂਰੀ ਬਾਣੀ, ਕਾਇਆਂ ਅੰਦਰ ਕੁਦਰਤ ਦੇ ਪਸਾਰੇ ਦਾ ਜ਼ਹੂਰ ਨਜ਼ਾਰਾ, ਅੰਙਣਾ (ਇਸੇ ਦਾ ਨਾਮ ਹਿਰਦਾ ਹੈ, ਕੌਡੀ ਤੋਂ ਲਾ ਕੇ ਧੁੰਨੀ ਤਕ ਦਾ ਜੋ ਵਿਚਕਾਰਲਾ ਥਾਂ ਹੈ, ਇਸਨੂੰ ਅੰਙਣਾ, ਹਿਰਦਾ, ਰਿਦਾ ਕਹਿੰਦੇ ਹਨ), ਗੁਰੂ ਕਾ ਪ੍ਰਸਾਦ, ਦਸਮ ਦੁਆਰ ਦੀ ਖੇਡ, ਸੁੰਨ ਮੰਡਲ, ਸੋਹੰ ਸੋ ਜਾਪ ਦਾ ਅਰਥ, ਨਾਮ ਵਿਚ ਸਮਾਈ, ਗੁਰਮਤਿ ਅਨਹਦ ਸ਼ਬਦ ਯੋਗ ਦੇ ਅਨਹਦ ਸ਼ਬਦ ਤੋਂ ਵਖਰਾ ਹੈ, ਪੰਚ ਸ਼ਬਦ, ਜੋਤਿ ਪ੍ਰਕਾਸ਼ ਦਾ ਪਹਿਲਾ ਝਲਕਾ, ਜੋਤਿ ਝਲਕਾਰੇ ਦਾ ਅਦਿਭੁਤ ਨਜ਼ਾਰਾ, ਦਸਮ ਦੁਆਰ—ਉਘਾੜ, ਪ੍ਰਾਣਾਜਾਪ, ਸਹਜ ਪਦ, ਨਿਹਚਲ ਕਰਮ, ਸਚਖੰਡ ਸੁਖ ਮਹਲ, ਆਤਮਾ ਪ੍ਰਮਾਤਮਾ ਦੇ ਮੇਲ ਦਾ ਨਜ਼ਾਰਾ, ਪਾਰਜਾਤ ਅੰਮ੍ਰਿਤ ਬ੍ਰਿਛ, ਉਨਮਨ ਅਵਸਥਾ, ਹਠ ਜੋਗ ਤੇ ਗੁਰਮਤਿ ਸਹਜ ਜੋਗ ਦਾ ਫ਼ਰਕ, ਦਸਮ ਦੁਆਰ ਦਾ ਖੁਲ੍ਹਣਾ, ਸੱਚਾ ਸਤਿਗੁਰੂ, ਸਿਧ ਗੋਸਟ ਦੇ ਪ੍ਰਮਾਣਾਂ ਦੀ ਵਿਆਖਿਆ, ਸ਼ਬਦ ਦਾ ਵਾਸਾ ਕਿਥੇ ਹੈ ? ਸ਼ਬਦ ਦਾ ਲੇਖ, ਮਨ ਸਰੀਰ ਵਿਚ ਤੇ ਸਰੀਰ ਤੋਂ ਨਿਕਲ ਕੇ ਕਿਥੇ ਰਹਿੰਦਾ ਹੈ ? ਸਤਿਗੁਰੂ ਤੇ ਸਿਖ ਦਾ ਮਰਤਬਾ, ਸੁੰਨ, ਗਗਨ ਉਡਾਰੀ।

ਉਪਰ ਦੱਸੇ ਪ੍ਰਕਰਣਾਂ ਵਿਚ ਗੁਰਮਤਿ ਅਨਹਦ ਸ਼ਬਦ-ਦਸਮ ਦੁਆਰ ਦਾ ਸਾਰਾ ਮਸਲਾ ਵਿਸਥਾਰ ਪੂਰਬਿਕ ਗੁਰਬਾਣੀ ਦੇ ਪ੍ਰਮਾਣਾਂ ਨਾਲ ਹੱਲ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨਹਦ ਸ਼ਬਦ ਤੇ ਦਸਮ ਦੁਆਰ ਸੰਬੰਧੀ ਜਿਤਨੇ ਭੀ ਵਡੇ ਵਡੇ ਸ਼ਬਦ ਹਨ, ਉਨ੍ਹਾਂ ਸਭਨਾਂ ਦੀ ਵਿਆਖਿਆ ਏਸ ਪੁਸਤਕ ਵਿਚ ਆ ਗਈ ਹੈ। ਇਸ ਗੂੜ੍ਹ ਵਿਸ਼ੇ ਪ੍ਰਥਾਇ ਜਿਥੋਂ ਤਕ ਮੇਰੀ ਵਾਕਫ਼ੀ

ਹੈ, ਇਸ ਤਰ੍ਹਾਂ ਦੀ ਜ਼ਖ਼ੀਮ ਕਿਤਾਬ ਗੁਰਮੁਖੀ ਵਿਚ ਇਹ ਪਹਿਲੀ ਹੈ। ਮੈਨੂੰ ਆਸ ਹੈ ਕਿ ਇਸ ਨੂੰ ਪੜ੍ਹ ਕੇ ਬਹੁਤਿਆਂ ਦੇ ਸ਼ੰਕੇ ਦੂਰ ਹੋਣਗੇ। ਅਨੇਕਾਂ ਨੂੰ ਲਾਭ ਪੁਜੇਗਾ। ਕਿਤੇ ਕਿਤੇ ਲੋੜੀਂਦੇ ਫ਼ੁਟ-ਨੋਟ ਦਿਤੇ ਗਏ ਹਨ। ਗੁਰਮਤਿ ਸਹਜ ਜੋਗ ਦੀ ਵਿਸ਼ੇਸ਼ਤਾ ਦਸਣ ਲਈ ਸੁਆਮੀ ਨਿਤਿਆ ਨੰਦ ਜੋਗੀ ਦਾ ਬਿਆਨ ਭੀ ਫੁਟ-ਨੋਟਾਂ ਵਿਚ ਸਫਾ ੧੩੯ ਤੋਂ ੧੪੧ ਤਕ ਦਰਜ ਹੈ।

ਸ੍ਰੀ ਮਾਨ ਭਾਈ ਸਾਹਿਬ ਜੀ ਨੇ ਗੁਰ ਪ੍ਰਮਾਣਾਂ ਦੀ ਓਟ ਵਿਚ ਆਪਣੇ ਆਤਮਿਕ ਤਜਰਬਿਆਂ ਨੂੰ ਪ੍ਰਗਟ ਕੀਤਾ ਹੈ, ਜਿਹਾ ਕਿ ਉਹ ਸਫਾ ੧੩ ਪਰ ਲਿਖਦੇ ਹਨ—

'ਇਸ ਤੇ ਵਧੇਰਾ ਵਿਥਾਰ ਹੋਵੇ ਤਾਂ ਕੀ ਹੋਵੇ ? ਜਿਨ੍ਹਾਂ ਅੰਦਰ ਇਹ ਖੇਡ ਏਦੂੰ ਵਧੇਰਾ ਵਾਪਰੀ ਹੈ, ਉਹਨਾਂ ਨੂੰ ਵਧੇਰੇ ਵਿਥਾਰਨ ਦੀ ਪ੍ਰੱਖ ਹੋਵੇ ਤਾਂ ਹੋਵੇ, ਸਾਡੀ ਤਾਂ ਏਥੇ ਹੀ ਬੱਸ ਹੈ।'

ਕਈ ਜਗ੍ਹਾ ਮੈਂ ਬੇਨਤੀ ਕੀਤੀ ਸੀ ਕਿ ਹੋਰ ਨਿਰਣਾ ਕੀਤਾ ਜਾਏ, ਪਰ ਉਹ ਇਹੋ ਕਹਿੰਦੇ ਰਹੇ ਹਨ ਕਿ ਏਸ ਖੇਡ ਨੂੰ ਵਧੇਰੇ ਖੁਲ੍ਹ-ਖੇਡ ਬਣਾਉਣਾ ਯੋਗ ਨਹੀਂ। ਸੋ ਉਨ੍ਹਾਂ ਜੋ ਕੁਝ ਭੀ ਦਸਿਆ ਹੈ, ਗੁਰੂ ਬਾਣੀ ਦੀ ਓਟ ਲੈ ਕੇ ਸੰਕੋਚ ਨਾਲ ਹੀ ਲਿਖਿਆ ਹੈ।

ਜਪੁਜੀ ਸਾਹਿਬ ਦੇ ਪੰਜਾਂ ਖੰਡਾਂ ਦੀ ਵਿਆਖਿਆ ਬਾਰੇ 'ਸਚਖੰਡ ਦਰਸ਼ਨ' ਪੁਸਤਕ ਛਪੀ ਹੋਈ ਹੈ, ਜਿਸ ਵਿਚ ਦਸਿਆ ਗਿਆ ਹੈ ਕਿ ਇਹ ਖੰਡ ਦਿੱਬ ਮੰਡਲ ਹਨ, ਬੜੀ ਦੂਰ ਹਨ, ਪਰ ਨਾਮ ਦੇ ਬਲ ਨਾਲ ਬੜੀ ਛੇਤੀ ਉਥੇ ਪਹੁੰਚ ਜਾਈਦਾ ਹੈ। ਇਸੀ ਤਰ੍ਹਾਂ ਨਰਕ, ਸੁਰਗ, ਜਮਰਾਜ, ਚਿਤ੍ਰ ਗੁਪਤਾਂ ਅਰਥਾਤ ਅਗਲੀ ਦੁਨੀਆ ਬਾਰੇ ਪੁਸਤਕ 'ਅਣਡਿੱਠੀ ਦੁਨੀਆ' ਚਿਰੋਕਣੀ ਛਪ ਚੁੱਕੀ ਹੈ, ਜਿਸ ਵਿਚ ਅਗਲੀ ਅਣਡਿੱਠੀ ਦੁਨੀਆ ਦੇ ਵਰਤਾਰੇ ਦਾ ਹਾਲ ਦਸਿਆ ਹੈ ਤੇ ਇਸ ਅਖਾਣ 'ਇਹ ਜਗ ਮਿੱਠਾ ਅਗਲਾ ਕਿਨ੍ਹ ਡਿੱਠਾ' ਦਾ ਉਤਰ ਚੰਗੀ ਤਰ੍ਹਾਂ ਖੋਲ੍ਹ ਕੇ ਦਿੱਤਾ ਹੈ। ਕਰਮਾਂ ਦੇ ਨਿਰਣੇ ਸੰਬੰਧੀ 'ਕਰਮ ਫ਼ਿਲਾਸਫ਼ੀ' ਪੰਜ ਸੌ ਸਫ਼ੇ ਦੀ ਪੁਸਤਕ ਪ੍ਰਕਾਸ਼ਤ ਹੋਈ ਮਿਲਦੀ ਹੈ, ਜਿਸ ਵਿਚ ਕਰਮਾਂ ਸੰਬੰਧੀ ਸਭ ਸ਼ੰਕਿਆਂ ਦਾ ਸਮਾਧਾਨ ਕੀਤਾ ਗਿਆ ਹੈ ਕਿ ਕਰਮ ਕਿਵੇਂ ਬਣੇ, ਜੀਵ ਨੂੰ ਕਰਮਾਂ ਦਾ ਫਲ ਕਿਵੇਂ ਭੁਗਤਣਾ ਪੈਂਦਾ ਹੈ। ਤੇ ਕਰਮਾਂ ਪਰ ਕਿਰਪਾ ਦਾ ਅਸਰ ਕਿਵੇਂ ਹੁੰਦਾ ਹੈ। ਇਤਿਆਦਿ। ਗੱਲ ਕੀ, ਪ੍ਰਮਾਰਥ ਸੰਬੰਧੀ ਜੋ ਪੰਜ ਵਡੇ ਸਵਾਲ ਹਨ, ਉਨ੍ਹਾਂ ਸਬੰਧੀ ਪੁਸਤਕਾਂ ਛਪ ਚੁੱਕੀਆਂ ਹਨ। ਪੰਜ ਸਵਾਲ ਇਹ ਹਨ—

੧. ਗੁਰਮਤਿ ਨਾਮ ਤੇ ਗੁਰਬਾਣੀ : ਇਸ ਬਾਰੇ ਪੜ੍ਹੋ—ਜੇਲ੍ਹ ਚਿੱਠੀਆਂ, ਗੁਰਮਤਿ ਨਾਮ ਅਭਿਆਸ ਕਮਾਈ, ਗੁਰਮਤਿ ਲੇਖ, ਗੁਰਮਤਿ ਬਿਬੇਕ, ਚਰਨ ਕਮਲ ਕੀ ਮਉਜ, ਅੰਮ੍ਰਿਤ ਕੀ ਹੈ, ਅੰਮ੍ਰਿਤ ਕਲਾ, ਬਾਬਾ

ਵੈਦ ਰੋਗੀਆਂ ਦਾ, ਹਉਮੈ ਨਾਵੈ ਨਾਲਿ ਵਿਰੋਧੁ ਹੈ ।

੨. ਜਪੁਜੀ ਸਾਹਿਬ ਦੇ ਪੰਜ ਖੰਡ—ਦੇਖੋ ਪੁਸਤਕ ਸੱਚਖੰਡ ਦਰਸ਼ਨ ।

੩. ਨਰਕ ਸੁਰਗ ਆਦਿ ਸੰਬੰਧੀ—ਪੜ੍ਹੋ ਅਣਡਿੱਠੀ ਦੁਨੀਆ ।

੪. ਕਰਮ ਵਿਸ਼ੇ ਲਈ—ਦੇਖੋ ਕਰਮ ਫ਼ਿਲਾਸਫ਼ੀ ।

੫. ਅਨਹਦ ਸ਼ਬਦ ਤੇ ਦਸਮ ਦੁਆਰ ਦੇ ਨਿਰਣੇ ਲਈ—ਪੜ੍ਹੋ ਪੁਸਤਕ ਅਨਹਦ ਸ਼ਬਦ ਦਸਮ ਦੁਆਰ ।

ਇਹੋ ਹੀ ਪੰਜ ਸਵਾਲ ਗੂੜ੍ਹ ਵਿਚਾਰ ਵਾਲੇ ਸਨ, ਜਿਨ੍ਹਾਂ ਬਾਬਤ ਭਾਈ ਸਾਹਿਬ ਦੀਆਂ ਪੁਸਤਕਾਂ ਗੁਰਮੁਖੀ ਵਿਚ ਸਭ ਤੋਂ ਪਹਿਲੀਆਂ ਹਨ ।

ਹੁਣ ਭਾਈ ਸਾਹਿਬ ਦੀਆਂ ਛਪਣ ਵਾਲੀਆਂ ਖਾਸ ਪੁਸਤਕਾਂ ਤਿੰਨ ਹਨ, 'ਗੁਰਮਤਿ ਰਮਜ਼ਾਂ', 'ਸੰਤ ਪਦ ਨਿਰਣੈ', 'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ', ਜੋ ਸਮੇਂ ਸਮੇਂ ਸਭ ਛਪਣਗੀਆਂ ।*

ਪੁਸਤਕ 'ਅਨਹਦ ਸ਼ਬਦ ਦਸਮ ਦੁਆਰ' ਪਹਿਲੀ ਵਾਰ ਅਪਰੈਲ ੧੯੪੧ ਵਿਚ ਛਪੀ ਸੀ, ਹੁਣ ਦੂਜੀ ਐਡੀਸ਼ਨ ਪੁਸਤਕ ਫ਼ੰਡ ਵਿਚੋਂ ਪ੍ਰਕਾਸ਼ਤ ਕੀਤੀ ਗਈ ਹੈ । ਪੁਸਤਕ 'ਗਗਨ ਉਡਾਰੀ' ਇਸ ਦੇ ਨਾਲ ਸਬੰਧਤ ਹੋਣ ਕਰਕੇ ਇਸ ਦੇ ਵਿਚ ਹੀ ਸ਼ਾਮਲ ਕਰ ਦਿਤੀ ਗਈ ਹੈ ਤੇ ਅੰਤ ਵਿਚ ਪਾਠਕਾਂ ਵਲੋਂ ਕੀਤੇ ਗਏ ਸ਼ੰਕਿਆਂ ਦੇ ਉੱਤਰ ਭੀ ਦਰਜ ਕਰ ਦਿਤੇ ਗਏ ਹਨ ।

ਸ੍ਰੀ ਮਾਨ ਭਾਈ ਸਾਹਿਬ ਜੀ ਦੀਆਂ ਪੁਸਤਕਾਂ ਸੰਬੰਧੀ ਵਖਰਾ ਫੰਡ ਬਣਿਆ ਹੋਇਆ ਹੈ, ਜਿਸ ਵਿਚੋਂ ਛਪਾਈ ਤੇ ਕਾਗਜ਼ ਆਦਿ ਦਾ ਖ਼ਰਚ ਕਢ ਕੇ ਮਾਮੂਲੀ ਮੁਨਾਫਾ ਰਖ ਕੇ ਪੁਸਤਕਾਂ ਛਾਪੀਆਂ ਜਾਂਦੀਆਂ ਹਨ । ਇਸ ਤਰ੍ਹਾਂ ਨਾਲ ਪੁਸਤਕਾਂ ਦੀ ਛਪਾਈ ਦਾ ਕੰਮ ਚਲ ਰਿਹਾ ਹੈ । ਏਸ ਫ਼ੰਡ ਵਿਚੋਂ ਜ਼ਾਤੀ ਲਾਭ ਕਿਸੇ ਨੂੰ ਨਹੀਂ ਪਹੁੰਚ ਰਿਹਾ । ਮੁਨਾਫ਼ੇ ਦੀ ਆਮਦਨ ਯਾ ਪ੍ਰੇਮੀਆਂ ਦੀ ਸਹਾਇਤਾ ਨਾਲ ਹੀ ਇਹ ਸਿਲਸਿਲਾ ਚਲ ਰਿਹਾ ਹੈ ।

ਐਤਵਾਰ
੨ ਮਾਰਚ ੧੯੫੨
੨੦ ਫਗਣ ੨੦੦੮

ਨਾਹਰ ਸਿੰਘ ਗਿਆਨੀ
ਗੁਜਰਵਾਲ ਜ਼ਿਲਾ ਲੁਧਿਆਣਾ ।

---

* ਇਹ ਤਿੰਨੇ ਪੁਸਤਕ ਛਪ ਚੁਕੇ ਹਨ ।

# ਸੂਚਨਾ

ਪਿਛਲੀਆਂ ਐਡੀਸ਼ਨਾਂ ਦੇ 'ਅੰਤਿਕਾ ਨੰਬਰ ੧' ਵਿਚ 'ਸੁੰਨ' ਦਾ ਪ੍ਰਕਰਣ ਦਿਤਾ ਹੋਇਆ ਸੀ, ਜੋ ਹੁਣ 'ਅਨਹਦ ਸੁੰਨ ਬਿਵਸਥਾ' ਵਾਲੇ ਪ੍ਰਕਰਣ ਨੰਬਰ ੩ ਦੇ ਪੰਨਾ ੪੩-੪੪ ਤੇ ਦਰਜ ਕੀਤਾ ਗਿਆ ਹੈ। ਅਤੇ 'ਅੰਤਿਕਾ ਨੰਬਰ ੨' ਦੇ 'ਗਗਨ ਉਡਾਰੀ' ਪ੍ਰਕਰਣ ਸੰਬੰਧੀ ਨੋਟ ਦਾ ਲੋੜੀਂਦਾ ਹਿੱਸਾ ਹੁਣ ਅੰਕ ਨੰਬਰ ੨੨ 'ਗਗਨ ਉਡਾਰੀ' ਦੇ ਫੁਟ-ਨੋਟ ਦੀ ਸ਼ਕਲ ਵਿਚ ਦੇ ਦਿਤਾ ਗਿਆ ਹੈ। ਇਸ ਕਰਕੇ ਉਹ ਦੋਵੇਂ ਅੰਤਿਕਾਂ ਹੁਣ ਨਹੀਂ ਹਨ, ਸਗੋਂ ਇਕ ਅੰਤਿਕਾ 'ਸ਼ੰਕਿਆਂ ਦੇ ਉਤਰ' ਵਜੋਂ ਦਿਤੀ ਹੋਈ ਹੈ।

ਬਲਬੀਰ ਸਿੰਘ

ਲੁਧਿਆਣਾ
੭ ਅਕਤੂਬਰ ੧੯੮੦

ਮਾਰੂ ਮਹਲਾ ੫ ॥

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ ਅਨਭਉ ਅਚਰਜ ਰੂਪੁ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥ ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥ ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ ॥ ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥ ਅਨਹਦ ਸਬਦੁ ਦਸਮ ਦੁਆਰਿ ਵਜਿਓ ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥ ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥ ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥ ੩ ॥ ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥ ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥ ੩ ॥ ੧੨ ॥

(ਪੰਨਾ ੧੦੦੨)

੧ਓ ਵਾਹਿਗੁਰੂ ਜੀ ਕੀ ਫਤਹ ॥

# ਅਨਹਦ ਸ਼ਬਦ-ਦਸਮ ਦੁਆਰ

ਗੁਰਮਤਿ ਦੇ ਅਨੇਕਾਂ ਸਿਧਾਂਤ ਐਸੇ ਹਨ ਜਿਨ੍ਹਾਂ ਦੀ ਵਾਸਤਵਤਾ ਉਤੇ ਗੁਰਮਤਿ-ਜਗਿਆਸੂਆਂ ਤੇ ਗੁਰਮਤਿ-ਪਾਂਧੀਆਂ ਨੂੰ ਭੀ ਦ੍ਰਿੜ੍ਹ ਵਿਸ਼ਵਾਸ਼ ਭਰੋਸਾ ਨਹੀਂ ਆਇਆ, ਦੂਜਿਆਂ ਨੂੰ ਤਾਂ ਕੀ ਆਉਣਾ ਸੀ। ਗੁਰਬਾਣੀ ਅੰਦਰ ਅਨੇਕ ਥਾਵੀਂ ਅਨਹਦ ਸ਼ਬਦ ਦੀ ਮਹਿਮਾ ਦਰਸਾਈ ਗਈ ਹੈ ਅਤੇ ਦਸਮ ਦੁਆਰ ਦੀ ਦਰਸਤਾ ਗਾਈ ਗਈ ਹੈ, ਪ੍ਰੰਤੂ ਗੁਰਬਾਣੀ ਉਪਰ ਨਿਸਚਾ ਰਖਣ ਦੇ ਦਾਅਵੇ-ਦਾਰਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਸਰਧਾ ਭਾਵਨੀ ਲਿਆਵਣਹਾਰੇ ਪਰ-ਸੰਸਾਕਾਰਾਂ ਅਤੇ ਕਈ ਇਕ ਅਨਿੰਨ ਸਿਖ ਸਦਾਵਣਹਾਰਾਂ ਨੂੰ ਭੀ ਅਜੇ ਤਾਈਂ ਸੰਸਾ ਹੈ ਕਿ ਸਚਮੁਚ ਇਸ ਗੁਰਮਤਿ-ਦਰਸਾਏ ਸਿਧਾਂਤ ਵਿਚ ਤੱਤ ਹੋਂਦਨੀ ਵਾਸਤਵੀ ਸਚਾਈ ਹੈ ਕਿ ਨਹੀਂ ? ਇਸੇ ਹੀ ਸਿਧਾਂਤ ਦੀ ਤੱਤ ਵਾਸਤਵਤਾ ਨੂੰ ਵੀਚਾਰ ਕਰਨਾ ਮੁਖ ਰਖ ਕੇ ਅੱਜ ਇਸ ਲੇਖਣੀ ਨੂੰ ਜੁੰਬਸ਼ ਹੋਈ ਹੈ ਕਿ ਗੁਰਮਤਿ ਗੌਰਵਤਾ ਭਰੇ ਇਸ ਉਚੇ ਸੁਚੇ ਅਸੂਲ ਨੂੰ ਨਿਤਾਰ ਕੇ ਅਤੇ ਨਿਖਾਰ ਕੇ ਰੁਸ਼ਨਾਇਆ ਜਾਏ ਅਤੇ ਗੁਰ-ਪ੍ਰਮਾਣਾਂ ਦੇ ਪ੍ਰੋੜ੍ਹਤਾ ਭਰੇ ਚਾਨਣੇ ਅੰਦਰ ਪ੍ਰਗਟਾਇਆ ਜਾਏ।

ਗੁਰਮਤਿ ਦੇ ਇਸ ਗੰਭੀਰ ਸਿਧਾਂਤ ਉਤੇ ਕਿੰਤੂ ਕਰਨ ਵਾਲੇ ਸੰਸੇ ਤਿਨ੍ਹਾਂ ਨੂੰ ਹੀ ਉਪਜਦੇ ਹਨ, ਜਿਨ੍ਹਾਂ ਨੇ ਗੁਰਬਾਣੀ ਨੂੰ ਕੇਵਲ ਘੋਖਿਆ ਹੈ ਪਰ ਕਮਾਇਆ ਨਹੀਂ, ਸੁਣਿਆ ਪੜ੍ਹਿਆ ਹੈ ਪਰ ਅਜ਼ਮਾਇਆ ਨਹੀਂ, ਜਿਨ੍ਹਾਂ ਨੇ ਗੁਰਬਾਣੀ ਦੇ ਹੁਕਮਾਂ ਅਨੁਸਾਰ ਹੁਕਮਨ ਸਿਰ ਸੱਚੇ ਹੁਕਮ ਗੁਰਮਤਿ ਨਾਮ ਦੀ ਅਤੁਟ ਅਭਿਆਸ ਕਮਾਈ ਨਹੀਂ ਕੀਤੀ ਅਤੇ ਸਿਮਰਨ ਸਿਫਤ ਸਾਲਾਹ ਮਈ ਸੱਚੀ ਸੇਵਾ ਘਾਲਣਾ ਨਹੀਂ ਘਾਲੀ, ਓਹ ਸਿਖ ਜਗਿਆਸੂ ਇਸ ਉਚ ਗੁਰਮਤਿ ਸਿਧਾਂਤ ਦੀ ਸਚਾਈ ਨੂੰ ਕੀ ਜਾਂਚ ਸਕਦੇ ਹਨ ? ਜਦ ਤਾਈਂ ਕੋਈ ਖ਼ਾਸ ਆਤਮ ਬਿਵਸਥਾ ਕਿਸੇ ਉਪਰ ਵਾਪਰ ਨਾ ਜਾਏ, ਤਦ ਤਾਈਂ ਉਸ ਨੂੰ ਸੁਣੀ ਸੁਣਾਈ, ਪੜ੍ਹੀ ਪੜ੍ਹਾਈ ਬਿਵਸਥਾ ਉਤੇ ਅਮੰਨਾ ਹੀ ਨਹੀਂ ਆ ਸਕਦਾ। ਬੁਧੀ ਦੀਆਂ ਅਲਪੱਗ ਅਕਲੀ ਦਉੜਾਂ ਦੀ ਮੰਜ਼ਲ ਬੜੀ ਉਰੇਡੀ ਹੈ ਅਤੇ ਸਭ ਤੋਂ ਵਡੀ ਕਮ-ਅਕਲੀ ਇਹ ਹੈ ਕਿ ਅਲਪੱਗ ਬੁਧੀ ਦੀ ਗੰਮਤਾ ਤੋਂ ਅਗੋਚਰ ਗੁਰਮਤਿ ਸਿਧਾਂਤ ਦੇ ਅਸੂਲਾਂ ਨੂੰ ਪਰਖਣ, ਮਾਪਣ ਅਤੇ ਜਾਚਣ ਲਈ ਇਸ ਅਲਪੱਗ ਬੁੱਧੀ ਦੀ ਕਸਉਟੀ ਹੀ

ਲਾਈ ਜਾਏ। ਗੁਰਸਿੱਖੀ ਦਾ ਮੁਢ ਏਥੋਂ ਅਰੰਭ ਹੁੰਦਾ ਕਿ ਜੋ ਕੁਛ ਗੁਰਬਾਣੀ ਆਖਦੀ ਹੈ, ਉਸ ਨੂੰ ਸਤਿ ਸਤਿ ਕਰਕੇ ਮੰਨਿਆ ਜਾਏ ਅਤੇ ਗੁਰਮਤਿ ਦੇ ਅਗਮ ਅਗੋਚਰ ਸਿਧਾਂਤਾਂ ਉੱਤੇ ਬਿਨਾਂ ਕਿੰਤੂ ਕੀਤੇ ਈਮਾਨ ਲਿਆਂਦਾ ਜਾਏ। ਇਨ੍ਹਾਂ ਸਿਧਾਂਤਾਂ ਤੇ ਈਮਾਨ ਲਿਆਉਣਾ ਹੀ ਕਾਫ਼ੀ ਨਹੀਂ, ਬਲਕਿ ਉੱਤਮ ਜਗਿਆਸਾ ਇਹ ਹੈ ਕਿ ਇਨ੍ਹਾਂ ਸਿਧਾਂਤਾਂ ਨੂੰ ਸਤਿ ਕਰ ਕੇ ਮੰਨਦਿਆਂ ਹੋਇਆਂ ਇਹਨਾਂ ਦੇ ਆਦਰਸ਼ੀ ਅਉਜ ਉਤੇ ਅਪੜਨ ਲਈ ਗੁਰਬਾਣੀ ਦੇ ਹੁਕਮਾਂ ਅਨੁਸਾਰ ਅਮਲੀ ਜੀਵਨ ਜਿਆਵਨੀ ਘਾਲਣਾ ਘਾਲੀ ਜਾਵੇ। ਪ੍ਰਮਾਰਥੀ ਸਿਧਾਂਤਾਂ ਦੀ ਮਚ ਪਤਿਆਰਨੀ ਪਤੀਜ ਤਾਂ ਇਸ ਅਉਜ ਤੇ ਅੱਪੜਿਆਂ ਹੀ ਆਉਂਦੀ ਹੈ, ਪਰ ਤੱਤ ਪਰਮਾਰਥੀ ਮੰਜ਼ਲ ਦੀ ਅਉਜ ਤੇ ਅੱਪੜਿਆਂ ਹੋਇਆਂ ਦੀ ਸਾਖਾ ਭੀ ਇਸ ਸੰਬੰਧੀ ਸ਼ਰਧਾ ਉਪਜਾਉਣ ਅਤੇ ਈਮਾਨ ਲਿਆਉਣ ਲਈ ਬਹੁਤ ਸਹਾਈ ਹੈ।

ਸੰਤਨ ਕੀ ਸੁਣਿ ਸਾਚੀ ਸਾਖੀ ॥
ਸੋ ਬੋਲਹਿ ਜੋ ਪੇਖਹਿ ਆਖੀ ॥੪॥੨੫॥੩੬॥*

ਵਾਲਾ ਗੁਰਵਾਕ ਗੁਰਸਿੱਖ ਜਗਿਆਸੂਆਂ ਨੂੰ ਇਹ ਸ਼ਰਧਾਉਂਦਾ ਹੈ ਕਿ ਸਰਬੱਗ ਮਹਾਂ ਪੁਰਸ਼ਾਂ, ਸੰਤਨ ਸਿਰ ਸੱਚੇ ਸੰਤਾਂ, ਧੁਰੋਂ ਪਠਾਏ ਗੁਰ-ਸੰਤਾਂ ਨੇ ਜੋ ਕੁਝ ਧੁਰੋਂ ਧੁਰਾਈ ਗੁਰਬਾਣੀ ਦੁਆਰਾ ਉਚਾਰਿਆ ਹੈ, ਸੋ ਤੱਤ ਵਾਸਤਵ ਸੱਚੀ ਸਾਖਾ ਭਰੀ ਹੈ, ਉਸ ਵਿਚ ਰੰਚਕ ਭੀ ਸੰਸਾ ਸੰਦੇਹ ਨਹੀਂ। ਸਿਖ ਜਗਿਆਸੂ ਦੀ ਸ਼ਰਧਾ ਜਦੋਂ ਏਸ ਸੰਸੇ ਤੋਂ ਅਗਾਹਾਂ ਨਿਖਰ ਤੁਰੀ, ਜਦ ਦੂਜਾ ਕਦਮ ਓਹ ਸ਼ਰਧਾਲੂ ਜਨ ਜੋ ਚੁਕੇਗਾ, ਉਹ ਉਸ ਸਚਿਆਈ ਵਾਲੇ ਆਦਰਸ਼ਕ ਅਉਜ ਤੇ ਅਪੜਨ ਲਈ ਸ਼ਰਧਾ ਭਰੇ ਉਮਾਹਿਆਂ ਵਾਲਾ ਹੋਵੇਗਾ। ਇਸ ਬੀਜ ਅੰਸਕ ਸ਼ਰਧਾ ਸੇਤੀ ਸਰਧੰਤ ਹੋ ਕੇ ਹੀ ਸਿਖ ਜਗਿਆਸੂ ਦੀ ਅਭਿਆਸ ਕਮਾਈ ਸਫਲ ਫਲਾਈ ਹੋ ਸਕਦੀ ਹੈ। ਸਫਲ ਕਮਾਈਆਂ ਵਾਲੀ ਘਾਲਣਾ ਦੇ ਘਾਲਣਹਾਰੇ ਸ਼ਰਧਾਲੂ ਜਨਾਂ ਨੂੰ ਆਦਰਸ਼ਕ ਅਉਜ ਉਤੇ ਅਪੜਨ ਦੀ ਸਮਰੱਥਾ ਪ੍ਰਾਪਤ ਹੁੰਦੀ ਹੈ। ਜਿਨ੍ਹਾਂ ਗੁਰਮੁਖ ਪਿਆਰਿਆਂ ਗੁਰੂ ਦੁਲਾਰਿਆਂ ਨੂੰ ਗੁਰੂ-ਨਦਰ-ਕਰੰਮੀ ਇਹ ਸਫਲਤਾ ਹੋ ਜਾਂਦੀ ਹੈ, ਓਹੀ ਦਸਮ ਦੁਆਰ ਦੀ ਬਿਸਮ-ਅਨੰਦ ਖੇਡ ਦੇ ਖੇਡਾਰੀ ਹੋ ਕੇ ਅਨਹਦ ਸ਼ਬਦ ਦੀ ਪਰਮ ਪਤਿਆਰੀ ਤੱਤ-ਲਖਤਾ ਨੂੰ ਪ੍ਰਾਪਤ ਹੁੰਦੇ ਹਨ। ਦਸਮ ਦੁਆਰ ਦੀ ਅਨਹਦ ਅਨੰਦੀ ਮਉਜ ਨੂੰ ਮਾਨਣਹਾਰੇ ਇਸ ਮਉਜ ਨੂੰ ਮਾਣਦੇ ਹਨ, ਲਖਦੇ ਹਨ, ਪਰ ਲਖਾਉਂਦੇ ਨਹੀਂ। ਨਿਰਖਦੇ ਹਨ, ਪਰ ਨਿਰਖਾਉਂਦੇ ਨਹੀਂ। ਲਖਾਵਣ, ਨਿਰਖਾਵਣ ਲਈ ਓਹਨਾਂ ਦੀ ਪ੍ਰੋਖੋਂ ਹੀ ਨਹੀਂ ਰਹਿੰਦੀ। ਅਨਹਦ ਸ਼ਬਦ ਦੀ ਅਨਹਦਤਾ ਵਿਚ ਸਮਾਈ ਰਖਣ ਵਾਲਿਆਂ ਗੁਰਸਿਖਾਂ ਦੀ ਬੜੀ

* ਰਾਮਕਲੀ ਮ: ੫, ਪੰਨਾ ੮੯੪

ਮਾਣਾਈ ਹੈ। ਓਹ ਅਜਰ ਨੂੰ ਜਰ ਕੇ ਜਣਾਉਂਦੇ ਨਹੀਂ ਅਤੇ ਅਲਖ ਨੂੰ ਲਖ ਕੇ ਲਖਾਉਂਦੇ ਨਹੀਂ। ਅਨਹਦ ਸ਼ਬਦ ਅਤੇ ਦਸਮ ਦੁਆਰ ਦੀ ਖੇਡ ਨੂੰ ਖਿਲਾਉਣ ਬਣਾਉਣਹਾਰੇ ਬਾਜ਼ਾਰੀਆਂ ਪਰਪੰਚ ਮਤਾਰੀਆਂ ਨੇ ਇਹ ਆਪਣਾ ਸ਼ੇਵਾ ਹੀ ਬਣਾ ਛੱਡਿਆ ਹੋਇਆ ਹੈ ਕਿ ਮਨ-ਮਤਸਰੀ ਹੋ ਕੇ ਅਨਹਦ ਸ਼ਬਦ ਅਤੇ ਦਸਮ ਦੁਆਰ ਦੀ ਪਹੁੰਚ ਦੀਆਂ ਡੀਂਗਾਂ ਮਾਰਨ ਲਗ ਪੈਂਦੇ ਹਨ। ਅੰਦਰ ਉਹਨਾਂ ਦੇ ਕੱਖ ਨਹੀਂ ਹੁੰਦਾ, ਫੋਕੀਆਂ ਟਾਹਰਾਂ ਮਾਰ ਕੇ ਲੋਕਾਂ ਨੂੰ ਫੁਸਲਾਉਂਦੇ ਹਨ। ਤਿਨ੍ਹਾਂ ਫੋਕਟ-ਧਰਮੀਆਂ ਦੀ ਫੋਕਟਤਾ ਨੂੰ ਖੰਡਨ ਕਰਨ ਦੇ ਥਾਉਂ ਉਕਤ ਪਾਖੰਡ-ਮਤਿ ਅਵਲੰਬੀਆਂ ਦੇ ਪਾਖੰਡ ਨੂੰ ਖੰਡਨਹਾਰੇ ਉਲਟਾ ਅਨਹਦ ਸ਼ਬਦ ਨੂੰ ਖੰਡਨ ਕਰਨ ਦੇ ਵਹਿਣ ਵਿਚ ਪੈ ਜਾਂਦੇ ਹਨ। ਗੁਰਮਤਿ ਸਿਧਾਂਤ ਅਵਲੰਬੀ ਭੀ ਏਸ ਵਹਿਣ ਵਿਚਿ ਰੁੜ੍ਹ ਜਾਂਦੇ ਹਨ। ਖੰਡਨ ਮੰਡਨ ਦੀ ਖਲਜਗਣ ਓਹਨਾਂ ਤੋਂ ਨਿਜ ਮਤਿ ਗੁਰਮਤਿ ਦਾ ਖੰਡਨ ਕਰਾ ਲੈਣ ਦੀ ਮਨਮਤਿ ਭੀ ਕਰਾ ਲੈਂਦੀ ਹੈ, ਐਥੋਂ ਤਾਈਂ ਕਿ ਓਹਨਾਂ ਦੀ ਅਨਹਦ ਸ਼ਬਦ ਮੰਡਨੀ ਗੁਰਮਤਿ ਸਿਧਾਂਤ ਉਤੋਂ ਸਰਧਾ ਹੀ ਰਹਿ ਖੜੋਂਦੀ ਹੈ।

ਗੁਰਮਤਿ ਤੋਂ ਘੁਥਿਆਂ ਆਨਮਤੀਆਂ ਨੂੰ ਤਾਂ ਦਸਮ ਦੁਆਰ ਦੀ ਖੇਡ ਦਾ ਪਤਾ ਲਗਣਾ ਹੀ ਅਸੰਭਵ ਹੈ। ਓਹਨਾਂ ਨੂੰ ਤਾਂ ਤੀਨ ਕਾਲ ਅਨਹਦ ਸ਼ਬਦ ਦੀ ਪ੍ਰਾਪਤੀ ਹੀ ਨਹੀਂ ਹੁੰਦੀ। ਓਹਨਾ ਪ੍ਰਤਾ ਤਾਂ ਠੀਕ ਇਹ ਗੁਰਵਾਕ ਘਟਦਾ ਹੈ—

"ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥੮॥

[ਧਨਾਸਰੀ ਮ: ੧, ਪੰਨਾ ੬੬੨

ਤਿਨ੍ਹਾਂ ਘੁੱਗੂ-ਮਟ-ਵਾਸੀਆਂ ਨੂੰ ਤਾਂ ਕੰਨਾਂ ਦੀ ਘੂੰ ਘੂੰ ਹੀ ਅਨਹਦ ਸ਼ਬਦ ਦੇ ਭੁਲੇਖੇ ਵਿਚ ਭੁਚਲਾਈ ਫਿਰਦੀ ਹੈ। ਉਹ ਬਪੁੜੇ ਜੀਵ ਆਪਣਾ ਲੋਕ ਪਰਲੋਕ ਵਿਗਾੜ ਲੈਂਦੇ ਹਨ। ਏਹਨਾਂ ਪ੍ਰਪੰਚੀਆਂ ਅਤੇ ਅਨਹਦ ਸ਼ਬਦ ਦੇ ਪੋਚ ਪ੍ਰਗਟਾਰੀਆਂ ਨੇ ਗੁਰਸਿਖਾਂ ਨੂੰ ਭੁਚਲਾਉਣ ਭਰਮਾਉਣ ਲਈ ਗੁਰਬਾਣੀ ਵਿਚੋਂ ਹੀ ਅਨਹਦ ਸ਼ਬਦ ਤੇ ਦਸਮ ਦੁਆਰ ਦੇ ਸ਼ਬਦ ਗੁਰਵਾਕ ਚੁਰਾ ਕੇ ਆਪਣੇ ਪ੍ਰਪੰਚ ਦਾ ਬਾਜ਼ਾਰ ਖਿਲਾਰ ਛਡਿਆ ਹੈ। ਪਰ ਦੂਜੇ ਪਾਸੇ ਗੁਰਬਾਣੀ ਦੇ ਸਰਧਾਲੂ ਅਨੇਕਾਂ ਗੁਰਸਿੱਖ ਐਸੇ ਹਨ ਜਿਨ੍ਹਾਂ ਨੇ ਏਨ੍ਹਾਂ ਪ੍ਰਪੰਚੀਆਂ ਦੀ ਪ੍ਰਮਾਣ-ਪ੍ਰਪਾਟੀ ਤੋਂ ਖੁਣਸਾਉਂਦਿਆਂ ਹੋਇਆਂ 'ਅਨਹਦ ਸ਼ਬਦ' ਪ੍ਰਥਾਇ ਪ੍ਰਮਾਣੇ ਗੁਰਮਤਿ ਪ੍ਰਮਾਣਾਂ ਦੇ ਤੱਤ ਭਾਵ ਦੀ ਵਾਸਤਵੀ ਸੱਚਾਈ ਤੋਂ ਮੁਨਕਰ ਹੋਣ ਦਾ ਵਤੀਰਾ ਅਖ਼ਤਿਆਰ ਕਰ ਲਿਆ ਹੈ। ਉਹਨਾਂ ਦੀ ਬੁਧੀ ਅੰਦਰ ਵਿਤੰਡਾਵਾਦ ਦੀ ਖਲ-ਜਗਣ ਤੋਂ ਉਪੰਨੀ ਭਰਮ ਅਗਿਆਨ ਦੀ ਤਿਮਰਤਾ ਛਾਈ ਹੋਈ ਹੈ। ਉਹ

ਆਪਣੇ ਆਪ ਨੂੰ ਗੁਰਬਾਣੀ ਦੇ ਅਨਿੰਨ ਸ਼ਰਧਾਲੂ ਜਣਾਉਂਦੇ ਹੋਏ ਭੀ ਅਨਹਦ ਸ਼ਬਦ ਦੀ ਅਹਿਮੀਅਤ (ਅਹਿਮਤਾ ਭਰੀ ਹੋਂਦ) ਤੋਂ ਆਕੀ (agnostic) ਹਨ। ਗੁਰਬਾਣੀ ਦੇ ਸ਼ਰਧਾਲੂ ਸਿਖ ਜਗਿਆਸੂਆਂ ਦੀ ਅਨਿੰਨ ਸ਼ਰਧਾ ਏਸੇ ਗੱਲ ਵਿਚ ਹੈ ਕਿ ਜੋ ਕੁਝ ਗੁਰਬਾਣੀ ਕਹੇ, ਤਿਸ ਨੂੰ ਸਤਿ ਸਤਿ ਕਰ ਕੇ ਮੰਨਣ ਤੇ ਉਸ ਦੇ ਅਨੁਸਾਰ ਤੇ ਅਨਕੂਲ ਹੋ ਕੇ ਕਾਰ ਕਮਾਵਣ। ਜਿਥੇ ਜਿਥੇ ਭੀ ਗੁਰਬਾਣੀ ਅੰਦਰ ਗੰਭੀਰ ਪ੍ਰਮਾਰਥਕ ਵਿਸ਼ੇ ਪ੍ਰਥਾਇ ਅਜਿਹੇ ਗੂੜ੍ਹ ਆਸ਼ੇ ਨਿਰੂਪਣ ਹੋਏ ਹਨ, ਜਿਨ੍ਹਾਂ ਨੂੰ ਅਪੜਨ ਦੀ ਅਲਪੱਗ ਬੁੱਧੀ ਨੂੰ ਗੰਮਤਾ ਪ੍ਰਾਪਤ ਨਹੀਂ ਉਨ੍ਹਾਂ ਦੀ ਸਚਾਈ ਤੇ ਹੋਂਦ ਤੋਂ ਮੁਨਹਰਫ਼ ਹੋਣਾ ਉਚਿਤ ਨਹੀਂ। ਤਿਨਾਂ ਗਹਿਰ ਗੰਭੀਰ ਗੁਰਮਤਿ ਆਸ਼ਿਆਂ ਦੀ ਸੱਚਾਈ ਦਾ ਭੇਦ ਉਦੋਂ ਖੁਲ੍ਹੇਗਾ ਜਦੋਂ ਹੁਕਮਨ-ਸਿਰ-ਹੁਕਮ ਗੁਰਮਤਿ ਨਾਮ ਦੀ ਕਮਾਈ ਕਰਦਿਆਂ ਹੋਇਆਂ ਦਸਮ ਦੁਆਰ ਦੀ ਖੇਡ ਵਾਲੀ ਅਨਹਦ-ਸ਼ਬਦ ਦੀ ਦਸ਼ਾ ਓਹਨਾਂ ਉਤੇ ਵਾਪਰੇਗੀ। ਜਿਨ੍ਹਾਂ ਉਤੇ ਵਾਪਰੀ ਹੈ, ਓਹੀ ਅਨਹਦ ਸ਼ਬਦ ਦੀ ਸਾਰ ਨੂੰ ਜਾਣਦੇ ਹਨ, ਬਿਨਾਂ ਵਾਪਰੇ ਪ੍ਰਤੀਤ ਨਹੀਂ ਉਪਜਦੀ।

## ੧

# ਦਸਮ ਦੁਆਰ ਕਦੋਂ ਖੁਲ੍ਹਦਾ ਹੈ ?

ਦਸਮ ਦੁਆਰ ਦੀ ਅਨਹਦ ਸ਼ਬਦੀ ਖੇਡ ਵਰਤਦੀ ਹੈ ਤਾਂ ਕੇਵਲ ਗੁਰੂ ਘਰ ਅੰਦਰ ਹੀ ਵਰਤਦੀ ਹੈ, ਕੇਵਲ ਗੁਰਮਤਿ ਗ੍ਰਹਿਣ ਕੀਤਿਆਂ ਹੀ ਵਰਤਦੀ ਹੈ। ਆਨ ਮਤਾਂ ਅੰਦਰ ਤੇ ਆਨ ਮਤਾਂ ਦੀਆਂ ਪੁਸਤਕਾਂ ਅੰਦਰ ਤੱਤ ਗੁਰਮਤਿ ਦਰਸਾਏ ਅਨਹਦ ਸ਼ਬਦ ਦਾ ਮੁਸ਼ਕ ਵੀ ਨਹੀਂ ਪਾਇਆ ਜਾਂਦਾ। ਵਾਸਤਵ ਬਾਤ ਤਾਂ ਇਹ ਹੈ ਕਿ ਅਨਹਦ ਸ਼ਬਦ ਵਾਲੀ ਗੱਲ ਗੁਰਮਤਿ ਉੱਤੇ ਚਲੇ ਬਾਝੋਂ ਪੇਖੀ ਪਰਖੀ ਹੀ ਨਹੀਂ ਜਾ ਸਕਦੀ। ਪਹਿਲਾਂ ਪੱਕੀ ਗੱਲ ਤਾਂ ਇਹ ਹੈ ਕਿ ਇਹ ਦਹਿਦਿਸ ਧਾਵਦਾ ਮਨੂਆ ਆਨ ਮਤਾਂ ਦੇ ਦਸੇ ਉਪਾਵਾਂ ਦੁਆਰਾ ਵਸ ਹੀ ਨਹੀਂ ਆਉਂਦਾ। ਜੇ ਵਸ ਆਉਂਦਾ ਹੈ ਤਾਂ ਗੁਰਮਤਿ ਗ੍ਰਹਿਣ ਧਾਰਨ ਕੀਤਿਆਂ, ਪੂਰਨ ਗੁਰਮਤਿ ਆਸ਼ੇ ਅਨੁਸਾਰ ਗੁਰੂ ਧਾਰਨ ਕੀਤਿਆਂ ਅਤੇ ਸੱਚੇ ਸਤਿਗੁਰੂ ਦੀ ਸੱਚੀ ਪ੍ਰਾਪਤੀ ਹੋਇਆਂ ਹੀ ਵਸ ਆਉਂਦਾ ਹੈ, ਅਤੇ ਮਨ ਵਸ ਆਏ ਬਾਝੋਂ ਦਸਵਾਂ ਦੁਆਰ ਨਹੀਂ ਖੁਲ੍ਹਦਾ। ਨਾ ਹੀ ਅਨਹਦ ਸ਼ਬਦ ਦੀ ਖੇਡ ਵਰਤਦੀ ਹੈ। ਜੈਸਾ ਕਿ ਇਹ ਗੁਰਵਾਕ ਪ੍ਰੋੜਤਾ ਕਰਦਾ ਹੈ—

ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਇ ॥<br>
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ ॥<br>
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥<br>
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ<br>
ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥<br>
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਇ ॥<br>
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ<br>
ਨਿਜ ਘਰਿ ਵਸਿਆ ਆਇ ॥੪॥

[ਆਸਾ ਮ: ੩ ਛੰਤ ਘਰੁ ੩, ਪੰਨਾ ੪੪੦-੪੧

ਦੇਖੋ, ਇਸ ਗੁਰਵਾਕ ਦਾ ਤੱਤ ਪਰਮਾਰਥ ਜੋ ਗੁਰਮੁਖਾਂ ਦੀ ਆਤਮ ਦਸ਼ਾ ਦਾ ਵਾਪਰਿਆ ਹੋਇਆ ਸ਼ਾਹਦੇ-ਹਾਲ ਵਰਨਣ ਹੈ। ਮੁਢਲੀ ਗੱਲ ਜੋ ਏਹ ਗੁਰਵਾਕ ਨਿਸ਼ਚਤ ਕਰਾਉਂਦਾ ਹੈ, ਇਹ ਹੈ ਕਿ ਆਮ ਆਦਮੀਆਂ ਸਮੂਹ

ਸੰਸਾਰੀਆਂ ਦਾ ਦਹਿਦਿਸ ਧਾਵੰਦਾ ਹੋਇਆ ਮਨ ਜੇ ਵਸਗਤਿ ਆਵੰਦਾ ਹੈ, ਅਰਥਾਤ,ਅਨੇਕ ਪ੍ਰਕਾਰ ਚਲਾਇਮਾਨ ਹੋਣੋਂ ਜੇਕਰ ਥੰਮ੍ਹਿਆ ਰਹਿ ਸਕਦਾ ਹੈ ਤਾਂ ਸਤਿਗੁਰ ਦੇ ਮਿਲਿਆਂ ਹੀ ਥੰਮਿਆ ਰਹਿ ਸਕਦਾ ਹੈ, ਐਵੇਂ ਕਦਾਚਿਤ ਨਹੀਂ । ਮਨ ਦੇ ਥੰਮਣ ਨੂੰ ਮੈਡੀਟੇਸ਼ਨਾਂ (meditations) ਤੇ ਕਾਨਸੰਟ੍ਰੇਸ਼ਨਾਂ (concentrations ਸੋਚਾਂ ਵਿਚਾਰਾਂ ਤੇ ਇਕਾਗ੍ਰਤਾਵਾਂ) ਸਭ ਅਸਮਰਥ ਹਨ। ਜੋਗ-ਆਸਣ-ਸਮਾਧੀਆਂ ਆਦਿ ਸਭ ਨਿਸਫਲ ਹਨ। ਕੇਵਲ ਸਤਿਗੁਰ ਦੀ ਸ਼ਰਨ ਆਇਆਂ, ਸਤਿਗੁਰ ਨੂੰ ਮਿਲਿਆਂ (ਪ੍ਰਾਪਤ ਕੀਤਿਆਂ) ਹੀ ਧਾਵਤ ਮਨੂਆ ਥੰਮਿਆ ਜਾ ਸਕਦਾ ਹੈ। ਸੱਚੇ ਸਤਿਗੁਰ ਸ੍ਰੀ ਗੁਰੂ ਨਾਨਕ ਦਸਮੇਸ਼ ਜੀ ਬਾਝੋਂ ਤੇ ਦਸਾਂ ਗੁਰੂ ਸਾਹਿਬਾਨ ਦੇ ਜੋਤਿ ਨਿਰਜੰਨੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਸਤਿਗੁਰ ਦੀ ਪਰਮ ਪਦਵੀ ਹੋਰ ਕਿਸੇ ਦੇਹਧਾਰੀ ਨੂੰ ਪ੍ਰਾਪਤ ਨਹੀਂ, ਨ ਪਿਛੇ ਹੋਈ ਹੈ, ਨ ਅਗੇ ਨੂੰ ਹੋਵੇਗੀ। "ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ"* ਵਾਲਾ ਸਾਰਾ ਗੁਰਵਾਕ ਭੀ ਏਸੇ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਅਨਿਕ ਪ੍ਰਕਾਰ ਦੇ ਆਨ ਮੱਤ ਉਕਸਾਏ ਕਰਮਾਂ ਦੁਆਰਾ ਮਨ ਵਸਗਤਿ ਨਹੀਂ ਆਉਂਦਾ ਅਤੇ ਮਨ ਦੇ ਪੰਚ ਵਿਕਾਰਾਂ ਤੋਂ ਛੁਟਕਾਰਾ ਨਹੀਂ ਹੁੰਦਾ, ਸਗੋਂ ਉਕਤ ਆਨਮਤਿ ਕਰਮਾਂ ਦੇ ਕਰਨ ਕਰਕੇ ਹੋਰ ਅਹੰਬੁਧ ਵਧਦੀ ਹੈ। ਮਨ ਦੀ ਦੁਬਿਧਾ ਛੁਟਕਦੀ ਨਹੀਂ, ਭਾਵੇਂ ਲੱਖ ਜਤਨ ਕੀਤੇ ਕਰਾਏ ਜਾਣ, ਪਰ ਆਨਮਤਿ ਕਰਮਾਂ ਦੁਆਰਾ ਮਨ ਦੀ ਮੈਲ਼ ਨਹੀਂ ਉਤਰਦੀ। ਆਨਮਤਿ ਕਰਮਾਂ ਦੀਆਂ ਅਨਿਕ ਪ੍ਰਕਾਰੀ ਸਾਧਨਾਂ ਹਉਮੈ ਦੇ ਬੰਧਨਾਂ ਵਿਚ ਹੀ ਮਨ ਨੂੰ ਬੰਨ੍ਹ ਦਿੰਦੀਆਂ ਹਨ। ਸਤਿਗੁਰੂ ਨਾਨਕ ਦੇਵ ਜੀ ਦੇ ਤੀਜੇ ਸਰੂਪ ਸੱਚੇ ਗੁਰੂ ਪਾਤਸ਼ਾਹ ਇਸ ਗੱਲ ਦੀ ਸਾਖਾ ਭਰਦੇ ਹਨ ਕਿ "ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ" ਕੇਵਲ ਸੱਚੇ ਧੁਰੋਂ ਆਏ ਸਤਿਗੁਰੂ ਦੇ ਮਿਲਿਆਂ ਹੀ ਧਾਵਤ ਮਨੂਆ ਥੰਮ੍ਹਿਆ ਜਾ ਸਕਦਾ ਹੈ ਅਤੇ ਥੰਮਿਆ ਜਾ ਕੇ ਆਪਣੇ ਜੋਤਿ ਸਰੂਪੀ ਮੂਲ-ਘਰ ਵਿਚ ਆਣ ਅਸਥਿਤ ਹੁੰਦਾ ਹੈ, ਕਿਉਂਕਿ ਸਤਿਗੁਰੂ ਮਿਲਣ ਕਰਕੇ ਨਾਮ (ਗੁਰਮੰਤ੍ਰ) ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾਮ ਗੁਰਮੰਤ੍ਰ ਦੀ ਅਤੁੱਟ ਪਕਿਆਈ ਕੀਤਿਆਂ ਹੀ ਨਾਮ ਦੇ ਜੋਤਿ ਸਰੂਪੀ ਸਰੂਪ ਵਿਚ ਸਮਾਈ ਹੁੰਦੀ ਹੈ। ਨਾਮ ਦੇ ਜੋਤਿ ਰਸ ਵਿਗਾਸ ਵਿਚ ਲੀਨ ਹੋਇਆਂ ਹੀ ਦਹਿਦਿਸ ਧਾਵੰਦਾ ਮਨੂਆ ਧਾਵਤ ਥੰਮਿਆ ਜਾਂਦਾ ਹੈ। ਮਨ ਦੀਆਂ ਧਾਵਨੀਆਂ ਦਾ ਅਭਾਵ ਹੋ ਜਾਂਦਾ ਹੈ। ਇਸ ਬਿਧ ਸਤਿਗੁਰ ਦੁਆਰਾ ਨਾਮ ਗੁਰਮੰਤ੍ਰ ਦੀ ਪ੍ਰਾਪਤੀਓਂ ਉਪੰਨੀ ਨਾਮ ਅਭਿਆਸ ਕਮਾਈ ਦੁਆਰਾ ਜਦ ਮਨੂਆ ਧਾਵਤ ਥੰਮਿਆ ਜਾਂਦਾ ਹੈ ਅਤੇ ਮਨ ਦੀਆਂ ਧਾਵਨੀਆਂ ਦਾ ਅਭਾਵ ਹੋ ਜਾਂਦਾ ਹੈ ਤਦ ਫਿਰ "ਧਾਵਤੁ ਥੰਮ੍ਹਿਆ ਸਤਿਗੁਰਿ

---

*ਸੋਰਠਿ ਮ: ੫, ਪੰਨਾ ੬੪੧

ਮਿਲਿਐ ਦਸਵਾ ਦੁਆਰੁ ਪਾਇਆ" ਵਾਲੀ ਦਸਮ ਦੁਆਰ ਖੁਲ੍ਹਣ ਵਾਲੀ ਅਲੌਕਿਕ ਖੇਲ ਵਰਤ ਜਾਂਦੀ ਹੈ। ਅਤੇ ਦਸਮ ਦੁਆਰ ਪ੍ਰਾਪਤੀ ਵਾਲੀ ਬਿਵਸਥਾ ਵਿਚ ਇਹ ਵਰਤਾਰਾ ਵਰਤਦਾ ਹੈ—

"ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ"

ਦਸਮ ਦੁਆਰ ਦੀ ਬਿਵਸਥਾ ਪ੍ਰਾਪਤ ਹੋਣ ਪਰ ਅੰਮ੍ਰਿਤ-ਅਹਾਰੀ ਭੋਜਨ ਦੀ ਆਤਮ-ਆਧਾਰੀ ਬਹਾਰ ਬੱਝ ਜਾਂਦੀ ਹੈ ਅਤੇ ਸਹਜ ਧੁਨਕਾਰੀ ਰੁਣਝੁਣਕਾਰ ਅਗੰਮੀ ਅੰਮ੍ਰਿਤ ਬਾਣੀ ਦੇ ਕੀਰਤਨ ਦੀ ਅੰਮ੍ਰਿਤ ਨਾਮ ਦੇ ਲਲਤ ਲਿਵਤਾਰੀ ਬਿਸਮ ਬਿਨੋਦ ਨਾਦ ਦੀ ਸੁਣਾਈ ਦੇਣ ਲਗ ਪੈਂਦੀ ਹੈ।

# ੨

# ਦਸਮ ਦੁਆਰ ਖੁਲ੍ਹਣ ਦੀਆਂ ਨਿਸ਼ਾਨੀਆਂ

## ੧. ਅੰਮ੍ਰਿਤ ਧਾਰ, ੨. ਅਨਹਦ ਧੁਨੀ

ਦਸਮ ਦੁਆਰ ਖੁਲ੍ਹਣ ਦੀਆਂ ਦੋ ਪੱਕੀਆਂ ਨਿਸ਼ਾਨੀਆਂ ਹਨ : ਇਕ ਤਾਂ ਇਹ ਕਿ ਅੰਮ੍ਰਿਤ ਧਾਰ ਅਤਿ ਨਿਰਮਲ ਚੋਣ ਲਗ ਪੈਂਦੀ ਹੈ। ਦੂਜੇ ਅਤਿ ਅਚਰਜ ਸੁਆਦ ਵਾਲੀ ਅਨਹਦ ਧੁਨੀ ਦਾ ਬਿਸਮਾਦ ਰੰਗਾਂ ਵਾਲਾ ਅਗੰਮੀ ਨਾਦ ਸੁਣਨ ਲਗ ਪੈਂਦਾ ਹੈ। ਇਹ ਦੋਈ ਆਤਮ-ਅਨੰਦੀ ਘਟਨਾਵਾਂ ਤੱਤ ਲਖਤਾਵੀ ਤੱਤ ਵਾਪਰਨੀਆਂ ਪ੍ਰਤਖ ਪੇਖਣ ਸੁਣਨ ਵਿਚ ਆਈਆਂ ਤੇ ਆਉਣ ਯੋਗ ਸਹਜ ਬਿਵਸਥਾਵਾਂ ਹਨ। ਕੋਈ ਖ਼ਿਆਲੀ ਤੇ ਕਿਆਸੀ ਕਿਆਫ਼ੇ ਨਹੀਂ। ਕਾਇਆਂ-ਗੜ੍ਹ-ਕੋਟ-ਮਹਿਲ-ਮੰਦਰ-ਘਰ ਅੰਦਰ ਸਾਂਗੋ ਪਾਂਗ ਵਾਪਰੇ ਸੰਵਾਪਰੇ ਜਾਗ੍ਰਤ ਸਾਵਧਾਨਤਾ ਦੇ ਸਾਖਸ਼ਾਤ ਕੀਤੇ ਪ੍ਰਤੱਖ ਨਜ਼ਾਰੇ ਹਨ। ਗੁਰਮਤਿ ਨਾਮ ਦੀ ਅਤੁਟ ਕਮਾਈ ਦੇ ਪ੍ਰਭਾਵ ਕਰ ਜਦੋਂ—

"ਉਲਟਿਓ ਕਮਲੁ ਬ੍ਰਹਮੁ ਬੀਚਾਰਿ"*

ਵਾਲਾ ਅੰਕੁਰ ਸਫੁਟ ਹੁੰਦਾ ਹੈ ਤਦੋਂ

"ਅੰਮ੍ਰਿਤ ਧਾਰ ਗਗਨਿ ਦਸ ਦੁਆਰਿ"*

ਵਾਲਾ ਝਰਨਾ ਝਰਦਾ ਹੈ ਅਤੇ †"ਅੰਮ੍ਰਿਤ ਭੋਜਨੁ ਕਰੇ ਅਹਾਰੀ" ਦਾ ਪਰਚਾ ਪੈਂਦਾ ਹੈ। ਅਤੇ "ਗਗਨਿ ਰਸਾਲ ਚੁਐ ਮੇਰੀ ਭਾਠੀ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ"** ਰੂਪੀ ਤੱਤ ਰਸ ਗਿਆਨ ਵਿਚਾਰ ਵਾਲੇ ਸਹਜ ਪਦ ਦਾ ਜ਼ਹੂਰ ਹੁੰਦਾ ਹੈ। ਇਹ ਸਾਰੀ ਚਲਿਤ-ਕਉਤਕੀ ਖੇਡ ਕਾਇਆਂ ਅੰਦਰ ਹੀ ਹਸਤਾਮਲ ਵਤ ਵਰਤਦੀ ਹੈ। ਬਾਹਜਮੁਖੀ ਚਲਿਤ ਵਰਤਾਰਿਆਂ ਤੋਂ ਤਾਂ ਕੋਈ ਮੁਨਕਿਰ ਹੋ ਸਕਦਾ ਹੈ, ਪਰ ਘਟ ਅੰਤਰ ਵਾਪਰੇ ਕਾਇਆਂ ਨਗਰ ਨਿਕਟਾਪਰੇ ਸਾਕਸ਼ਾਤ-ਕਾਰਿਆਂ ਨੂੰ ਕਿੱਤ੍ਰੂ ਹੋ ਹੀ ਨਹੀਂ ਸਕਦਾ। ਤਿਨ੍ਹਾਂ ਨੂੰ ਹੀ ਇਹ ਖੇਡ ਓਪਰੀ ਲਗਦੀ ਹੈ ਜਿਨ੍ਹਾਂ ਨੇ ਕਾਇਆਂ ਦੇਹੀ

---

*ਗਉੜੀ ਮ: ੫, ਪੰਨਾ ੧੫੩ †ਗਉੜੀ ਗੁਆ: ਮ: ੫, ਪੰਨਾ ੧੮੧

**ਗਉੜੀ ਕਬੀਰ ਜੀ, ਪੰਨਾ ੩੨੮

ਅੰਦਰ ਸੱਚਾ ਰਸ ਜੋਤਿ ਪ੍ਰਕਾਸ਼ ਅਨੰਦ ਦਾ ਲਹਿਰਾ ਨਹੀਂ ਮਾਣਿਆ ਹੁੰਦਾ। ਗੁਰਮਤਿ ਨਾਮ ਅਭਿਆਸ ਦੀ ਅਤੁਟ ਕਮਾਈ ਕਰਨ-ਹਾਰਿਆਂ ਨੂੰ ਹੀ ਇਹ ਲਹਿਰੇ ਪ੍ਰਾਪਤ ਹਨ। ਤਿਨ੍ਹਾਂ ਦੀ ਕਾਇਆਂ ਅੰਮ੍ਰਿਤ-ਰਸ ਨਾਲ ਸਰਸ਼ਾਰ ਹੁੰਦੀ ਹੈ। ਉਹ ਅੰਮ੍ਰਿਤ ਰਸ ਦੇ ਗਟਾਕ ਘਟ ਅੰਤਰੇ ਹੀ ਭੁੰਚਦੇ ਰਹਿੰਦੇ ਹਨ। ਉਨ੍ਹਾਂ ਦੇ ਘਟ ਅੰਦਰੋਂ ਹੀ ਖੂਹਟਾ ਅੰਮ੍ਰਿਤ ਭਰਿਆ ਉਮਡ ਉਮਡ ਪੈਂਦਾ ਹੈ। ਰਸ ਜੋਤਿ ਪ੍ਰਕਾਸ਼ ਦੀਆਂ ਕਿਰਣਾਂ ਅਭਿਆਸੀ ਜਨ ਦੀ ਕਾਇਆਂ ਨੂੰ ਕੰਚਨ ਵੰਨੀ ਕਰ ਦਿੰਦੀਆਂ ਹਨ। ਨਾਮ ਰਤੰਨੀ ਜੋਤਿ ਜਗੰਨੀ ਕੰਚਨ ਕਾਇਆਂ ਅੰਦਰ ਇਕ ਆਕ੍ਰਖਣ ਕਲਾ ਉਤਪੰਨ ਹੋ ਜਾਂਦੀ ਹੈ, ਜੋ ਪੇਖਣ-ਹਾਰਿਆਂ ਨੂੰ ਭੀ ਖਿਚਦੀ ਹੈ। ਇਸ ਦੇ ਕਾਰਨ ਇਹ ਕਾਇਆਂ ਅਤੀ ਸੁਹਾਵਣੀ ਤੇ ਪਿਆਰੀ ਲਗਦੀ ਹੈ—

ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ ॥੧੮॥
ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥੧੯॥
[ਰਾਮਕਲੀ ਮ: ੩, ਪੰਨਾ ੯੧੧

ਕਾਇਆ ਅੰਦਰੇ ਅੰਮ੍ਰਿਤ ਦੇ ਗਟਾਕ ਭੁੰਚਣੇ ਹਨ, ਪਰ "ਪਾਈਐ ਸਬਦਿ ਵੀਚਾਰੀ" ਦਾ ਕਲਾ-ਕ੍ਰਿਸ਼ਮੀ ਕਉਤਕ ਵਰਤਿਆਂ ਭੁੰਚਣੇ ਹਨ। ਸ਼ਬਦ ਗੁਰਮੰਤ੍ਰ ਦੀ ਪਾਰਸ-ਕਮਾਈ ਦੀ ਰਸਾਇਣੀ ਕਲਾ ਵਰਤਿਆਂ ਹੀ ਕਾਇਆਂ ਅੰਮ੍ਰਿਤ-ਰਸ ਨਾਲ ਸਰਸ਼ਾਰ ਹੋ ਕੇ ਭਰਪੂਰ ਰਹਿੰਦੀ ਹੈ। ਇਹ ਡਲ੍ਹਕਾਉ ਡੱਕੋ ਡੱਕ ਭਰਪੂਰ ਸਦਾ ਲਬਰੇਜ਼ ਹੋ ਕੇ ਭਰਪੂਰ ਰਹਿੰਦਾ ਹੈ ਅਤੇ ਤਦੇ ਰਹਿੰਦਾ ਹੈ ਜਦੋਂ ਉਪਰੋਂ ਗਗਨੰਤਰੋਂ ਗਗਨੰਤ੍ਰੀ ਡਲ੍ਹ ਡਲ੍ਹ ਕਰਦੇ ਅਥਾਹ ਸੁਧਾ-ਸਾਗਰੀ ਸਮੁੰਦਰੋਂ ਸਦਾ ਜਾਰੀ ਰਹਿਣ ਵਾਲੇ ਅੰਮ੍ਰਿਤ ਸੋਮੇ ਦਾ ਮੋਘਾ ਖੁੱਲ ਜਾਂਦਾ ਹੈ ਅਤੇ ਸਹਜ ਅਤੇ ਅਨੰਦ ਰਸ ਭਰਿਆ, ਅਚਰਜ ਸੁਆਦ ਬਿਸਮਾਦੀ ਪ੍ਰਨਾਲਾ ਚਲਣਾ ਅਰੰਭ ਹੋ ਜਾਂਦਾ ਹੈ। ਅਜਰ ਜੀਰਾਂਦੀ ਕਾਇਆਂ ਵਿਚੋਂ ਇਹ ਛਲਕਣਾ ਨਹੀਂ ਪਾਉਂਦਾ, ਇਸ ਬਿਸਮਾਦ ਸੁਆਦ ਦੇ ਅਹਿਲਾਦ ਰਸ ਲੀਨ ਹੋ ਕੇ ਕਾਇਆਂ ਕੰਵਲੀਸ਼ਰੀ ਸੁਰਤੀ ਬਿਰਤੀ ਉਪਰਲੀਆਂ ਅਟਾਰੀਆਂ ਵਿਖੇ ਜਾ ਖੇਡਦੀ ਹੈ। ਜਦ ਤਾਈਂ ਰਸਧ੍ਰਾਪੀ ਸੁਇਚ (switch) ਨਾਭੀ ਵਿਚ ਦੱਬੀ ਰਹਿੰਦੀ ਹੈ, ਸ਼ਬਦ-ਸੁਰਤੇ ਦੀ ਸੁਰਤੀ ਜੋਤਿ-ਜਗਨੀਸ਼ਰੀ ਦਿੱਬ-ਮੰਡਲਾਂ ਵਿਚ ਹੀ ਅਨੰਦ ਮਾਣਦੀ ਰਹਿੰਦੀ ਹੈ ਅਤੇ ਅਕਹਿ ਰਸ ਅਹਿਲਾਦੀ ਅੰਮ੍ਰਿਤ-ਭੋਜਨ ਭੁੰਚਦੀ ਰਹਿੰਦੀ ਹੈ। ਇਸ ਪਦ ਅਮਰਾਇ ਕੇ (ਪਹੁੰਚ ਕੇ) ਰਸਨਾ ਦੁਆਰਾ ਅੰਮ੍ਰਿਤ-ਭੋਜਨ ਭੁੰਚੀਦਾ ਹੈ ਤੇ ਸਰਵਣਾਂ (ਕੰਨਾਂ) ਦੁਆਰਾ ਅਚਰਜ ਸੁਆਦ ਵਾਲੀ ਸਹਜ ਧੁਨੀ, ਅੰਮ੍ਰਿਤ ਧੁਨਕਾਰ ਵਾਲੀ ਧੁਨੀ, ਅਨਹਦ ਜੋਤਿ-ਜੋਤੰਨਾ ਸ਼ਬਦ, ਸੁਰਤੀ-ਬਿਰਤੀ ਤੇ ਕਾਇਆਂ ਕ੍ਰਾਂਤੀ ਨੂੰ ਕਿਤੇ ਵਲ ਭੀ ਹਿੱਲਣ ਜੁਲਣ ਨਹੀਂ ਦਿੰਦਾ, ਸਾਰੇ ਸਰੀਰ ਆਕਾਰ ਨੂੰ ਥੰਮੀ ਰਖਦਾ ਹੈ। ਕੇਵਲ ਕਾਇਆਂ ਸਰੀਰ ਰੂਪੀ ਪਿੰਡ ਨੂੰ ਥੰਮੀ

ਰਖਣ ਲਈ ਹੀ ਇਹ ਅਨਹਦ-ਨਾਦ-ਅਸੀਆ ਸ਼ਬਦ ਸ਼ਕਤੀ ਬਲ ਸਮਰੱਥਾ ਵਾਲਾ ਨਹੀਂ, ਬਲਕਿ ਇਹ ਗੱਲ ਇੰਨ ਬਿੰਨ ਸੋਲਾਂ ਆਨੇ ਸਹੀ ਹੈ ਕਿ ਸਾਰਾ ਬ੍ਰਹਿਮੰਡ ਹੀ ਇਸ ਸ਼ਬਦ ਦਾ ਥੰਮਿਆ ਹੋਇਆ ਬਿਸਮਾਦ ਅਡੋਲਤਾ ਵਿਚ ਅਹਿਲ ਖੜੋਤਾ ਹੈ। ਸੋ ਦਸਮ ਦੁਆਰੜੀਆ ਅਨਹਦ-ਨਾਦ-ਅੰਸੀਆ ਅੰਮ੍ਰਿਤ-ਨਾਮ-ਰੂਪੀ ਸ਼ਬਦ ਨਾ ਸਿਰਫ਼ ਪਿੰਡ ਸਰੀਰ ਨੂੰ ਹੀ ਥੰਮਣ ਨੂੰ ਸਮਰੱਥ ਹੈ, ਬਲਕਿ "ਜਿਤੁ ਸਬਦਿ ਥੰਮਿ੍ ਰਹਾਇਆ" ਦੇ ਗੁਰਵਾਕ ਅਨੁਸਾਰ ਸਾਰੇ ਬ੍ਰਹਿਮੰਡ ਨੂੰ ਹੀ ਥੰਮੀ ਰਖਣ ਲਈ ਸ਼ਕਤਿ ਸੰਪੰਨ ਹੈ। ਇਹ ਸ਼ਬਦ ਓਹੀ ਹੈ ਜਿਸ ਨੇ ਸਾਰੇ ਖੰਡਾਂ ਬ੍ਰਹਿਮੰਡਾਂ ਨੂੰ ਥੰਮਿਆ ਹੋਇਆ ਹੈ। ਤਿਸ ਸ਼ਬਦ ਦੀ ਪਾਰਸ-ਕਲਾ ਦਾ ਸਦਕਾ ਹੀ ਕਾਇਆਂ ਰੂਪੀ ਪਿੰਡ ਵਿਖੇ ਦਹਿਦਿਸ ਧਾਵਨ-ਹਾਰਾ ਚੰਚਲ ਮਨ ਥੰਮਿਆ ਰਹਿੰਦਾ ਹੈ। ਕਲਾਧਾਰੀ ਸ਼ਬਦ ਗੁਰੂ ਦੀ ਅਸਥੰਮਨ ਕਲਾ ਨੂੰ ਕ੍ਰਿਸ਼ਮਾਉਣ ਲਈ ਇਸ ਪਾਰਸ ਨੂੰ ਸਪਰਸਾਉਣ ਦੀ ਜੁੰਬਸ਼ ਵਿਚ ਲਿਆਉਣਾ ਜ਼ਰੂਰੀ ਹੈ। ਅੰਮ੍ਰਿਤ-ਭੋਜਨ ਭੁੰਚਾਉਣਹਾਰ, ਸਹਿਜ ਧੁੰਨ ਉਪਜਾਉਣਹਾਰ ਤੇ ਬ੍ਰਹਮੰਡ ਪਿੰਡ ਨੂੰ ਥੰਮੇ ਰਹਾਉਣ-ਹਾਰ ਦਸਮ ਦੁਆਰੜੀ ਬਿਵਸਥਾ ਦੇ ਪ੍ਰਾਪਤ ਹੋਣ ਪਰ ਹੀ ਅਨਹਦ ਸ਼ਬਦ ਦੀ ਝੁਨਕਾਰ ਤੇ ਅਨੇਕ ਪ੍ਰਕਾਰ ਦੇ ਅਨਾਹਤੀ ਬਾਜਿਆਂ ਦੇ ਬੱਜਣ ਦੀ ਸਦੀਵੀ ਅਨਹਦ ਤਾਰ ਸੁਣਾਈ ਦਿੰਦੀ ਹੈ, ਪਰ ਦਿੰਦੀ ਜ਼ਰੂਰ ਹੈ। ਅਨਹਦ ਤਾਰ ਗਗਨੋਲਾ ਉਘਾੜ ਹੋਣ ਪਰ ਨਭ ਨਾਭ ਦਾ ਪੁਲਾੜ ਇਕ ਹੋ ਜਾਂਦਾ ਹੈ। ਇਹ ਸਭ ਕੁਛ ਨਾਮ ਅਭਿਆਸ ਦੀ ਜੋਤਿ-ਚਮਤਕਾਰ-ਕਲਾ ਦਾ ਜ਼ਹੂਰ ਹੈ, ਜੋ ਮਿਰਤਕ ਮੜ੍ਹੇ ਸਰੀਰ ਨੂੰ ਅੰਮ੍ਰਿਤ-ਜੋਤਿ-ਕ੍ਰਿਨਾਵਲੀ ਕੰਚਨ-ਕਾਇਆਂ ਬਣਾ ਦਿੰਦੀ ਹੈ। ਤ੍ਰੈਗੁਣੀ ਸਰੀਰ ਅੰਦਰ ਮਾਦਾ-ਪ੍ਰਸਤਾਂ ਨੂੰ ਤੁਰੀਆ ਗੁਣੀ ਦਿਬ ਲਤੀਫ਼ ਆਤਮ-ਜੋਤਿ ਅੰਸ ਦਾ ਅਨੁਮਾਨ ਮਾਤ੍ਰ ਲਗਣਾ ਭੀ ਅਸੰਭਵ ਹੈ। ਉਹ ਕੀ ਜਾਨਣ ਸਾਰ ਅਗਮ ਅਗੋਚਰ ਅਦ੍ਰਿਸ਼ਟ ਅਤੇ ਅਪ੍ਰੰਪਰ ਗੂੜ੍ਹ ਪ੍ਰਮਾਰਥੀ ਭੇਦਾਂ ਦੀ, ਜਿਨ੍ਹਾਂ ਤਾਈਂ ਉਹਨਾਂ ਦੀ ਰਾਈ ਮਾਤ੍ਰ ਭੀ ਪਹੁੰਚ ਨਹੀਂ। ਭਾਵੇਂ ਲੱਖ ਫ਼ਲਸਫ਼ੇ ਘੋਟ ਲੈਣ, ਸਾਇੰਸ, ਮੰਤਕ, ਵੈਦਿਕ ਆਦਿ ਕਰੋੜਾਂ ਵਿਦਿਆ ਘੋਖ ਲੈਣ, ਤਿਨ੍ਹਾਂ ਦੀ ਬੁਧੀ ਦੀ ਗੰਮਤਾ ਦ੍ਰਿਸ਼ਟਮਾਨ ਪਸਾਰੇ ਤੋਂ ਉਪਰ ਹੋ ਹੀ ਨਹੀਂ ਸਕਦੀ। ਜਿਨ੍ਹਾਂ ਦੀ ਬੁਧੀ ਹੀ ਅਪਹੁੰਚ ਹੈ, ਉਹ ਹੁਜਤਾਂ ਕਿਉਂ ਭੇੜਨ। ਕੁਝ ਦੇਖਣਾ ਹੈ ਤਾਂ ਕਮਾਈ ਕਰ ਕੇ ਦੇਖ ਲੈਣ। ਈਮਾਨ ਲਿਆਉਣ ਨਾਲੋਂ ਮੁਨਕਰ ਹੋਣਾ ਬੜਾ ਆਸਾਨ ਹੈ। ਛੇਕੜਲੀ ਤੁਕ "ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ" ਫੇਰ ਉਨ੍ਹਾਂ ਹੀ ਪਿਛਲੀਆਂ ਸਿਧਾਂਤਕ ਗੁਰਮਤਿ ਸਚਾਈਆਂ ਨੂੰ ਦੁਹਰਾਉਂਦੀ ਹੈ ਕਿ ਕੇਵਲ ਸਤਿਗੁਰੂ, ਸਚੇ ਗੁਰੂ ਦੇ ਮਿਲਿਆਂ ਹੀ ਅਨਸਥਿਰ ਮਨੂਆ ਅਸਥਿਰ ਹੋ ਸਕਦਾ ਹੈ, ਹੋਰ ਕਿਸੇ ਤਰ੍ਹਾਂ ਭੀ ਨਹੀਂ। ਅਤੇ ਮਨ ਅਸਥਿਰ ਹੋਣ ਪਰ ਹੀ ਇਸ

ਪ੍ਰਕ੍ਰਿਤੀਏ ਮਨ ਦਾ ਨਿਜ ਘਰ (ਦਸਵੇਂ ਦੁਆਰ) ਵਿਖੇ ਨਿਵਾਸ ਹੁੰਦਾ ਹੈ, ਜਿਥੇ ਵਸ ਕੇ ਮਨ ਦੀ ਇਹ ਹਾਲਤ ਹੋ ਜਾਂਦੀ ਹੈ ਜੈਸਾ ਕਿ ਹੇਠ ਲਿਖੇ ਗੁਰ ਪ੍ਰਮਾਣਾਂ ਵਿਚ ਦਰਜ ਹੈ—

ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ ॥
ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥੨॥੧੮॥

[ਵਡਹੰਸ ਦੀ ਵਾਰ ਸਲੋਕ ਮ: ੩, ਪੰਨਾ ੫੯੩

ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥
ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥
ਆਤਮੁ ਚੀਨਿ ਭਏ ਨਿਰੰਕਾਰੀ ॥੭॥
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥
ਗੁਰਮੁਖਿ ਭਗਤਿ ਭਾਉ ਧੁਨਿ ਹੋਈ...॥੮॥

[ਆਸਾ ਮ: ੧, ਪੰਨਾ ੪੧੫

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥

[ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੩੮

ਵਾਹਿਗੁਰੂ ਨਾਮ ਦਾ ਸੁਆਸਿ ਅਭਿਆਸੀ ਅਰਧ ਉਰਧੀ ਬਿਲੋਵਨਾ ਘਟ ਅੰਤਰ ਬਿਲੋਇ ਕੇ ਜੋ ਜਨ ਅਟੁਟ ਕਮਾਈ ਰੂਪੀ ਸਹਜ ਵਾਪਾਰ ਅੰਤਰਗਤਿ ਹੀ ਕਰਦੇ ਅਤੇ ਸਦਾ ਹੀ ਕਰਦੇ ਰਹਿੰਦੇ ਹਨ, ਤਿਨ੍ਹਾਂ ਜਨਾਂ ਦੇ ਮਨ ਸਦਨ (ਘਰ) ਅੰਦਰ ਸੁਖ ਦਾ ਨਿਵਾਸ ਰਹਿੰਦਾ ਹੈ, ਉਨ੍ਹਾਂ ਦਾ ਮਨ ਸਦਾ ਸੁਖ ਅੰਦਰ ਵਸਦਾ ਹੈ। ਉਨ੍ਹਾਂ ਦੇ ਅੰਦਰ ਹੀ ਨਾਮ ਦੀ ਜੋਤਿ ਦਾ ਦੀਵਾ ਟਿਮਟਿਮਾਉਣ ਲਗ ਪੈਂਦਾ ਹੈ। ਇਹੋ ਨਾਮ ਰੂਪੀ ਜੋਤਿ-ਜਗਨ-ਦੀਪਕ ਗੁਰ ਗਿਆਨ ਮਣੀਆ ਰਤਨ ਹੋ ਕੇ ਉਨ੍ਹਾਂ ਦੇ ਘਟ ਅੰਤਰ ਦਮਕਦਾ ਹੈ। ਇਹ ਗੁਰ ਗਿਆਨ ਰਤਨੁ ਮੁਕਤਿ ਕਰਾਵਨਹਾਰਾ ਹੈ—

"ਗੁਰ ਗਿਆਨੁ ਪਦਾਰਥੁ ਨਾਮੁ ਹੈ" ਗੁਰਵਾਕ ਦੇ ਭਾਵ ਅਨੁਸਾਰੜੇ ਗੁਰ-ਗਿਆਨ ਬਿਨਾਂ ਹੋਰ ਕੋਈ ਕਲਿਆਣਕਾਰਕ ਮੁਕਤਿ-ਦਾਇਕ ਗਿਆਨ ਨਹੀਂ। ਆਨਮਤਾਂ ਦੇ ਗਿਆਨ ਸਭ ਕ੍ਰਿਤਮ ਨਾਮਾਂ ਦੇ ਨਾਮ-ਧਰੀਕ ਗਿਆਨ ਹਨ। ਮੁਕਤਿ-ਦਾਇਕ ਜੋਤਿ ਜਗਾਇਕ ਗਿਆਨ ਹੈ ਤਾਂ ਕੇਵਲ ਗੁਰਮਤਿ

ਗਿਆਨ ਹੀ ਹੈ ।

ਗੁਰਮੁਖ ਜੀਉੜੀਏ ਮਨ ਗੁਰਬਾਣੀ ਰੂਪੀ ਸੱਚੀ ਬਾਣੀ ਦੇ ਕੀਰਤਨ ਤੋਂ ਬਿਨਾਂ ਹੋਰ ਕਿਸੇ ਕੱਚੀ ਬਾਣੀ ਦੇ ਕੀਰਤਨ ਸੁਣਨ ਵਿਚ ਪ੍ਰਵਿਰਤ ਨਹੀਂ ਹੁੰਦੇ । ਸੱਚੇ ਨਾਮ ਮਹਾਂ ਰਸ ਦੇ ਸੁਆਦ ਬਿਨਾਂ ਆਨ ਬਿਖੇ-ਬਨੀ ਸੁਆਦਾਂ ਵਿਚ ਖੱਚਤ ਨਹੀਂ ਹੁੰਦੇ । ਗੁਰਮੁਖਾਂ ਦੇ ਮਨ ਅਨਦਿਨ ਗੁਰ-ਭਗਤੀ, ਭਗਤ-ਕਮਾਈ ਕਰਦਿਆਂ ਹੀ ਜਾਗ ਸੁਜਾਗੇ ਰਹਿੰਦੇ ਹਨ । ਇਸ ਸੁਜਾਗ ਸਾਵਧਾਨਤਾ ਵਿਚ ਉਹ ਅਨਹਦ ਸ਼ਬਦ ਦੀਆਂ ਧੁਨੀਆਂ ਸੁਨਣ ਦਾ ਅਨੰਦ ਮਾਣਦੇ ਹਨ । ਅਜਿਹੇ ਗੁਰਮੁਖ ਹੰਸਲੇ ਸੱਚੇ ਨਾਮ-ਅਹਾਰੀ ਸ਼ਬਦ-ਵੀਚਾਰੀ ਹੀਰੇ ਰਤਨ ਮਾਣਕਾਂ ਦੇ ਚੋਗ-ਚੁਗਾਰੀ ਬਣਦੇ ਹਨ । ਅਤੇ ਅੰਤਰਗਤਿ ਹੀ ਤਤ-ਆਤਮ ਨੂੰ ਚੀਨ ਕੇ ਸੱਚੇ ਨਿਰੰਕਾਰੀ ਸ਼ਬਦ ਲਿਵ ਅਨਹਦਾਰੀ ਬਣੇ ਰਹਿੰਦੇ ਹਨ । ਗੁਰਮੁਖ ਜਨਾਂ ਦਾ ਮਨ ਇਸ ਬਿਧ ਅਤਿ ਨਿਰਮਲ ਹੋ ਗਿਆ ਹੁੰਦਾ ਹੈ, ਕਿਉਂਕਿ ਉਨ੍ਹਾਂ ਦੀ ਲਿਵ-ਡੋਰੀ ਸੱਚੇ ਸਾਹਿਬ ਦੇ ਦਰ ਘਰ ਵਿਖੇ ਹੀ ਹਰਦਮ ਜੁੜੀ ਰਹਿੰਦੀ ਹੈ । ਇਸ ਪਦ ਅਮਰਾਇ ਕੇ (ਇਸ ਮੰਜ਼ਲ ਤੇ ਪਹੁੰਚ ਕੇ) ਤੁਰੀਆ ਗੁਣੀ ਸ਼ਬਦ ਲਿਵਤਾਰੀ ਅਨਹਦ ਧੁਨੀ ਹੀ ਗੁਰਮੁਖ ਜਨਾਂ ਦੀ ਭਾਉ-ਭਗਤੀ ਬਣ ਜਾਂਦੀ ਹੈ । ਦਹਿਦਿਸ ਧਾਵਣਹਾਰਾ ਚੰਚਲ ਤੇ ਸਦਾ ਚਲਾਇਮਾਨ ਹੋਣ ਵਾਲਾ ਮਨ ਗੁਰ-ਸ਼ਬਦ ਦੀ ਸਾਣ ਕਸਉਟੀ ਤੇ ਚੜ੍ਹ ਕੇ ਅਤਿ ਨਿਹਚਲ ਹੋ ਜਾਂਦਾ ਹੈ । ਗੁਰਮੰਤ੍ਰ-ਦੀਖਿਆ ਦੀ ਕਮਾਈ ਦੀ ਪਾਰਸ-ਕਲਾ ਦੁਆਰਾ ਇਸ ਨੂੰ ਮਾਪਣ, ਜੋਤਿ-ਸਰੂਪ ਅੰਸੀ ਮੂਲ ਦੇ ਪਛਾਨਣ ਦੀ ਸੋਝੀ ਪੈ ਜਾਂਦੀ ਹੈ । ਹਿਰਦੇ ਅੰਦਰ ਹੀ ਇਹ ਸੋਝੀ ਪੈਂਦੀ ਹੈ; ਕਿਉਂਕਿ ਪ੍ਰਿਥਮੇ ਘਟ ਅੰਦਰ ਹੀ ਸ਼ਬਦ-ਜੋਤਿ ਦੀਪਕ ਜਗਦਾ ਹੈ । ਸੁਆਸ ਅਭਿਆਸੀ ਸ਼ਬਦ ਧਉਂਖਣੀ ਦੀ ਪਾਰਸ-ਚੁੰਭਕੀ ਰਗੜ ਹਿਰਦੇ ਘਟ ਅੰਦਰ ਹੀ ਇਹ ਜੋਤਿ-ਚਿੰਗਾੜੀ ਪਰਜੁਅਲਤ ਕਰ ਦਿੰਦੀ ਹੈ । ਇਹ ਜੋਤਿ-ਚਿੰਗਾੜੀ ਅਮ੍ਰਿਤੁ-ਰਸ ਭਰੀ ਮੀਠ ਮੀਠਾਰੀ ਜੀਵਨ ਜੁਗ-ਤਾਰੀ ਗੁੜ੍ਹਤੀ ਹੈ, ਜੋ ਅੰਤਰ ਵਸ ਰਸ ਕੇ ਨਾੜ ਨਾੜ ਅੰਤਰ ਰਸ-ਜੋਤਿ-ਵਿਗਾਸੀ ਚਾਨਣਾ ਹੀ ਚਾਨਣਾ ਚਨਣਾ ਦਿੰਦੀ ਹੈ । ਏਸ ਅਗਾਧ ਰਸ-ਮਗਨਤਾ ਵਿਚ ਗੁੰਦਾ ਹੋ ਕੇ "ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ" ਦੇ ਵਾਕ ਅਨੁਸਾਰ ਇਹ ਮਨੁ ਹਿਰਦੇ ਅੰਦਰ ਨਿਹਚਲ ਵਾਸਾ ਪਾਈ ਰਖਦਾ ਹੈ ਅਤੇ ਸਦਾ ਅਡੋਲ ਰਹਿੰਦਾ ਹੈ, ਕਦੇ ਭੀ ਨਹੀਂ ਡੋਲਦਾ । ਸ਼ਬਦ ਅਭਿਆਸ ਦੇ ਰਸਨ ਰਸਨਾਟੇ, ਅਜਪਾ ਜਾਪ ਦੇ ਪਵਨ ਫਰਾਟੇ ਉਰਧ ਮੁਖੀ ਨਾਭ ਕੰਵਲ ਨੂੰ ਸਿੱਧਾ ਕਰ ਕੇ ਵਿਚ ਜੋਤਿ ਰਸ ਜਗਾਇ ਕੇ ਖਿੜਾ ਦਿੰਦੇ ਹਨ । ਤਿਸ ਰਸ ਦਾ ਸੁਆਦ ਐਸਾ ਅਗਾਧ ਹੁੰਦਾ ਹੈ ਕਿ ਸੁਆਸਾਂ ਅੰਦਰ ਜੋਤਿ-ਜੀਵਨੀ ਰਸ ਧ੍ਰਾਪ ਬਿਜਲੀ ਪੈਦਾ ਹੋ ਜਾਂਦੀ ਹੈ, ਜਿਸ ਦਾ ਰਸ-ਬਿਸਮਾਦੀ ਸੁਆਦ ਸੁਆਸਾਂ ਨੂੰ ਨਾਭੀ ਵਿਖੇ ਨੱਪੀ ਰਖਦਾ ਹੈ ।

ਸੁਆਸ ਵਿਗਾਸੀ ਨਾਭਿ-ਪਵਨ ਨਾਭੀ ਅੰਦਰ ਨੱਪੀ ਹੋਈ ਹੀ ਆਪਣੇ ਜੋਤਿ ਅਨੰਦੀ ਕ੍ਰਿਸ਼ਮੇ ਕ੍ਰਿਸ਼ਮਾਈ ਜਾਂਦੀ ਹੈ। ਰਸ ਬਿਸਮ ਭਈ ਬਿਰਤੀ ਨੂੰ ਨਾਭੀ ਅੰਦਰ ਹੀ ਰਸ ਰਸਨਾਟੀ ਪਉਣ ਦੱਬੀ ਰਖਣ ਦਾ ਅਜਿਹਾ ਸੁਆਦ ਪੈ ਜਾਂਦਾ ਹੈ ਕਿ ਨਾਮ ਸੁਰਤੀਸ਼ਰਾਂ ਦੀ ਸੁਰਤੀ ਕਿਤੇ ਓਰ ਕਿਸੇ ਪ੍ਰਕਾਰ ਭੀ ਜਰਕਦੀ ਨਹੀਂ, ਨਾਭ ਕਮਲ ਦੇ ਨਿਜ ਘਰ ਵਿਖੇ ਹੀ ਆਸਣ ਜਮਾਇ ਕੇ ਰਸ ਸ਼ਬਦ ਸੁਰਤਨੀ ਪਵਨ ਆਤਮ ਦਿੱਬਤਾ ਜੋਤਿ ਜਗਾਇਨੀ ਘੁੰਮਰਾਂ ਪਾਉਂਦੀ ਰਹਿੰਦੀ ਹੈ। ਰਸ-ਜੋਤਿ ਅਨੰਦੀ ਪਉਣ ਨੂੰ ਨਾਭੀ ਅੰਦਰ ਦਾਬਿਆਂ ਜੋ ਘੁੰਮਰਾਂ ਪੈਂਦੀਆਂ ਹਨ, ਤਿਸ ਤੋਂ ਸੁਰਤੀ ਹੋਰ ਉਚੇਰੀ ਚੜ੍ਹ ਜਾਂਦੀ ਹੈ। ਸੁਆਸ ਤਾਂ ਸੁਆਦ-ਅਨੰਦੀ ਵਿਗਾਸ ਦੇ ਆਧਾਰ ਤੇ ਨਾਭੀ ਦੇ ਅੰਦਰ ਹੀ ਦਬੇ ਰਹਿੰਦੇ ਹਨ, ਸੁਰਤੀ ਗਗਨ ਮੰਡਲਾਂ ਵਿਚ ਖੁਲ੍ਹੀਆਂ ਤਾਰੀਆਂ ਉਚੇਰੀਆਂ ਜੋਤਿ ਅਨੰਦੀ ਉਡਾਰੀਆਂ ਲਾਉਂਦੀ ਰਹਿੰਦੀ ਹੈ। ਜਿਉਂ ਜਿਉਂ ਸੁਰਤ ਉਡਾਰੀ ਦਾ ਉਚਾਣ ਡੂੰਘਾ (ਅਤਿ ਉਚੇਰਾ) ਹੁੰਦਾ ਜਾਂਦਾ ਹੈ ਤਿਉਂ ਤਿਉਂ ਰਸ ਬਿਸਮਾਦ ਗੀਧੀ ਸੁਰਤੀ ਦਾ ਚੜ੍ਹਾਓ ਸੁਤੇ ਸੁਭਾਇ ਹੀ ਹੋਰ ਉੱਚਾ ਚੜ੍ਹ ਜਾਂਦਾ ਹੈ ਤੇ ਹੋਰ ਡੂੰਘੇ ਡੂੰਘਾਉ ਵਿਚ ਤ੍ਰਿਬੁਡ ਹੋ ਜਾਂਦਾ ਹੈ। ਇਹ ਸਹਜ ਬੈਰਾਗ ਅਨੰਦੀਆ ਖੋਜ ਹੈ। ਆਤਮ ਤੱਤ ਨੂੰ ਪ੍ਰਮਾਤਮ ਤੱਤ ਵਿਚ ਇਕ-ਮਿਕ ਕਰਨ-ਹਾਰਾ ਪਰਮ ਤੱਤ ਨੂੰ ਲਹਿਣ ਲਖਣਹਾਰਾ ਖੋਜ ਹੈ। ਇਹੋ ਉਪਰਲਾ ਸਾਰ ਵਿਸਥਾਰ "ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ" ਗੁਰਵਾਕ ਪੰਗਤੀ ਦਾ ਇਕ ਤੁਛ ਮਾਤ੍ਰ ਅਨੁਵਾਦ ਹੈ। ਇਸ ਤੇ ਵਧੇਰਾ ਵਿਥਾਰ ਹੋਵੇ, ਤਾਂ ਕੀ ਹੋਵੇ ? ਜਿਨ੍ਹਾਂ ਅੰਦਰ ਇਹ ਖੇਡ ਏਦੂੰ ਵਧੇਰੇ ਵਾਪਰੀ ਹੈ, ਓਹਨਾਂ ਨੂੰ ਵਧੇਰੇ ਵਿਥਾਰਨ ਦੀ ਪ੍ਰੱਖੋਂ ਹੋਵੇ ਤਾਂ ਹੋਵੇ, ਸਾਡੀ ਤਾਂ ਏਥੇ ਹੀ ਬਸ ਹੈ। ਬਸ,

"ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ" ਹੈ।*

ਸੁਰਤਿ ਸ਼ਬਦ ਦੀ ਗੁਰਮਤਿ ਗੋਝ ਕਥਾ ਇਸ ਕਰਕੇ ਗੋਝ ਨਹੀਂ ਕਿ ਇਸ ਨੂੰ ਜਾਣ ਬੁਝ ਕੇ ਗੁਪਤ ਰਖਣਾ ਦਰਕਾਰ ਹੈ। ਅਸਲ ਗੱਲ ਇਹ ਹੈ ਕਿ ਇਹ ਦਸੀ ਨਹੀਂ ਜਾ ਸਕਦੀ, ਕੇਵਲ ਲਖੀ ਹੀ ਜਾ ਸਕਦੀ ਹੈ। ਲਿਖੀ ਕਥੀ ਨਹੀਂ ਜਾ ਸਕਦੀ। ਪਰੇ ਤੇ ਪਰੇ ਹੈ। ਨਾਭ ਪਵਨ ਨਿਜ ਘਰਿਆ ਸ਼ਬਦ ਗੁਰਮੰਤਰ ਗੁਰਮੁਖ ਖੋਜ ਖੋਜਰਨੀ ਤੱਤ ਲਖਤਾ ਕਰਕੇ ਨਿਰੰਤਰ ਨਿਜ ਘਰ ਵਿਖੇ ਜੋਤਿ ਜਗਾਈ ਰਖਦਾ ਹੈ ਅਤੇ ਪਿੰਡ ਪੁਲਾੜ ਅੰਦਰ ਭੀ ਜੋਤਿ ਪਸਰਾਉ ਨੂੰ ਪਸਰਾਈ ਅਸਤਥਾਈ ਰਖਦਾ ਹੈ। ਸਾਰੇ ਬ੍ਰਹਿਮੰਡ, ਤ੍ਰੈਭਵਨ ਨਭ ਗਗਨ ਉਘਾੜ ਵਿਖੇ ਭੀ ਜੋਤਿ ਦਾ ਪਸਰਾਉ ਆਸ਼ਕਾਰਾ ਸਾਖਸ਼ਤਕਾਰਾ ਏਸੇ ਗੁਰਸ਼ਬਦ ਤੋਂ ਹੀ ਲਹੀਦਾ (ਲਖੀਦਾ) ਹੈ। ਸ਼ਬਦ ਅਭਿਆਸ ਰਸਾਇਣ ਰਸਪ੍ਰਾਇਣ ਹੋ ਕੇ

---

*ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੭੦

ਅਭਿਆਸ ਕਮਾਈ ਅਤੁਟ ਤੋਂ ਅਤੁਟ ਆਪੋਂ ਹੀ ਹੁੰਦੀ ਰਹਿੰਦੀ ਹੈ। ਅਭਿਆਸੀ ਜਨ ਨੂੰ ਕੋਈ ਅਉਖ, ਦੁਖ, ਕਸ਼ਟ, ਬਿਕਟਤਾ ਮਹਿਸੂਸ ਹੀ ਨਹੀਂ ਹੁੰਦੀ, ਜੈਸੇ ਕਿ ਹਠ ਯੋਗ ਦੇ ਕ੍ਰਮਚਾਰੀਆਂ ਨੂੰ ਹੁੰਦੀ ਹੈ। ਗੁਰਮਤਿ ਸਹਿਜ ਯੋਗ ਦੇ ਮਾਰਗ ਵਿਚ ਹਠ ਯੋਗੀਆਂ ਵਾਲੀ ਦੇਹ-ਬਿਪਤ-ਬਿਖਮਤਾ ਪੇਸ਼ ਹੀ ਨਹੀਂ ਆਉਂਦੀ। ਜੋਤਿ ਰਸ ਸੁਆਦੀਆ ਅਨੰਦ ਹੋਰ ਬੇਓੜਕੇ ਅਨੰਦ ਦਾ ਭੁਖੇਲਾ ਬਣਿਆ ਰਹਿੰਦਾ ਹੈ। ਜਿਵੇਂ ਜੋਤਿ ਰਸ ਵਿਗਾਸ ਦਾ ਥਾਹੁ ਨਹੀਂ, ਤਿਵੇਂ ਜੋਤਿ-ਅਨੰਦ ਰਸ ਦੇ ਭੁਖੇਲਿਆਂ ਦੀ ਭੁਖ ਦਾ ਭੀ ਕੋਈ ਓੜਕ ਨਹੀਂ। ਸੱਚੇ ਸਤਿ ਕਰਤਾਰ ਦੇ ਸਾਖਸ਼ਾਤ ਦੀਦਾਰ ਦੀ ਭੁੱਖ ਸਾਰੇ ਸਰੀਰਕ ਅਤੇ ਮਾਨਸਕ ਦੁਖਾਂ ਨੂੰ ਖਾ ਜਾਂਦੀ ਹੈ (ਖੈ ਕਰ ਦਿੰਦੀ ਹੈ)। ਹੋਰ ਸਾਰੀਆਂ ਚਾਹਾਂ ਚੇਸ਼ਟਾਵਾਂ ਭੀ ਮੁਕ ਠੁਕ ਜਾਂਦੀਆਂ ਹਨ। ਸੱਚੇ ਨਾਮ ਦੀਆਂ ਭੁੱਖਾਂ ਹੀ ਹੋਰ ਸਾਰੀਆਂ ਭੁੱਖਾਂ ਨੂੰ ਗਵਾ ਦਿੰਦੀਆਂ ਹਨ। ਨਾਮ-ਅਧਾਰ ਦੀਆਂ ਸੰਤੁਸ਼ਟਤਾਈਆਂ ਦਾ ਹੱਦ ਬੰਨਾ ਕੋਈ ਨਹੀਂ। ਜਿਵੇਂ ਨਾਮ ਦਾ ਰਜ ਨਹੀਂ ਆਉਂਦਾ, ਤਿਵੇਂ ਨਾਮੀ ਦੇ ਦੀਦਾਰ ਦਾ ਰੱਜ ਭੀ ਅਮੁੱਕ ਅਥਾਹ ਹੈ, ਪਰ ਇਸ ਅਰੱਜ ਰੱਜ ਵਿਚ ਭੀ ਇਕ ਖਾਸ ਤ੍ਰਿਪਤਾਸਤਾ ਹੈ। ਇਸ ਤ੍ਰਿਪਤਾਸਤਾ ਵਿਚ ਨਿਮਗਨ ਹੋ ਕੇ ਤ੍ਰੈਗੁਣੀ ਰਸਾਂ ਕਸਾਂ ਤ੍ਰਿਸ਼ਨਾਵਾਂ ਦੀ ਅਤ੍ਰਿਪਤਤਾ ਭਾਸਦੀ ਹੀ ਨਹੀਂ, ਨਾ ਹੀ ਦੁਖਾਂਤਰ ਹੋਣ ਦਿੰਦੀ ਹੈ। ਸੱਚੇ ਨਾਮ ਗੁਰਮਤਿ ਨਾਮ ਦੇ ਆਧਾਰ ਵਿਚ ਅਤੇ ਸੱਚੇ ਨਾਮੀ ਦੇ ਦੀਦਾਰ ਵਿਚ ਤ੍ਰਿਪਤਾਸ ਰਹਿਣ ਵਾਲੀ ਜੋ ਗੁਰਮਤਿ ਬਿਵਸਥਾ ਹੈ, ਏਸੇ ਵਿਚ ਹੀ, ਇਸ ਪਦ ਨੂੰ ਪਹੁੰਚ ਕੇ ਹੀ, ਅਨਹਦ ਸ਼ਬਦ ਦੀ ਰੁਣ ਝੁਣਕਾਰ ਸੁਣਾਈ ਦਿੰਦੀ ਹੈ। ਤਾਂ ਤੇ ਕੇਵਲ ਗੁਰੂ ਘਰ ਦੇ ਗੁਰਮੁਖ ਜਨਾਂ ਨੇ ਅਨਹਦ ਬਾਣੀ ਨੂੰ ਜਾਣਿਆ ਪਛਾਣਿਆ ਹੈ ਤੇ ਇਹ ਵਿਰਲੇ ਗੁਰਮੁਖ ਜਨ ਹੀ ਹਨ, ਜੋ ਅਨਹਦ ਸ਼ਬਦ ਦੀ ਤੱਤ ਲਖਤਾ ਦਾ ਤਾਤਪਰਜ ਸਮਝਦੇ ਹਨ, ਪਰ ਅਨਹਦ ਸ਼ਬਦ ਵਾਲੀ ਬਿਵਸਥਾ ਹੈ ਸੱਚੀ। ਗੁਰੂ ਨਾਨਕ ਸਾਹਿਬ ਸੱਚੀ ਸਾਖਾ ਰੂਪੀ ਸੁਭਾਖਿਆ ਸੱਚੀ ਭਾਖਿਆ ਸੁਭਾਖਦੇ ਹਨ ਕਿ ਇਸ ਸੱਚੀ ਬਿਵਸਥਾ ਦੇ ਔਜ ਆਤਮੀ ਰੰਗ ਰੰਗੀਜਿਆਂ ਆਤਮ ਪਰਮਾਤਮੀ ਚਲੂਲੜਾ ਪਰਮਾਰਥੀ ਰੰਗ ਫੇਰ ਕਦੇ ਨਹੀਂ ਉਤਰਦਾ, ਸਗੋਂ:-

"ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ ॥ ੧੬ ॥"*

ਵਾਲੇ ਗੁਰਵਾਕ ਦੇ ਭਾਵ ਅਨੁਸਾਰ ਦਿਨੋ ਦਿਨ ਦੂਣ ਸਵਾਇਆ ਹੀ ਹੁੰਦਾ ਰਹਿੰਦਾ ਹੈ, ਘਟਦਾ ਕਦੇ ਨਹੀਂ।

ਇਸ ਬਿਵਸਥਾ ਵਾਲਾ ਜੀਵਨ ਹੀ ਸੱਚਾ ਜੀਵਨ ਹੈ, ਪ੍ਰੰਤੂ ਇਹ ਤੱਤ ਪਰਮਾਰਥੀ ਜੀਵਨ ਗੁਰਮਤਿ ਭਾਏ ਗੁਰਮੁਖ ਦੀਖਿਆ ਦੀਖਸ਼ਾਏ ਹੀ ਪ੍ਰਾਪਤ

*ਥਿਤੀ ਗਉੜੀ ਮ: ੫, ਪੰਨਾ ੩੩੦

ਹੁੰਦਾ ਹੈ। ਇਹ ਗੁਰਮੁਖ ਭਾਏ ਪਾਇਆ ਜੀਵਨ ਹੋਰ ਭੀ ਨਾਮ ਅਭਿਆਸ ਨੂੰ ਤੱਤ ਅਨਹਦੀ ਲਿਵਤਾਰ ਵਿਚ ਅਭਿਆਸੀ ਜਨ ਦੇ ਪ੍ਰਾਣਾਂ ਅੰਦਰ ਵਸਾਇ ਦਿੰਦਾ ਹੈ। ਇਸ ਅਨਹਦ ਲਿਵਤਾਰੀ ਪ੍ਰਾਨ ਰਮਨਾਰੀ ਰੰਗਾਂ ਵਿਚ ਰੱਤ ਕੇ ਗੁਰਮਤਿ ਨਾਮ ਅਭਿਆਸੀ ਜਨ ਦਾ ਸਭ ਸੰਸਾ ਦੁਖ ਨਵਿਰਤ ਹੋ ਜਾਂਦਾ ਹੈ, ਕਿਉਂਕਿ ਉਸਦਾ ਧਿਆਨ ਗੁਰ ਸ਼ਬਦ ਮੰਤਰ ਅਭਿਆਸ ਕਮਾਈ ਦੇ ਪ੍ਰਭਾਵ ਕਰਕੇ ਅਦ੍ਰਿਸ਼ਟ ਅਗੋਚਰ ਪ੍ਰਮਾਤਮਾ ਵਿਚ ਲਗ ਜਾਂਦਾ ਹੈ। ਗੁਰਬਚਨ ਗੁਰ-ਮੰਤਰ ਨਾਮ ਅਭਿਆਸ ਦੀ ਬਚਿਤਰ ਪਾਰਸ ਪ੍ਰਭਾਵਤਾ ਦੁਆਰਾ ਹੀ ਅਦ੍ਰਿਸ਼ਟ ਅਗੋਚਰ ਪਾਰਬ੍ਰਹਮ ਪ੍ਰਮੇਸ਼ਰ ਧਿਆਇਆ ਜਾ ਸਕਦਾ ਹੈ ਅਤੇ ਧਿਆਇ ਕੇ ਪਰਮ ਪਦ ਪਾਇਆ ਜਾ ਸਕਦਾ ਹੈ। ਪਰਮ ਪਦ ਦੀ ਪ੍ਰਾਪਤੀ ਪਰ ਨਿਤਾਪ੍ਰਤਿ ਅਨਹਦ ਧੁਨਾਂ ਵਾਲੇ ਵਾਜੇ ਵੱਜਣ ਲਗ ਪੈਂਦੇ ਹਨ ਅਤੇ ਇਨ੍ਹਾਂ ਅਨਹਦ ਧੁਨਾਂ ਵਿਚ ਗੁਰਬਾਣੀ ਗਾਈਦੀ ਹੀ ਸੁਣੀਂਦੀ ਹੈ ਅਤੇ ਨਾਲੋ ਨਾਲ ਦਿਬ-ਬਣਤਰੀ ਬਜੰਤਰਾਂ ਵਾਲੇ ਬਚਿਤਰ ਅਗੰਮੀ ਬਾਜੇ ਬਜਦੇ ਸੁਣਾਈ ਦੇਂਦੇ ਹਨ। ਗੁਰੂ ਦਾਤੇ ਨੇ ਜਿਨ੍ਹਾਂ ਉਪਰ ਦਇਆਲ ਨਦਰੀ ਨਦਰ ਨਿਹਾਲ ਹੋ ਕੇ ਇਹ ਦਾਤਿ ਦਿਤੀ ਹੈ ਉਨ੍ਹਾਂ ਦੇ ਹੀ ਬੱਜਰ ਕਪਾਟ ਖੁਲ੍ਹਦੇ ਹਨ ਅਤੇ ਓਹੀ ਜੋਤੀ ਜੋਤਿ ਸਮਾਉਂਦੇ ਹਨ, ਯਥਾ ਗੁਰਵਾਕ—

> ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥
> ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥
> ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖ ਗਵਾਇਆ ॥
> ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ
> ਪਵਿਤ੍ਰ ਪਰਮ ਪਦੁ ਪਾਇਆ ॥
> ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
> ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥

[ਰਾਗੁ ਆਸਾ ਛੰਤ ਮ: ੪, ਪੰਨਾ ੪੪੨

ਇਹ ਅਨਹਦ ਨਾਦ ਵਜਾਇਨੀ ਅਤੇ ਜੋਤੀ ਜੋਤਿ ਸਮਾਇਨੀ ਦਸ਼ਾ ਐਵੇਂ ਸੁਖੈਨ ਹੀ ਗਲੀਂ ਗੋਖੇ ਗਿਆਨ ਕੀਤਿਆਂ ਪ੍ਰਾਪਤ ਨਹੀਂ ਹੁੰਦੀ। ਇਸ ਅਗਮ ਅਥਾਹ ਪ੍ਰਮਾਰਥ ਨੂੰ ਜਿਧ ਕਰਨ ਲਈ ਅਪਰ ਅਪਾਰ ਅਤੇ ਅਥਾਹ ਨਾਮ ਅਭਿਆਸ ਕਮਾਈ ਕਰਨੀ ਪੈਂਦੀ ਹੈ। ਅਗੰਮ ਅਥਾਹ ਪ੍ਰਮਾਰਥੀ ਪੂੰਜੀ ਦਾ ਸੱਚਾ ਸ਼ਾਹ ਗੁਰੂ ਪਾਤਸ਼ਾਹ ਬਾਣੀ ਦਾ ਬੋਹਿਥ ਸੱਚਾ ਸਤਿਗੁਰੂ ਵੱਡੇ ਭਾਗਾਂ ਕਰਕੇ ਮਿਲੇ ਅਤੇ ਉਸ ਦਾ ਅਨਿੰਨ ਸਿਖ ਸੇਵਕ ਬਣ ਕੇ ਇਹ ਪੂੰਜੀ ਉਸ ਪਾਸੋਂ ਲੋੜ ਲਈ ਜਾਵੇ ਅਤੇ ਪੂੰਜੀ ਲੋੜ ਲਭ ਕੇ ਉਸ ਦਾ ਕਮਾਵਣ ਮਈ ਵਣਜੁ ਵਪਾਰੁ ਦਿਨ ਰਾਤ ਇਕ ਕਰਕੇ ਕੀਤਾ ਜਾਵੇ। ਨਾਮ ਰਤਨ ਗੁਣਾਂ ਨੂੰ ਸ਼ਰਧਾ-ਭਾਵਨੀ ਸੇਤੀ-ਗਾਵਨ ਕਮਾਵਨ ਦੀ ਅਥਾਹ ਘਾਲਣਾ ਘਾਲੀ ਜਾਵੇ ਅਤੇ ਜਦ

ਤਾਈਂ ਆਦਰਸ਼ੀ ਮਨੋਰਥ ਸਿਧ ਨ ਹੋ ਜਾਵੇ, ਨੀਂਦ ਭੁਖ ਸਭ ਪਰਹਰਿ ਤਿਆਗੀ ਜਾਵੇ। ਅਡੋਲ ਸਹਿਜ ਸਮਾਧਿ ਸਮਾਇਆ ਜਾਵੇ। ਇਸ ਪ੍ਰਕਾਰ ਦੇ ਇਕ ਹੀ ਭਾਂਤ ਦੇ ਵਣਜਾਰੇ ਗੁਰੂ ਘਰ ਵਿਖੇ ਹੀ ਸੱਚਾ ਵਣਜ ਵਣਜਣ ਆਉਂਦੇ ਹਨ ਅਤੇ ਨਾਮ ਰਤਨ ਵਾਪਾਰ ਦਾ ਸੱਚਾ ਲਾਹਾ ਲੈ ਜਾਂਦੇ ਹਨ। ਉਹ ਸੱਚੇ ਸਤਿਗੁਰੂ ਅਗੇ ਮਨ ਤਨ ਆਪਣਾ ਅਰਪ ਦਿੰਦੇ ਹਨ ਅਤੇ ਓਸੇ ਪ੍ਰਾਇਣ ਹੋਏ ਰਹਿੰਦੇ ਹਨ ਅਤੇ ਗੁਰੂ ਨਦਰ ਪ੍ਰਾਇਣ ਹੋ ਕੇ ਅਤੁਟ ਕਮਾਈਆਂ ਕਰੀ ਚਲੇ ਜਾਂਦੇ ਹਨ। ਉਨ੍ਹਾਂ ਉਤੇ ਨਦਰ ਹੋ ਜਾਂਦੀ ਹੈ। ਉਹ ਆਪਣੇ ਤੱਤ ਮਨੋਰਥ ਨੂੰ ਪਾ ਲੈਂਦੇ ਹਨ ਅਤੇ ਅਗਮ ਅਥਾਹ ਅਦ੍ਰਿਸ਼ਟ ਅਗੋਚਰ ਠਾਕਰ ਦਾ ਮੇਲ ਪ੍ਰਾਪਤ ਕਰ ਲੈਂਦੇ ਹਨ। ਜਿਹਾ ਕਿ ਗੁਰਵਾਕ ਹੈ—

> ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥
> ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥
> ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥
> ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥
> ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ ਜਾਹੇ ॥
> ਨਾਨਕ ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ ॥ ੩ ॥

[ਆਸਾ ਛੰਤ ਮ: ੪ ਘਰ ੧, ਪੰਨਾ ੪੪੨

ਇਹਨਾਂ ਪ੍ਰਮਾਰਥੀ ਰਤਨ ਪਦਾਰਥਾਂ ਸੇਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਸੱਚਾ ਸ਼ਹੁ ਸਾਗਰ ਨਕੋ ਨਕ ਭਰਿਆ ਪਿਆ ਹੈ। ਨਾਮ ਰੂਪੀ ਸੱਚਾ ਸੁੱਚਾ ਰਤਨ ਪਦਾਰਥ, ਜਿਸ ਦੇ ਤੁਫ਼ੈਲ ਦਸਮ ਦੁਆਰ ਦੀ ਪ੍ਰਾਪਤੀ ਹੁੰਦੀ ਹੈ, ਅਤੇ ਅਨਹਦ ਧੁਨੀਆਂ ਦੇ ਮੰਡਲ ਵਿਚ ਅਪੜੀਦਾ ਹੈ ਤੇ ਪ੍ਰੀਤਮ ਪਾਰਬ੍ਰਹਮ ਸੁਆਮੀ ਦੇ ਸਾਂਗੋਪਾਂਗ ਦਰਸ਼ਨ ਕਰੀਦੇ ਹਨ, ਤਿਨ੍ਹਾਂ ਦੇ ਹਥ ਹੀ ਚੜ੍ਹਦਾ ਹੈ, ਜੋ ਗੁਰਬਾਣੀ ਨੂੰ ਸ਼ਰਧਾ ਸਿਦਕ ਭਾਵਨੀ ਸੇਤੀ ਲਗੇ ਰਹਿੰਦੇ ਹਨ। ਗੁਰਬਾਣੀ ਨੂੰ ਸ਼ਰਧੱਗਿਆਂ, ਲੱਗਿਆਂ, ਕਮੱਗਿਆਂ ਦੇ ਹੱਥ ਹੀ ਨਾਮ ਰੂਪੀ ਨਿਰਮੋਲਕ ਰਤਨ ਅਪਾਰਾ ਚੜ੍ਹਦਾ ਹੈ। ਗੁਰਮਤਿ ਨਾਮ ਰੂਪੀ ਅਮੋਲਕ ਰਤਨ ਪਾ ਕੇ ਹੀ ਭਗਤੀ, ਅਭਿਆਸ ਕਮਾਈਆਂ ਦਾ ਅਖੁਟ ਭੰਡਾਰ ਖੁਲ੍ਹਦਾ ਹੈ। ਸਰੀਰ ਰੂਪੀ ਸਮੁੰਦਰ ਮਟਕੇ ਵਿਚ ਨਾਮ ਅਭਿਆਸ ਰੂਪੀ ਮਧਾਣਾ ਫੇਰ ਕੇ ਅਤੇ ਬਿਲੋਵਨਾ ਬਿਲੋਇ ਕੇ ਜਦੋਂ ਤੱਤ ਮੱਖਣ ਕਢ ਕੇ ਦੇਖਿਆ ਤਾਂ ਇਸ ਅਨੂਪਮ ਗੱਲ ਦਾ ਨਿਤਾਰਾ ਹੋਇਆ ਕਿ ਗੁਰੂ ਅਤੇ ਗੋਬਿੰਦ ਦੀ ਅਰੂਪ ਸਰੂਪੀ ਜੋਤਿ ਆਭਾ ਇਕੋ ਹੈ ਅਤੇ ਇਕ-ਮਿਕ ਮੀਕੇ ਸਰੂਪ ਵਿਚ ਚਮਤਕਾਰ ਹੋ ਕੇ ਆਪਣੀਆਂ ਨਿਰਾਲੀਆਂ ਡਲ੍ਹਕਾਂ ਡਲ੍ਹਕਾਉਂਦੇ ਹਨ। ਯਥਾ ਗੁਰਵਾਕ—

> ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
> ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥
੪॥੧॥੮॥ [ਰਾਗੁ ਆਸਾ ਛੰਤ ਮ: ੪, ਪੰਨਾ ੪੪੨

ਜਿਨ੍ਹਾਂ ਨੇ ਆਪਣੇ ਨੇਤਰਾਂ ਨਾਲ ਅਦਿਸਟ ਅਗੋਚਰ ਪ੍ਰਭੂ ਪ੍ਰਮਾਤਮਾ ਨੂੰ ਦੇਖਿਆ ਹੈ ਤਿਨ੍ਹਾਂ ਗੁਰਮੁਖ ਜਨਾਂ ਲਈ ਦਸਮ ਦੁਆਰ ਦੀ ਅਨਹਦ ਸ਼ਬਦ ਵਾਲੀ ਅਜ਼ਗੈਬੀ ਲੀਲ੍ਹਾ ਨੂੰ ਪੇਖਣਾ ਪਰਖਣਾ ਭੀ ਸੁਖੈਨ ਹੈ। ਉਹ ਪ੍ਰਾਪਤੀ ਦੀ ਖ਼ੁਸ਼-ਮਸਤੀ ਵਿਚ ਆਮੁਹਾਰੇ ਐਉਂ ਪੁਕਾਰ ਉਠੇ ਹਨ—

ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥
ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ
ਪੰਚ ਦੁਸਟ ਓਇ ਭਾਗਿ ਗਇਆ ॥
ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥ ੧ ॥
[ਰਾਗੁ ਆਸਾ ਮ: ੫ ਛੰਤ ਘਰੁ ੧, ਪੰਨਾ ੪੫੨

ਪੰਜ ਪਿਆਰਿਆਂ ਰੂਪੀ ਸਾਜਨ ਸੰਤ ਵਿਚੋਲਿਆਂ ਦੁਆਰਾ ਅੰਮ੍ਰਿਤ ਦੇ ਗਟਾਕ ਛਕ ਕੇ ਤ੍ਰਿਪਤ ਅਘਾਇਆਂ ਉੱਤਮ ਜਨਾਂ ਜਗਿਆਸੂਆਂ ਨੂੰ ਜਦੋਂ ਪਹਿਲੇ ਸਜਰੇ ਸੁਹਾਗ ਭਾਗ ਦੀ ਜਾਗ ਲਗਦੀ ਹੈ ਤਾਂ ਉਹ ਪਰਮ ਅਨੰਦ ਦੀ ਮਸਤੀ ਵਿਚ ਡੁਲ੍ਹ ਡੁਲ੍ਹ ਕੇ ਅਨਹਦਾਨੀ ਪੁਕਾਰ, ਪੁਕਾਰ ਉਠਦੇ ਹਨ। ਉਹਨਾਂ ਦੀ ਇਹ ਪੁਕਾਰ ਭੀ ਭਾਉ ਭਗਤੀ ਭਰਿਆ ਬਿਸਮਾਦ-ਨਾਦੀ ਕੀਰਤਨ-ਜਜ਼ਬਾ ਹੁੰਦਾ ਹੈ, ਜੋ ਧੁਰ ਅਗੰਮੀ ਤ੍ਰੰਗ ਕਾਂਗ ਸਾਂਗ ਬੇਧਿਆ, ਗੂੰਜ ਉਠਦਾ ਹੈ। ਇਹ ਭੀ ਪਰਮ ਭਾਣੇ ਅੰਦਰ ਹੀ ਐਸਾ ਹੁੰਦਾ ਹੈ। ਗੁਰੂ ਨਿਰੰਕਾਰੀ ਜੋਤੀਸ਼ ਪਾਤ-ਸ਼ਾਹੀਆਂ ਦੇ ਮੁਖਾਰਬਿੰਦੋਂ ਇਸ ਪ੍ਰਕਾਰ ਦੇ ਇਲਾਹੀ ਨਾਦ ਬਿਸਮਾਦ ਤ੍ਰੰਗ ਜਜ਼ਬੇ ਆ-ਮੁਹਾਰੇ ਨਿਕਸੇ ਨਿਕਸਾਏ ਹਨ। ਅਕਾਲਪੁਰਖ ਨੇ ਆਪ ਇਹ ਅਕਾਸ਼ਬਾਣੀ ਸਤਿਗੁਰੂ ਸਾਹਿਬਾਨ ਦੇ ਮੁਖਾਰਬਿੰਦੋਂ ਨਿਕਸਾਈ ਹੈ ਕਿ ਅਸ਼ਰਧਕ ਸੰਸਾਰੀਆਂ ਲਈ ਏਸ ਦੀ ਸ਼ਹਾਦਤ ਮਈ ਸਾਖ਼ਾ ਕਾਇਮ ਹੋ ਜਾਵੇ ਕਿ ਅਦਿਸ਼ਟ ਅਗੋਚਰ ਬਿਵਸਥਾਵਾਂ ਤੇ ਤਿਨ੍ਹਾਂ ਬਿਵਸਥਾਵਾਂ ਦੇ ਸਰ-ਚਸ਼ਮੇ ਦੇ ਗੁਪਤੋਂ ਪਰਗਟ ਹੋਣ ਦੀ, ਸਾਖਸ਼ਾਤਕਾਰ ਹੋਣ ਦੀ ਪੱਕੀ ਅਥਾਰਿਟੀ (ਸਨਦ) ਦਾ ਧੁਰਵਾ ਬੱਝ ਜਾਵੇ, ਤਾਕਿ ਕੋਈ ਗੁਰਸਿਖ ਮੁਕਰੀ ਖਾ ਕੇ ਪਿਛਾਹਾਂ ਨੂੰ ਮੋੜਾ ਨਾ ਮੋੜ ਸਕੇ, ਸਗੋਂ ਅਗਾਹਾਂ ਨੂੰ ਤਾਂਘਣ ਦੀ ਚੜ੍ਹਦੀ ਕਲਾ ਵਿਚ ਰਹੇ। ਦੇਖੋ ! ਗੁਰਸਿਖਾਂ ਦੇ

ਸਿਰਤਾਜ ਸ੍ਰੀ ਗੁਰੂ ਪੰਚਮ ਪਾਤਸ਼ਾਹ ਜ਼ੀ ਅਨਹਦ ਸ਼ਬਦ ਪ੍ਰਥਾਇ ਆਪਣੇ ਮੁਖ ਕਮਲ ਤੋਂ ਉਚਰੀ ਸੱਚੀ ਅਥਾਰਿਟੀ ਦਾ ਕੈਸਾ ਅਦਭੁਤ ਪ੍ਰਮਾਣ ਦਿੰਦੇ ਹਨ—

ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥
ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥
ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥
ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥
ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥
ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵਨਿਧਿ ਪਾਈ ॥ ੩ ॥

[ਰਾਗੁ ਆਸਾ ਛੰਤ ਮ: ੫ ਘਰੁ ੧, ਪੰਨਾ ੪੫੨-੫੩

ਸਤਿਗੁਰ ਦੇ ਹੁਕਮ-ਹੁਕਮਾਂ ਸਿਰ ਸਰਬ ਉਤਮ ਹੁਕਮ—ਗੁਰਮਤਿ ਨਾਮ ਨੂੰ ਕਮਾਵਣਹਾਰੇ ਗੁਰਮੁਖ ਜਨਾਂ ਨੇ ਪਰਤੱਖ ਪਰਤਿਆ ਕੇ ਦੇਖ ਲਿਆ ਹੈ ਕਿ ਅਤੁੱਟ ਨਾਮ ਅਭਿਆਸ ਕਮਾਈ ਕੀਤਿਆਂ ਉਪਰਲੇ ਗੁਰ ਪ੍ਰਮਾਣ ਅੰਦਰ ਦਰਸਾਏ ਸਾਰੇ ਹੀ ਪ੍ਰਮਾਰਥ ਸਿੱਧ ਹੋ ਜਾਂਦੇ ਹਨ। ਨਾਮ ਦਾ ਜੋਤਿ ਬੀਜਲਾਰੀ ਜ਼ਹੂਰ ਜਦੋਂ ਘਟ ਅੰਤਰ ਹੀ ਅਗੰਮੋਂ ਚਮਤਕ੍ਰਿਤ ਹੁੰਦਾ ਹੈ ਤਾਂ ਨਿਧਾਂ ਸਿਰ ਨਿਧ ਵਾਹਿਗੁਰੂ ਦੇ ਦਰਸ਼ਨਾਂ ਦਾ ਨਿਕਟ ਤੋਂ ਨਿਕਟ ਅੰਦਰ ਆਇ ਖਲੋਵਨਾ ਇਕ ਸਹਿਜ ਸੁਭਾਈ, ਹੱਥਾਂ ਉਤੇ ਸਰ੍ਹੋਂ ਜਮਾਉਣ ਵਾਲੀ ਸਾਮਰਤਖ ਦੀਦ-ਬਾਜ਼ੀ ਹੋ ਜਾਂਦੀ ਹੈ। ਤਦੋਂ ਸਭ ਗਣਤਾਂ ਮਿਟ ਜਾਂਦੀਆ ਹਨ। ਮਨ ਦੀਆਂ ਸਭ ਧਾਵਣੀਆਂ ਚੁਕ ਜਾਂਦੀਆਂ ਹਨ। ਚਿੰਤਾ ਚਿਤਵਨੀਆਂ ਸਭ ਕਾਫ਼ੂਰ ਹੋ ਜਾਂਦੀਆਂ ਹਨ। ਫੁਰਾਟੇ ਮਾਰ ਕੇ ਅੰਦਰੋਂ ਹੀ ਗੋਬਿੰਦ ਗੱਜ ਉਠਦਾ ਹੈ ਅਤੇ ਸਦ ਨਵਤਨ ਮਨ-ਰੰਗੀ ਅਚਰਜ ਸੋਭਾ ਬਣ ਸੋਭਦੀ ਹੈ। ਪਿਰੀ ਪ੍ਰੀਤਮ ਵਾਹਿਗੁਰੂ ਦਾ ਸਨਮੁਖੀ ਦਰਸ਼ਨ ਦੀਦਾਰ ਅਤੇ ਅੰਕ ਅੰਕ ਮੇਲੀਆ ਮਿਲਾਪ ਜਦੋਂ ਹੋ ਜਾਂਦਾ ਹੈ ਤਾਂ ਹੀ ਸੱਚੀ ਨਿਧ ਨਿਧਾਨ ਮਨੋਰਥ ਮੁਰਾਦ ਪੂਰੀ ਹੁੰਦੀ ਹੈ। ਆਨ ਨਿਧੀਆਂ, ਰਿੱਧੀਆਂ, ਸਿੱਧੀਆਂ ਸਭ ਹੇਚ ਪ੍ਰਤੀਤ ਹੁੰਦੀਆਂ ਹਨ।

# ੩

# ਅਨਹਦ ਸੁੰਨ ਬਿਵਸਥਾ

ਵਾਹਿਗੁਰੂ ਦਰਸਾਰ ਦਰਬਾਰ ਦਾ ਨਿਕਟਾਰ ਸਾਮ੍ਹਾ ਨਜ਼ਾਰਾ ਸਾਖਸ਼ਾਤ-ਕਾਰ ਹੋਣ ਪਰ ਅਨਹਦ ਸ਼ਬਦ ਦਾ ਵੱਜਣਾ, ਗੱਜਣਾ ਸਹਜ ਸੁਹੇਲਾ ਹੋ ਜਾਂਦਾ ਹੈ ਅਤੇ ਅਨਹਦ ਝੁਨਕਾਰ ਦੇ ਅਨੰਦ ਵਿਚ ਮਹਿਜ਼ੂਜ਼ ਮਜਜ਼ੂਬ ਹੋ ਕੇ ਗੁਰਮੁਖ ਭਗਤ ਜਨ ਸਦਾ ਰੰਗ-ਰਲੀਆਂ ਮਾਣਦੇ ਅਤੇ ਰੋਜ-ਬਿਨੋਦੀ ਕੇਲਾਂ ਕਰਦੇ ਹਨ। ਨਾਭ ਕੰਵਲਾਰੀ ਪਿਚਕਾਰੀ ਅੰਦਰ ਰਸ ਜੋਤਿ ਦਾ ਰੰਗ ਗੁਲਾਲ ਭਰ ਕੇ ਐਸੀ ਸੁਰਤ ਤਣੀ ਖਿਚਦੇ ਹਨ ਕਿ ਉਨ੍ਹਾਂ ਦੀ ਸ਼ਹਿਜ ਗੁਫਾ ਵਿਚ ਤਾੜੀ ਜਾ ਲਗਦੀ ਹੈ, ਜਿਥੇ ਉਹ ਉਚ ਆਸਣ ਸਵਾਰ ਬਹਿੰਦੇ ਹਨ। ਬੱਜਰ ਕਪਾਟ ਖੁਲ੍ਹ ਕੇ ਦਸਮ ਦੁਆਰ ਦਾ ਉਘਾੜ ਹੋ ਜਾਂਦਾ ਹੈ। ਇਸ ਬਿਧ ਆਪਣੇ ਅਸਲੀ ਘਰ ਤੋਂ ਘੁੱਥਾ ਹੋਇਆ ਆਤਮਾ ਫਿਰ ਘਿਰ ਕੇ ਆਪਣੇ ਅਸਲ ਟਿਕਾਣੇ ਤੇ ਅਪੜ ਜਾਂਦਾ ਹੈ ਤੇ ਆਪਣਾ ਬਾਂਛਤ ਲੋੜਿੰਦੜਾ ਮਨੋਰਥ ਪਾ ਲੈਂਦਾ ਹੈ ਅਤੇ ਅਨਭਉ ਪੁਰਖ ਦੇ ਸਨਮੁਖ ਦਿਦਾਰੇ ਕਰ ਕੇ ਤ੍ਰਿਪਤ ਅਘਾਇ ਰਹਿੰਦਾ ਹੈ; ਐਉਂ ਕੁਛ, ਸਭ ਕੁਛ, ਪਾ ਕੇ ਉਸਦੀ ਕੂਕ ਪੁਕਾਰ ਚੁਕ ਚੁਕਾਇ ਜਾਂਦੀ ਹੈ। ਇਸ ਉਪਰਲੀ ਗਾਥਾ ਦਾ ਨਿਰਣਾ ਇਹ ਗੁਰਵਾਕ ਬਹੁਤ ਖ਼ੂਬ ਨਿਤਾਰਦਾ ਹੈ—

> ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥
> ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥
> ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥
> ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ
> ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥ ੨ ॥
> ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥
> ਆਪੇ ਤਖਤਿ ਬਹੈ ਸਚੁ ਨਿਆਈ
> ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥
>
> [ਮਾਝ ਮ: ੫, ਪੰਨਾ ੯੭

ਅਗੇ ਚਲ ਕੇ ਇਸ ਗੁਰਵਾਕ ਦੇ ਧੁਰੰਧਰੀ ਗੁਰੂ ਸਾਹਿਬ ਇਹ ਮੁਸੱਦਨੀ ਮੁਹਰ ਲਾਉਂਦੇ ਹਨ—

> ਜੇਹਾ ਡਿਠਾ ਮੈ ਤੇਹੋ ਕਹਿਆ ॥
> ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥

ਜੋਤੀ ਜੋਤਿ ਮਿਲੀ ਸੁਖੁ ਪਾਇਆ
ਜਨ ਨਾਨਕ ਇਕੁ ਪਸਾਰਿਆ ਜੀਉ ॥ ੪ ॥ ੩ ॥ ੧੦ ॥

[ਮਾਝ ਮ: ੫, ਪੰਨਾ ੯੭

ਗੁਰ ਪੰਚਮ ਪਾਤਸ਼ਾਹ ਜੀ ਸਾਫ਼ ਫ਼ੁਰਮਾਉਂਦੇ ਹਨ ਕਿ ਜੋ ਕੁਛ ਅਸੀਂ ਆਖਦੇ ਹਾਂ, ਸੋ ਆਪਣੀ ਹਡ-ਬੀਤੀ ਆਖਦੇ ਹਾਂ, ਆਪਣੇ ਅੱਖੀਂ ਡਿਠੀ ਯਥਾਰਥ ਵਾਰਤਾ ਆਖਦੇ ਹਾਂ । ਸਾਰਿਆਂ ਗੁਰਮੁਖ ਜਗਿਆਸੂਆਂ ਨਾਮ ਅਭਿਆਸ ਕਮਾਈ ਵਾਲੇ ਉਚ ਗੁਰਮਤਿ ਆਦਰਸ਼ੀਆਂ ਉਤੇ ਵਾਪਰਨ ਵਾਲੀ ਬਿਵਸਥਾ ਦਾ ਯਥਾਰਥ ਵਰਨਣ ਕਰਦੇ ਹਾਂ । ਪਰ ਇਸ ਅੱਖੀਂ ਵੇਖੀ ਅਵਸਥਾ ਦਾ ਅਮੰਨਾ ਅਤੇ ਅਨੰਦ ਰਸ ਤਿਸੇ ਨੂੰ ਆਉਂਦਾ ਹੈ ਜਿਸ ਨੇ ਏਸ ਅਵਸਥਾ ਦਾ ਭੇਦ ਲਹਿਆ ਹੈ, ਜਿਸ ਦੇ ਉਪਰ ਇਹ ਬਿਵਸਥਾ ਵਾਸਤਵ ਵਿਚ ਵਾਪਰੀ ਹੈ, ਜਿਸ ਨੇ ਕਿ ਅਭਿਆਸ ਕਮਾਈ ਕਰ ਕੇ ਇਹ ਚਮਤਕਾਰ ਅਸਾਂ ਸਦਰਸ ਹੀ ਆਪਣੇ ਅਖੀਂ ਵੇਖ ਲਏ ਹਨ ।

ਇਸ ਵਿਚ ਰੰਚਕ ਸੰਦੇਹ ਨਹੀਂ ਕਿ ਗੁਰਮਤਿ ਨਾਮ ਅਭਿਆਸ ਦੀਆਂ ਬਰਕਤਾਂ ਇਹ ਜ਼ਰੂਰ ਹਨ ਕਿ ਨਾਮ ਅਭਿਆਸ ਦੀ ਅਤੁਟ ਕਮਾਈ ਵਾਲੇ ਗੁਰਮੁਖ ਨੂੰ—

(੧) ਅਨਹਦ ਵਾਜੇ ਸਹਜਿ ਸੁਹੇਲਾ ॥
(੨) ਸਬਦਿ ਅਨੰਦ ਕਰੇ ਸਦ ਕੇਲਾ ॥
(੩) ਸਹਜ ਗੁਫਾ ਮਹਿ ਤਾੜੀ ਲਾਈ
(੪) ਆਸਣੁ ਊਚ ਸਵਾਰਿਆ ਜੀਉ ॥
(੫) ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥

ਆਦਿ ਪਰਮਾਰਥੀ ਔਜ ਵਾਲੀਆਂ ਅਵਸਥਾਵਾਂ ਦੇ ਨਜ਼ਾਰੇ ਸਾਮਰਤਖ ਦਿਖਾਈ ਦਿੰਦੇ ਹਨ । ਹੋਰ ਗਲੀਂ ਬਾਤੀਂ ਸੁਣੀਆਂ ਸੁਣਾਈਆਂ ਅਤੇ ਗੁਰਮਤਿ ਗੂੜ੍ਹ ਭਾਵਾਂ ਵਾਲੇ ਗੁਰ ਪ੍ਰਮਾਣਾਂ ਤੋਂ ਚੁਰਾਈਆਂ ਚਪੌੜ ਗਿਆਨ ਵਾਲੀਆਂ ਕਥੋਲੀਆਂ ਐਵੇਂ ਫੋਕੀਆਂ ਰੀਸ-ਘੜੀਸਾਂ ਹੀ ਹਨ । ਗੁਰਗੰਮ-ਗਿਆਨ ਦੀ ਯਥਾਰਥਤਾ ਤੋਂ ਘੁਥਿਆਂ ਖਰੜ ਗਿਆਨ ਘੋਖਣਹਾਰੇ ਡਿੰਭੀ ਗੁਰੂ ਡੰਮ ਦੇ ਪਰਪੰਚੀਆਂ ਨੂੰ ਏਸ ਬਿਵਸਥਾ ਦਾ ਰਸ ਆ ਹੀ ਨਹੀਂ ਸਕਦਾ । ਰਸ ਕੀ ਆਉਣਾ ਸੀ ? ਉਹ ਏਸ ਅਵਸਥਾ ਨੂੰ ਅੱਪੜ ਹੀ ਨਹੀਂ ਸਕਦੇ । ਜੋ ਅੱਪੜੇ ਹਨ, ਉਹ ਗੁਰਮੁਖਿ ਜਨ ਆਪਣੇ ਆਪ ਨੂੰ ਅੱਪੜਿਆ ਜਣਾਉਂਦੇ ਹੀ ਨਹੀਂ । ਹੋਛੇ ਅਤੇ ਊਣੇ ਭਾਂਡੇ ਉਛਲਦੇ ਹਨ ਅਤੇ ਡਲ੍ਹਕ ਡਲ੍ਹਕ ਡੁਲ੍ਹਦੇ ਹਨ । ਭਰੇ ਹੋਏ ਕਦੇ ਡੋਲ੍ਹਦੇ ਹੀ ਨਹੀਂ । ਥੋਥੇ ਚਣੇ ਹੀ ਘਣੇ ਬਜਦੇ ਹਨ । ਜੋ ਗੱਲਾਂ ਬਹੁਤੀਆਂ ਬਣਾਉਂਦੇ ਹਨ ਅਤੇ ਆਪਣੇ ਆਪ ਨੂੰ ਪੁਜਿਆ ਹੋਇਆ ਜਤਲਾਉਂਦੇ ਹਨ, ਉਹਨਾਂ ਨੂੰ ਅਸਲ ਰਸ ਹੀ ਨਹੀਂ ਆਇਆ ਹੋਇਆ ਹੁੰਦਾ । ਜਿਨ੍ਹਾਂ ਨੇ ਆਤਮ ਭੋਗ

ਪਰਮਾਤਮ ਸੰਜੋਗ ਦੇ ਦਰਸ਼ਨ ਦਾ ਅਨੰਦ ਮਾਣਿਆ ਹੋਇਆ ਹੁੰਦਾ ਹੈ ਤਿਨ੍ਹਾਂ ਦੇ ਹਿਰਦੇ ਰੂਪੀ ਤਖ਼ਤ ਤੇ, ਤਿਨ੍ਹਾਂ ਦੀ ਸੀਨੇ ਰੂਪੀ ਸੇਜ਼ਾ ਤੇ ਬੈਠਾ ਜੋਤਿ ਜਗਤੀਸ਼ਰ ਰੰਗਸਾਲੂ ਰਸੀਆ ਰਸਿ ਰਸਿ ਭੋਗ ਰਚਾਉਂਦਾ ਹੈ ਅਤੇ ਰਸ-ਰਮੰਨੜੀ-ਸੁਹਾਗਣ ਆਤਮ ਭੋਗ ਭੋਗਾਇ ਭੋਗਾਇ ਬਿਹਬਲ ਹੋ ਕੇ ਇਉਂ ਸੁਖ ਸਧਰੀ ਪੁਕਾਰਾਂ ਪੁਕਾਰਦੀ ਹੈ—

"ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ
ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥ ੫ ॥"*

ਤਿਨ੍ਹਾਂ ਦੀ ਜੋਤਿ ਨਾਲ ਜੋਤਿ ਜੀਉਂਦੇ-ਜੀ ਮਿਲ ਜਾਂਦੀ ਹੈ। ਸੱਚੇ ਸੁਖ ਦੀ ਪ੍ਰਾਪਤੀ ਤਿਨ੍ਹਾਂ ਨੂੰ ਹੀ ਹੁੰਦੀ ਹੈ। ਉਹਨਾਂ ਦੇ ਅੰਤਰਿ ਬਾਹਰਿ ਇਕੋ ਆਨੰਦੀ ਪੁਰਖ ਭੋਗ ਭੁਗਤੀਸ਼ਰ ਦਾ ਜੋਤਿ ਪਸਾਰਾ ਹੁੰਦਾ ਹੈ। ਉਹ ਇਸ ਸੰਜੋਗ ਭੋਗ ਆਨੰਦ ਦੇ ਅਗਾਧ ਸੁਆਦ ਨਸ਼ੇ ਵਿਚ ਹੀ ਮਖ਼ਮੂਰ ਚੂਰ ਹੋਏ ਰਹਿੰਦੇ ਹਨ। ਉਹਨਾਂ ਦੇ ਆਤਮ ਆਨੰਦ ਰਸ ਅਨਹਦ ਮਗਨਤਾ ਵਾਲੇ ਹੁੰਦੇ ਹਨ, ਅਚੱਲ ਅਟੱਲ ਬਿਸਮਾਦ ਸੁਆਦ ਵਾਲੇ ਹੁੰਦੇ ਹਨ। ਉਹਨਾਂ ਦਾ ਆਤਮ ਅਹਿਲਾਦੀ ਸੁਆਦ ਅਨਹਦ ਬਿਸਮਾਦ ਵਾਲਾ ਹੁੰਦਾ ਹੈ। ਅਨਹਦ ਬਿਸਮਾਦ ਮਈ ਸੁੰਨ ਸਮਾਧ ਦਸ਼ਾ ਅਥਾਹ ਰਸ ਭਰੀ ਜੋਤਿ ਜਗਰਨਤ ਦਸ਼ਾ ਹੁੰਦੀ ਹੈ, ਜਿਸ ਵਿਚ ਸਹਿਜ ਰਸ ਰਮਨਾਰੀ ਦਿੱਬ ਚੇਤੰਨਤਾ (consciousness) ਸਦੀਵ ਦੀ ਬਣੀ ਰਹਿੰਦੀ ਹੈ। ਏਹ ਨਹੀਂ ਕਿ ਇਸ ਅਨਹਦ ਸੁੰਨ ਬਿਵਸਥਾ ਅੰਦਰਿ ਜੋਤਿੱਤ ਚੇਤਨਤਾ ਵਲੋਂ ਸੁੰਨਤ ਹੋ ਜਾਂਦੀ ਹੈ। ਤ੍ਰੈਗੁਣੀ ਲਾਗ ਲਪੇਟੇ ਆਸੁਰੀ ਸੰਪਰਦਾ ਵਾਲੇ ਸੰਕਲਪਾਂ ਵਿਕਲਪਾਂ, ਫੁਰਨਿਆਂ ਕਫੁਰਨਿਆਂ ਤੋਂ ਅਫੁਰ ਦਸ਼ਾ ਤਾਂ ਜ਼ਰੂਰ ਹੋ ਜਾਂਦੀ ਹੈ, ਪਰ ਜੋਤਿ ਜਗਜੀਵਨ ਆਤਮ-ਆਨੰਦ-ਰਸ ਦੇ ਅਹਿਸਾਸ ਤੋਂ ਸੁੰਨ (ਖਾਲੀ) ਨਹੀਂ ਹੁੰਦੀ। ਗੁਰਮਤਿ ਅਨਹਦ ਸੁੰਨ ਬਿਵਸਥਾ ਦਾ ਵਰਨਣ ਭਾਸ਼ ਇਸ ਭਾਂਤ ਹੈ। ਯਥਾ ਗੁਰਵਾਕ—

ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥
ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥
ਨਾਨਕ ਗੁਰਮੁਖਿ ਮਨੁ ਸਮਝਾਹਿ ॥ ੫੨ ॥
ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥
ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥
ਗੁਪਤੀ ਬਾਣੀ ਪਰਗਟੁ ਹੋਇ ॥
ਨਾਨਕ ਪਰਖਿ ਲਏ ਸਚੁ ਸੋਇ ॥ ੫੩ ॥

[ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੩-੪੪

*ਬਿਲਾਵਲੁ ਮਹਲਾ ੪, ਪੰਨਾ ੮੩੬

ਕਹਿਣ ਮਾਤਰ ਤਾਂ ਸਭ ਕੋਈ ਸੁੰਨੋ ਸੁੰਨ ਕਹਿੰਦਾ ਫਿਰਦਾ ਹੈ। ਸੁਣੀ ਸੁਣਾਈ ਕਲਪਾਈ 'ਕਥਾ ਕਹਾਣੀ ਬੇਦ ਆਣੀ'(੧੨੪੩)ਗਿਆਨ- ਚਰਚਾ ਦੀ ਆਨਮਤਿ ਚੁੰਚ ਕਥਾ ਵਿਚ ਕਥੀ ਸੁੰਨ ਬਿਵਸਥਾ ਸਭ ਫੜੇਂਸਲਾ-ਬਾਜ਼ੀ ਹੈ। ਇਹ ਕਿਸੇ ਨੂੰ ਪਤਾ ਨਹੀਂ ਕਿ ਅਨਹਦ ਸੁੰਨ ਦਸ਼ਾ ਕਿਵੇਂ ਹੁੰਦੀ ਹੈ ਅਤੇ ਕਿਥੋਂ ਉਪਜਦੀ ਹੈ। ਗੁਰਮਤਿ ਅਨੁਸਾਰ ਅਨਹਦ ਸੁੰਨ ਬਿਵਸਥਾ ਕੋਈ ਬੇਜਾਨ ਬੇਹਿਸ (lifeless) ਜੀਵਨ-ਤੱਤ ਬਿਹੂਨ ਸਦਾ ਸੁੰਨ ਖ਼ਾਲੀ ਸੁੰਨਾ ਪੁਲਾੜ ਨਹੀਂ, ਸਗੋਂ ਇਹ ਐਸੀ ਅਲੌਕਿਕ ਉਚ ਆਤਮ ਅਵਸਥਾ ਹੈ ਜਿਥੇ ਅਨੰਦ-ਮੰਗਲੀ ਕੀਰਤਨ-ਧੁਨੀਆਂ ਦੇ ਅਨਹਦ ਅਖਾੜੇ ਲਗੇ ਰਹਿੰਦੇ ਹਨ, ਜਿਨ੍ਹਾਂ ਤੋਂ ਇਕ ਛਿਨ ਭੀ ਤੁਰਤੀ ਬਿਰਤੀ ਬਿਸਰਜਤ ਨਹੀਂ ਹੁੰਦੀ ਅਤੇ ਜਿਥੇ ਆਲੂਦਾ ਖ਼ਿਆਲੀਏ ਸੰਕਲਪ ਵਿਕਲਪ ਕਦੇ ਫੁਰਦੇ ਹੀ ਨਹੀਂ, ਸਦਾ ਲਈ, ਬੇ-ਹੱਦ ਸਮੇਂ ਲਈ ਅਫੁਰ ਦਸ਼ਾ ਬਣੀ ਰਹਿੰਦੀ ਹੈ।

ਤ੍ਰੈਗੁਣੀ ਸੰਸਕਾਰਾਂ ਤੋਂ ਬੇਹਦ ਸਮੇਂ ਲਈ ਸੁੰਨ ਦਸ਼ਾ ਜੋ ਹੈ ਸੋ ਕਹੀਐ ਅਨਹਦ ਸੁੰਨ ਬਿਵਸਥਾ, ਅਨਹਦ ਧੁਨੀਆਂ ਦੇ ਅਨਹਦ ਬਿਨੋਦੀ ਰੰਗਾਂ ਵਿਚ ਸੁਰਤਿ ਸਮਾਉਣੀ ਸਦ ਜੀਵਨ-ਅਨੰਦ ਦਸ਼ਾ ਜੋ ਹੈ ਸੋ ਕਹੀਐ ਅਨਹਦ ਸੁੰਨ ਬਿਵਸਥਾ। ਆਦਿ, ਅਨੀਲੁ, ਅਨਾਦਿ ਅਨਾਹਤਿ ਪਾਰਬ੍ਰਹਮ ਪਰਮੇਸ਼ਰ ਦੇ ਜੁਗੋ ਜੁਗ ਏਕੋ ਜੋਤਿ ਜਗਨੇਸੀ ਵੇਸ ਵਸਨੀਕਾਂ ਦਰਸਨੀਕਾਂ ਦੇ ਸਦਾ ਲਈ ਸਹਿਜ ਸਮਾਇ ਬਿਸਮਾਇ ਰਹਿਣ ਵਾਲੀ ਜੋ ਬਿਵਸਥਾ ਹੈ ਸੋ ਕਹੀਐ ਅਨਹਦ ਸੁੰਨ ਬਿਵਸਥਾ। ਜਿਥੇ ਭਗਤ ਜਨ ਸਦਾ ਜੀਵਨ ਅਨੰਦ ਜੋਹਾਰਾਂ (ਆਦੇਸਾਂ) ਜਗ-ਜੀਵਨ ਜਗਦੀਸ਼ਰ ਵਾਹਿਗੁਰੂ ਨੂੰ ਕਰਿ ਕਰਿ ਪਰਮ ਅਦਭੁਤ ਬਿਸਮਾਦ ਆਨੰਦੀ ਧੁਨਾਂ ਵਿਚ ਨਿਰੰਤਰ ਸਹਿਜ ਸਮਾਧਿ ਲਗਾਇ ਧਿਆਨ-ਮਗਨ ਰਹਿੰਦੇ ਹਨ, ਸੋ ਕਹੀਐ ਅਨਹਦ ਸੁੰਨ ਬਿਵਸਥਾ।

ਅਨਹਦ ਸੁੰਨ ਬਿਵਸਥਾ ਵਿਚ ਰਤੇ ਹੋਏ ਅੰਸ ਪਰਮਾਤਮੀ ਹੰਸਲੇ ਜਨ ਪ੍ਰਮਾਤਮਾ ਸਾਰਖੇ ਹੀ ਹੁੰਦੇ ਹਨ, ਓਹ ਨਾ ਜੰਮਦੇ ਨਾ ਮਰਦੇ ਹਨ ਅਤੇ ਨਾ ਹੀ ਆਵਾਗਵਨ (ਲਖ ਚਉਰਾਸੀ) ਦੇ ਗੇੜ ਵਿਚ ਪੈਂਦੇ ਹਨ। ਗੁਰਮੁਖਾਂ ਨੇ ਮਨ ਆਪਣਾ ਆਪਣੇ ਵਸ ਕਰ ਲਿਆ ਹੁੰਦਾ ਹੈ, ਓਹ ਸਦਾ ਅਸਥਿਰ ਅਤੇ ਅਨਹਦ ਸੁਰਤੀ ਵਾਲੇ ਸੁਰਤੇਸ਼ਰ ਹੀ ਬਣੇ ਰਹਿੰਦੇ ਹਨ। ਓਹਨਾਂ ਦੇ ਨੌਂ ਦੁਆਰੇ ਸਾਰੇ ਅੰਮ੍ਰਿਤ ਰਸ ਜੋਤਿ ਸੱਤੀ ਸਰਸ਼ਾਰ ਹੋ ਕੇ ਜੋਤਿ ਰਸ ਚੁਇਨੜੇ ਸੁਧਾ-ਰਸ ਭਰ-ਪੁਰਿੰਨੜੇ ਅਮ੍ਰਿਉ ਸਰੋਵਰ ਬਣ ਜਾਂਦੇ ਹਨ ਅਤੇ ਨੱਕਾ ਨੱਕ ਹੋ ਕੇ ਦਸਮ ਦੁਆਰੜੇ ਰੂਪੀ ਸਰੋਵਰ ਵਿਚ ਹੀ ਭਰਪੁਰਲੀਨੜੇ ਹੋ ਜਾਂਦੇ ਹਨ। ਨਉ ਦੁਆਰਿਆਂ ਤੇ ਦਸਮ ਦੁਆਰ ਦਾ ਹਦ-ਬੰਨਾ ਇਕ ਹੋ ਜਾਂਦਾ ਹੈ। ਇਸ ਪਦ ਵਿਚ ਲੀਨ ਜੋਤਿ ਜਗੀਨ ਹੋ ਕੇ ਓਹ ਤੁਰੀਆ ਗੁਣੀ ਅਤੇ ਲਤੀਫ਼ ਧੁਨੀਆਂ, ਅਨਹਤ ਸੁੰਨ ਸੁਰਾਂ ਤੁਰੀਆਂ ਵਾਲੇ ਵਾਜੇ ਵਜਾਵਣਹਾਰੇ ਹੋ ਜਾਂਦੇ ਹਨ। ਓਥੇ

ਗਲੇ ਤੋਂ ਗਾਏ ਸ਼ਬਦਾਂ ਦੇ ਗਾਵਣ ਦੀ ਲੋੜ ਨਹੀਂ ਰਹਿੰਦੀ। ਆਹਤੀ ਸੁਰਾਂ ਤਾਲਾਂ ਵਾਲੇ ਸਾਜਾਂ ਵਾਜਿਆਂ ਤੋਂ ਵਜਾਈਆਂ ਧੁਨੀਆਂ ਦੇ ਸੁਨਣ ਦੀ ਵਾਟ ਬਹੁਤ ਦੁਰੇਡੀ ਰਹਿ ਜਾਂਦੀ ਹੈ। ਸਥੂਲ ਪਦਾਰਥਾਂ ਤੋਂ ਸਾਜੇ ਵਾਜਿਆਂ ਦੀ ਬਲੰਦ ਤੋਂ ਬਲੰਦ ਆਵਾਜ਼ (ਧੁਨੀ) ਓਥੇ ਨਹੀਂ ਅੱਪੜਦੀ। ਨਾ ਹੀ ਉਹ ਬਿਸਮ ਸਰੋਤੀ ਅਨਹਦ ਧੁਨੀਆਂ ਵਾਲੇ ਵਾਜੇ ਸਥੂਲ ਕੰਨ-ਰਸ-ਸਰੋਤਿ ਸੁਰਤੀਆਂ ਦਾ ਵਿਸ਼ਾ ਹੁੰਦੇ ਹਨ। ਦਿਬ-ਲਤੀਫ਼ੀ ਬਿਸਮ-ਅਨੰਦੀ ਧੁਨੀਆਂ ਦੀ ਲਿਵ-ਡੋਰੀ ਅਨਹਦ-ਲਿਵਤਾਰੀ ਦਰਸ ਵਿਗਸਾਰ ਦਾ ਸਾਕਸ਼ਾਤਕਾਰ ਸਾਮ੍ਹਾ ਕਰ ਦਿੰਦੀ ਹੈ। ਏਨ੍ਹਾਂ ਸੱਚੇ ਰੰਗਾਂ ਵਿਚ ਰਤੜੇ ਗੁਰਮੁਖ ਜਨ ਵਾਹਿਗੁਰੂ ਦੇ ਦਰਸ਼ਨਾਂ ਨੂੰ ਹਾਜ਼ਰ ਹਜ਼ੂਰ ਦੇਖ ਕੇ ਮਗਨ-ਅਨੰਦ ਹੋ ਰਹਿੰਦੇ ਹਨ। ਪ੍ਰਤੱਖ (ਸਾਕਸ਼ਾਤ-ਕਾਰੀ) ਹਜ਼ੂਰੀ ਦਰਸ਼ਨਾਂ ਦਾ ਅਨਹਦ ਚਮਤਕਾਰੀ ਨਜ਼ਾਰਾ ਨ ਸਿਰਫ਼ ਬਾਦਯਮੁਖੀ ਖੰਡਾਂ ਬ੍ਰਹਿਮੰਡਾਂ ਵਿਚ ਹੀ ਸੱਚੇ ਵਾਹਿਗੁਰੂ ਦਾ ਪਰੀਪੂਰਨ ਦਰਸ ਝਲਕਾਰਾ ਝਲਕਾਉਂਦਾ ਹੈ, ਬਲਕਿ ਘਟ ਘਟ ਅੰਦਰ (ਨਿਜ ਘਟ ਅਤੇ ਸਗਲ ਘਟਾਂ ਅੰਦਰ ਭੀ) ਸੱਚਾ ਸੁਆਮੀ ਵਾਹਿਗੁਰੂ ਗੁਰੂ ਕਰਤਾਰ ਹੀ ਭਰਪੂਰ ਦਿਖਾਈ ਦਿੰਦਾ ਹੈ। ਨਿਰਾ ਅਨੁਮਾਨ ਮਾਤਰ ਹੀ ਨਹੀਂ, ਪ੍ਰਤੱਖ ਲਖਤਾਰ ਅੰਦਰ ਇਹ ਨਜ਼ਾਰਾ ਆਣ ਉਤਰਦਾ ਹੈ। ਬਾਣੀ ਦੀ ਗੁਪਤ ਖੇਡ ਵਾਲੇ ਅਰਥ-ਪ੍ਰਮਾਰਥ ਏਸ ਪਦ ਪਹੁੰਚ ਕੇ ਹੀ ਆਪਣੇ ਅਸਲ ਤੱਤ ਸਰੂਪ ਵਿਚ ਪ੍ਰਗਟ ਹੁੰਦੇ ਤੇ ਖੁਲ੍ਹਦੇ ਹਨ। ਇਤ ਬਿਧ ਸੱਚੇ ਪੁਰਖ ਵਾਹਿਗੁਰੂ ਦੀ ਸੱਚੀ ਪਰਖ ਪਰਖੀ ਜਾਂਦੀ ਹੈ। ਸੱਚੇ ਵਾਹਿਗੁਰੂ ਦੀ ਸੱਚੀ ਪਰਖ ਪਰਖਦਿਆਂ ਸੱਚੇ ਸਾਹਿਬ ਦੀ ਭਗਤੀ ਦੇ ਜੋਤਿ ਰਸ ਰੰਗਾਂ ਵਿਚ ਹੋਰ ਵਧੇਰੇ ਰੱਪੀਦਾ (ਰੰਗੀਜ਼ੀਦਾ) ਹੈ ਅਤੇ ਸੱਚ (ਵਾਹਿਗੁਰੂ) ਵਿਚ ਰੱਤਿਆਂ ਸੱਚੜਾ ਰੰਗ ਕਦੇ ਭੀ ਨਹੀਂ ਉਤਰਦਾ। ਇਸ ਸੱਚ-ਰੰਗ-ਰੰਗੀਜੀ ਜੀਵਨ-ਜਾਗ੍ਰਤ ਅਵਸਥਾ ਵਿਖੇ ਪਰਖ ਪਰਖਾਈ ਗੱਜਦੀ ਗਰੱਜਦੀ ਅਗੰਮੀ ਅਨਹਦ ਬਾਣੀ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣੀ ਹੈ ਅਤੇ ਵਿਹਲੇ ਨੇ ਹੀ ਅਰਥਾਣੀ ਵਿਆਖਾਣੀ ਹੈ, ਜੈਸੇ ਕਿ ਗੁਰਵਾਕ ਹੈ—

**ਅਨਹਦ ਬਾਣੀ**

> ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
> ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
> ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
> ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
> ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
> ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥ ੬੫ ॥

[ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੫

ਇਸ ਉਪਰਲੇ ਗੁਰ ਪ੍ਰਮਾਣ ਅੰਦਰ ਗੁਰਮੁਖ ਜਾਣੀ ਅਰਥਾਣੀ ਵਿਆ-ਖਿਆਣੀ ਅਨਹਦ ਬਾਣੀ ਦੀ ਮੰਜ਼ਲ ਪਛਾਨਣ ਲਈ ਗੁਰਮਤਿ ਰਮਜ਼ ਰਮਜ਼ਾਣੀ ਸਹਿਜ ਜੁਗਤ ਵਿਆਖਿਆ ਦਰਸਾਈ ਹੈ। ਦਹਿਦਿਸ ਧਾਵਨਹਾਰੇ ਚੰਚਲ ਚਲਾਇਮਾਨ ਮਨ ਰੂਪੀ ਹਾਥੀ ਨੂੰ ਵਸਗਤਿ ਕਰ ਕੇ ਨਿਹਚਲ ਕਰਨ ਲਈ ਗੁਰਮੁਖ ਜਨ ਸ਼ਬਦ ਰੂਪੀ ਅੰਕਸ ਦਿਨ ਰਾਤ ਚਲਾਉਂਦੇ ਰਹਿੰਦੇ ਹਨ। ਵਾਹਿਗੁਰੂ ਸ਼ਬਦ (ਗੁਰਮੰਤ੍ਰ) ਦਾ ਰਸਨ ਰਸਨਾਟੀ ਗੁਰਮਤਿ ਅਭਿਆਸ ਮਨ ਦੇ ਖਿੰਡਾਉ ਨੂੰ ਅਖੰਡਾਕਾਰ ਕਰਦਾ ਹੈ। ਗੁਰਮੰਤ੍ਰ ਦੀ ਪਾਰਸ ਕਲਾ ਪ੍ਰਗਟਾਇਨੀ ਅਭਿਆਸ ਰਸਨਾਟ ਰਸਨਾ ਦੇ ਅੰਜਪਾ ਜਾਪ* ਤੋਂ ਹੀ ਅਰੰਭ ਹੁੰਦੀ ਹੈ।

ਬਾਰੰਬਾਰ ਰਸਨਾ ਦੁਆਰਾ ਗੁਰਮੰਤ੍ਰ ਦੀ ਰਟਨ ਕਮਾਈ ਸਹਿਜ ਅਨਦਾਈ ਕੀਤੀ ਹੋਈ ਪਹਿਲੇ ਪਹਿਲ ਸਿਲ ਅਲੂਣੀ ਚਟਣੀ ਹੀ ਪ੍ਰਤੀਤ ਹੁੰਦੀ ਹੈ, ਪਰ ਜਦੋਂ ਜ਼ੋਰੋ ਜ਼ੋਰ ਬੈਖਰੀ ਗੁੱਰਾਟ ਦੁਆਰਾ "ਰੂ" ਗੁਰੂ ਸਬਦ ਦਾ ਕਸਵਾਂ ਅੰਕਸ਼ ਪੈਂਦਾ ਹੈ ਤਾਂ ਰਸਨਾ ਦੀ ਨੋਕ ਤੋਂ ਰਸਨਾਟੀ, ਗੁੱਰਰਾਟੀ ਪਵਨ, ਰਸ ਝਕੋਲੜੀ ਹੋਇ ਕੇ ਅੰਤਰਗਤਿ ਨਾਭੀ ਅੰਦਰ ਜਾ ਪ੍ਰਵੇਸ਼ ਕਰਦੀ ਹੈ ਅਤੇ ਨਾਭੀ ਅੰਦਰ ਹੀ ਰਸਗੀਧੀ ਤੇ ਰਸਪ੍ਰਾਇਣ ਹੋ ਕੇ ਰਸ-ਅਧਾਰੀ ਅਟਕ ਵਿਚ ਅਟਕ ਜਾਂਦੀ ਹੈ ਅਤੇ ਹਿਰਦੇ-ਨਾਭੀ ਅੰਦਰ ਹੀ ਰਸ, ਸ਼ਬਦ-ਰਸ-ਪਵਨ ਵੇੜ੍ਹਿਆ, ਵੇਧਿਆ ਮਨੁ ਘਰ ਬਣਾਇਕੇ, ਆਸਣ ਜਮਾਇਕੇ ਬੈਠ ਜਾਂਦਾ ਹੈ।

**ਮਨ ਦਾ ਵਸ ਆਉਣਾ**

ਜਦ ਤਾਈਂ ਨਾਭੀ ਵਿਚ ਰਸ-ਰਸਨ-ਗੁੱਰਾਟੀ ਪਵਨ ਸ਼ਬਦ ਸੁੱਰਾਟੀ ਹੋ ਕੇ ਦੱਬੀ ਰਸ ਰਤਨੱਬੀ ਰਹਿੰਦੀ ਹੈ, ਓਦੋਂ ਤਾਈਂ ਮਨ ਭੀ ਨਿਹਚਲ ਹੋ ਕੇ ਹਿਰਦੇ ਅੰਦਰ ਵਸਿਆ ਰਹਿੰਦਾ ਹੈ।

"ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ" ਵਾਲਾ ਵਾਪਰਾ ਇਉਂ ਵਾਪਰਦਾ ਹੈ। ਬਾਰੰਬਾਰ ਦੀ ਸ਼ਬਦ ਅਭਿਆਸ ਪ੍ਰੈਕਟਿਸ ਨਾਲ ਇਹ ਮਨ ਵਸ ਵਿਚ ਆ ਜਾਂਦਾ ਹੈ। ਹਿਰਦੇ-ਆਸਨ ਵਿਚ ਇਸ ਤਰ੍ਹਾਂ ਬੈਸਾਇਆ ਸ਼ਬਦ-ਰਸ ਰਸਾਇਆ ਨਿਹਚਲਾਇਆ ਮਨੁ ਬਹੁੜ ਖਿੰਡਾਉ ਵਿਚ ਜਾਂਦਾ ਹੀ ਨਹੀਂ। ਸ਼ਬਦ ਰਸ-ਰਸਾਉ ਵਿਚ ਲਪੇਟਿਆ ਰਸ-ਗੀਧਾ ਰਹਿੰਦਾ ਹੈ ਅਤੇ ਸ਼ਬਦ ਰਸ-ਤਾਰ ਦੇ ਨਾਲ ਬਧਿਆ ਬਧਾਇਆ ਤੇ ਬੇਧਿਆ ਬੇਧਾਇਆ ਨਾਭਿ-ਘਰ ਆਸਨਿ ਬੈਸਿਆ ਬੈਸਾਇਆ ਹੀ ਅੰਤਰ-ਖੂਹਟਿਓਂ ਅਮਿਉ ਰਸ ਦੇ ਗਟਾਕ ਪੀਂਦਾ ਰਹਿੰਦਾ ਹੈ ਤੇ ਸੁਆਸ ਭੀ ਨਾਭੀ ਵਿਚ ਹੀ ਰਸ-ਰਮਨੜੇ ਹੋ ਕੇ ਦੱਬੇ ਰਹਿੰਦੇ ਹਨ।

---

*ਅਜਪਾ ਜਾਪ ਦੀ ਵਿਆਖਿਆ ਲਈ ਦੇਖੋ ਪੁਸਤਕ 'ਗੁਰਮਤਿ ਨਾਮ ਅਭਿਆਸ ਕਮਾਈ'।

ਮਨ ਦਾ ਨਾਭੀ ਤੋਂ ਦਸਮ ਦੁਆਰ ਨੂੰ ਚੜ੍ਹਨਾ

ਫੇਰ ਇਹੋ ਰਸ ਗੀਧਾ, ਰਸ ਪਵਨ ਬੀਧਾ ਮਨ ਸੁਰਤੇ ਪੁਰਖ ਦੀ ਸੁਰਤੀ ਦੇ ਨਾਲ ਨਾਲ ਨਾਭੀ ਤੋਂ ਨਭ-ਗਗਨ (ਦਸਮ ਦੁਆਰ) ਨੂੰ ਚੜ੍ਹਨਾ ਅਰੰਭ ਹੋ ਜਾਂਦਾ ਹੈ, ਪਰ ਸੁਆਸ ਨਾਭੀ ਅੰਦਰ ਹੀ ਦੱਬੇ ਰਹਿੰਦੇ ਹਨ, ਰਸ ਰਸਾਲ ਹੋ ਕੇ ਗੁਰਮੁਖ ਅਭਿਆਸੀ ਜਨ ਦੀ ਸੁਰਤੀ ਇਸ ਬਿਧ ਉਪਰ ਗਗਨ ਮੰਡਲਾਂ ਨੂੰ ਸਹਿਜ ਜੋਗ ਦੇ ਜੁੜਾਉ ਵਿਚ ਜੁੜ ਕੇ ਸੁਹੇਲੀ (ਸੌਖੀ) ਹੀ ਜਾ ਚੜ੍ਹਦੀ ਹੈ ਅਤੇ ਪ੍ਰਮਾਤਮਾ ਸਰੂਪੀ ਪਰਮ ਤੱਤ ਦਾ ਖੋਜ ਢੂੰਡ ਲੈਂਦੀ ਹੈ।

"ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥"

ਵਾਲੀ ਪੰਗਤੀ ਦਾ ਇਹ ਤੁਛ ਮਾਤ੍ਰ ਅਨੁਵਾਦ ਹੈ। ਦਰਅਸਲ ਇਹ ਅਭਿਆਸ-ਪਵੰਨਾ ਇਹ ਗੁਰ-ਸ਼ਬਦ (ਨਾਮ ਗੁਰਮੰਤ੍ਰ) ਹੀ ਹੈ ਜਿਸ ਦੀ ਪਾਰਸ ਕਲਾ ਦੁਆਰਾ ਇਹ ਮਨ ਕੰਚਨ-ਵੰਨਾ ਹੋ ਕੇ ਉਪਰ ਦਸੀ ਸਦਗਤਿ ਨੂੰ ਪ੍ਰਾਪਤ ਹੁੰਦਾ ਹੈ। ਪਾਰਸ ਰਸਾਇਣਤਾ ਦੁਆਰਾ ਕਲਾ-ਕ੍ਰਿਸ਼ਮਿਆ ਅਤੇ ਅਭਿਆਸ-ਆਕ੍ਰਖਣਿਆ ਗੁਰ-ਸ਼ਬਦ ਨਿਰੰਤਰਿ ਨਿਜਘਰ ਵਿਖੇ ਅਸਥਿਤ ਹੋ ਕੇ ਤ੍ਰੈਭਵਨ ਵਿਖੇ ਜੋਤਿ ਪ੍ਰਕਾਸ਼ ਦਾ ਜਲਵਾ ਉਜਾਲਾ ਲਖਾਉਂਦਾ (ਲਹਾਉਂਦਾ) ਹੈ ਅਤੇ ਉਸ ਜੋਤਿ-ਜਲਵਨੀ ਦਰਸ਼ਨਾਂ ਦੀ ਹੋਰ ਵਧੇਰੀ ਭੁਖ ਵਧਾਉਂਦਾ ਹੈ। ਤੇ ਸੱਚੇ ਸਾਹਿਬ ਦਰਸ਼ਨ ਗੁਣੀ ਨਿਧਾਨ ਦੇ ਦਰਸ਼ਨਾਂ ਦੀ ਭੁੱਖ ਹੋਰ ਸਾਰੀਆਂ ਭੁਖਾਂ ਨੂੰ ਗਵਾ ਦਿੰਦੀ ਹੈ, ਸਾਰਿਆਂ ਦੁਖਾਂ ਨੂੰ ਦੂਰ ਕਾਫੂਰ ਕਰ ਦਿੰਦੀ ਹੈ। ਸ਼ਬਦ ਜੋਤਿ ਅਭਿਆਸੀ ਜਨ ਸੱਚੇ ਸਾਹਿਬ ਦੇ ਜੋਤਿ-ਵਿਗਾਸੀ ਦਰਸ਼ਨਾਂ ਨਾਲ ਹੀ ਤ੍ਰਿਪਤਾਸਿਆ ਰਹਿੰਦਾ ਹੈ। ਇਸ ਬਿਧਿ ਦਰਸ਼ਨ-ਰੰਗਾਂ ਵਿਚ ਹੀ ਰੰਗੇ ਹੋਏ ਅਤੇ ਦਰਸ਼ਨ-ਅਨੰਦਾਂ ਵਿਚ ਹੀ ਤਿਪਤਾਸੇ ਹੋਏ ਹਰਿ-ਰੰਗੀ ਜਨ ਗੋਬਿੰਦ ਗੁਣ ਗਾਵਣ ਦੇ ਆਹਰ ਵਿਚ ਹੀ ਲਗੇ ਰਹਿੰਦੇ ਹਨ ਅਤੇ ਅਨਦਿਨ ਹਰਿ-ਰੰਗਾਂ ਵਿਚ ਹੀ ਜਾਗਦੇ ਰਹਿੰਦੇ ਹਨ, ਅਤੇ ਹਰਿ-ਰੰਗਾਂ ਵਿਚ ਦਿਨ ਰੈਨ ਜਾਗਣ ਵਾਲਿਆਂ ਦੇ ਸਾਰੇ ਪਾਪ ਜਨਮ ਜਨਮਾਂਤਰਾਂ ਦੇ ਨਸ ਜਾਂਦੇ ਹਨ। ਸਹਜ ਜਾਣੀ ਖਾਗਸ ਰੂਪ ਅੰਮ੍ਰਿਤਬਾਣੀ ਨੂੰ ਸ੍ਰਵਣੀ ਸੁਣਨ ਅਤੇ ਅੰਮ੍ਰਿਤੁ ਨਾਮ ਦੇ ਅਜਪਾ ਜਾਪ ਨੂੰ ਜਪਣ ਦੇ ਪ੍ਰਤਾਪ ਕਰਿ ਹੀ ਅਨਹਦ ਸ਼ਬਦ ਸੁਹਾਵਾ ਹੁੰਦਾ ਹੈ ਅਤੇ ਸੱਚ ਮੰਗਲ ਹਰਿ ਗੁਣ ਗਾਉਣਾ ਪਰਵਾਣ ਪੈਂਦਾ ਹੈ। ਇਤ ਬਿਧਿ ਰੰਗ ਰੱਪ ਕੇ ਹਰੀ ਗੁਣ ਗਾਵਣ ਕਰਿ ਸਰੀਰਕ ਮਾਨਸਕ ਦੁਖ ਰੋਗ ਸਭ ਮਿਟ ਜਾਂਦੇ ਹਨ ਅਤੇ ਮਨ ਅੰਦਰਿ ਹਰਿ ਗੁਣ ਗਾਵਣ ਅਨੰਦਾਵਣ ਦਾ ਰਹੱਸ ਅਤਿ ਘਣਾ ਹੋ ਕੇ ਉਪਜਦਾ ਹੈ ਅਤੇ ਸੱਚ ਨਵਲ ਸੁਖ ਦਰਸ਼ਨਾਂ ਦਾ ਰਹੱਸ ਵਿਗਾਸੀ ਆਨੰਦ ਅਹਿਨਿਸ ਬਣਿਆ ਹੀ ਰਹਿੰਦਾ ਹੈ ਅਤੇ ਸਨਮੁਖ ਦਰਸ਼ਨ ਦੇਖ ਕੇ ਮਨੁ ਅਤਿ ਨਿਰਮਲ ਹੋ ਜਾਂਦਾ ਹੈ ਅਤੇ ਨਾਮ ਨੂੰ ਮੁਖੋਂ ਜਪਣ ਦੇ ਦਹਿ-ਦੂਣੇ ਉਮਾਹੇ ਉਪਜਦੇ

ਹਨ । ਯਥਾ ਗੁਰਵਾਕ—

> ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥
> ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥
> ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥
> ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥
> ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥ ੧ ॥
> ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥
> ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥
> ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥
>
> [ਸੂਹੀ ਛੰਤ ਮ: ੫, ਪੰਨਾ ੭੭੮

ਸੱਚੇ ਸਾਧ ਸਤਿਗੁਰੂ ਦੀ ਸਤਿ ਸੰਗਤ ਪ੍ਰਾਪਤ ਹੋਣ ਨਾਲ ਤੇ ਅਜਿਹੀ ਸੱਚੀ ਸਤਿ ਸੰਗਤ ਦੇ ਸਮੀਪੀ ਦਰਸ-ਮਿਲਾਪ ਵਿਚ ਰਹਿਣ ਨਾਲ ਦਹਿਦਿਸ ਚਲਣਹਾਰਾ ਮਨ ਅਰੂੜ ਹੋ ਜਾਂਦਾ ਹੈ। ਮਨ ਅਰੂੜ ਹੋਣ ਦੀ ਡੇਰ ਹੈ ਕਿ ਅੰਮ੍ਰਿਤ-ਨਾਮ ਦੀ ਫੁਹਾਰ ਅੰਤਰਿ-ਆਤਮੇ ਪੈਣ ਲਗ ਪੈਂਦੀ ਹੈ ਅਤੇ ਦਸਮੇ ਦੁਆਰ ਵਿਖੇ ਅਨਹਤ ਧੁਨੀਆਂ ਵਾਲੇ ਵਾਜੇ ਵਜਣ ਲਗ ਪੈਂਦੇ ਹਨ ਅਤੇ ਨਾਲ ਦੀ ਨਾਲ ਹੀ ਦਸਮੇ ਦੁਆਰ ਤੋਂ ਅੰਮ੍ਰਿਤ ਦੀ ਧਾਰ ਚੋਣ ਲਗ ਪੈਂਦੀ ਹੈ, ਜਿਸ ਨੂੰ ਕਿ ਰਸੀਏ ਜਨ ਅਨਦਿਨ ਲੀੜ੍ਹਦੇ (ਰੱਜ ਕੇ ਪੀਂਦੇ) ਰਹਿੰਦੇ ਹਨ। ਇਹ ਸਭ ਕੁਝ ਗੁਰਮਤਿ ਨਾਮ ਦੇ ਅਖੰਡ ਜਾਪ ਦਾ ਪਰਤਾਪ ਹੈ। ਸਤਿਗੁਰੂ ਦੁਆਰਾ ਹੀ ਇਹ ਨਾਮ ਗੁਰਮੰਤ੍ਰ ਪ੍ਰਾਪਤ ਹੋ ਸਕਦਾ ਹੈ। ਸਤਿਗੁਰੂ ਦੀ ਕਿਰਪਾ ਕਟਾਕਸ਼ ਦੁਆਰਾ ਹੀ ਇਹ ਅਤਿ ਮਨੋਹਰ ਸੁੰਦਰ ਪਦਾਰਥ 'ਨਾਮ' ਨਾਲਿ ਸ਼ਰਧਾ-ਭਾਵਨੀ ਵਾਲੀ ਪ੍ਰੀਤ ਲਗਦੀ ਹੈ ਤੇ ਅਤੁਟ ਅਭਿਆਸ ਕਮਾਈਆਂ ਹੁੰਦੀਆਂ ਹਨ। ਇਸ ਸੁੰਦਰ ਨਾਮ ਦੀ ਬਰਕਤ ਨਾਲ ਸੁੰਦ੍ਰਾਵਲੇ ਅੱਤ ਪ੍ਰੀਤਮ ਮਨਮੋਹਨ ਵਾਹਿਗੁਰੂ ਦਾ ਵਸਲ ਪ੍ਰਾਪਤ ਹੁੰਦਾ ਹੈ। ਓਹ ਆਪ ਹੀ ਘਟ ਅੰਤਰੋਂ ਗਲਜਫੜੀ ਪਾ ਕੇ ਆਇ ਮਿਲਦਾ ਹੈ। ਯਥਾ ਗੁਰਵਾਕ—

> ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
> ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥
> ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥
> ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ
> ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥
>
> [ਜੈਤਸਰੀ ਮ: ੪, ਪੰਨਾ ੬੯੮

ਵਾਹ ! ਆਹਾ ! ਨਦਰਾਂ ਮੇਹਰਾਂ ਵਾਲਾ ਵਾਹਿਗੁਰੂ ਆਪ ਜਫੀਆਂ ਪਾ

ਕੇ ਆਇ ਮਿਲਦਾ ਹੈ। ਕਰਨ ਕਾਰਨ ਸਮਰੱਥ ਵਾਹਿਗੁਰੂ ਦੇ ਅਨੂਠੇ ਚੋਜ ਹਨ, ਜਦੋਂ ਉਹ ਤੁਠਦਾ ਹੈ ਤਾਂ ਆਪ ਆ ਕੇ ਮਿਲਦਾ ਹੈ। ਗੁਰ-ਸ਼ਬਦ (ਨਾਮ ਗੁਰਮੰਤ੍ਰ) ਦੁਆਰਾ ਹੀ ਅਨਹਤ ਬਾਣੀ ਦਾ ਪਤਾ ਲਗਦਾ ਹੈ ਤੇ ਨਾਮ ਹਰਿ-ਰਸ ਭੋਗੀਦਾ ਹੈ। ਯਥਾ ਗੁਰਵਾਕ—

ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥ ੩੪ ॥

[ਰਾਮਕਲੀ ਮ: ੩ ਅਨੰਦੁ, ਪੰਨਾ ੯੨੧

ਗੁਰੂ ਘਰ ਦੇ ਤੱਤ ਪਰਮਾਰਥ ਦੀਆਂ ਗੱਲਾਂ ਸੁਤੇ ਹੀ ਅਲੌਕਿਕ ਹਨ; ਅਗਮ ਅਗੋਚਰ ਅਦ੍ਰਿਸ਼ਟ ਪਾਰਬ੍ਰਹਮ ਪਰਮੇਸ਼ਰ ਹੀ ਜਦੋਂ ਗੁਰਮਤਿ ਨਾਮ ਦੇ ਪਰਤਾਪ ਨਾਲਿ ਆਪਿ ਆਇ ਮਿਲਦਾ ਹੈ ਤਾਂ ਹੋਰ ਪਿਛੇ ਕੀ ਰਹਿ ਗਿਆ। ਅਨਹਤ ਬਾਣੀ ਭੀ ਗੁਰ-ਸ਼ਬਦ ਦੁਆਰਾ ਜਾਣੀ ਜਾ ਸਕਦੀ ਹੈ, ਐਵੇਂ ਨਹੀਂ। ਤੇ ਗੁਰਸ਼ਬਦ ਦੇ ਪਰਤਾਪ ਕਰਿ ਹੀ ਵਾਹਿਗੁਰੂ ਦੇ ਮਿਲਾਪ ਦਾ ਅਨੰਦ-ਰਸ ਭੋਗ੍ਯਾ ਸਕੀਦਾ ਹੈ। "ਸਤਿਗੁਰ ਕੈ ਜਨਮੇ" ਗਵਨ ਮਿਟਾ ਸਕੀਦਾ ਹੈ ਅਤੇ ਗੁਰੂ ਘਰ ਵਿਖੇ ਜਨਮਣ ਕਰਿ ਹੀ ਅਨਹਤ ਮੰਜ਼ਲੀ ਆਤਮ-ਰੰਗਾਂ ਵਿਚ ਵਰਤਿਆ ਜਾਂਦਾ ਹੈ ਅਤੇ ਆਦਿ ਅਨੀਲੁ ਅਨਾਦਿ ਅਨਾਹਤਿ ਵਾਹਿਗੁਰੂ ਦੇ ਚਰਨਾਂ ਵਿਚ ਮਨ ਲਾਈਦਾ, ਨਿਹਚਲਾਈਦਾ ਹੈ। ਗੁਰ-ਸ਼ਬਦ ਆਕ੍ਰਖਣ-ਕ੍ਰਲਾ ਦੁਆਰਾ ਹੀ ਆਸਾ ਮਨਸਾ ਜਲਾ ਸਕੀਦੀ ਹੈ। ਗੁਰਮੁਖਾਂ ਨੂੰ ਪ੍ਰਮਾਤਮ ਜੋਤਿ ਦਾ ਨਿਰੰਤਰਿ ਪਰਗਾਸ ਹੁੰਦਾ ਹੈ। ਗੁਰਸ਼ਬਦ ਕਮਾਈ ਦੁਆਰਾ ਹੀ ਤ੍ਰੈਗੁਣੀ ਬਿਖਮ ਖੰਡ ਨੂੰ ਜਿਤ ਕੇ ਤੁਰੀਆ ਬਿਵਸਥਾ ਵਿਖੇ ਸਮਾਈਦਾ ਹੈ। ਇਸ ਭਵਜਲੋਂ ਤਾਰਨਹਾਰ ਪਿਤ੍ਰਾ ਪਾਰਬ੍ਰਹਮ ਹੀ ਪਾਰ ਉਤਾਰਦਾ ਹੈ। ਯਥਾ ਗੁਰਵਾਕ—

ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥ ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ਤ੍ਰੈਗੁਣ ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥ ੨੦ ॥

[ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੦

ਗੁਰਸ਼ਬਦ ਗੁਰਮੰਤ੍ਰ ਦੀ ਕਉਤਕ-ਕ੍ਰਿਸ਼ਮੀਂ ਕਮਾਈ ਪਰਮ ਅਦਭੁਤ ਚਲਤ ਵਰਤਾਉਂਦੀ ਹੈ। ਨਿਰੰਤਰੀ ਮਨੁ ਗਗਨੰਤਰੀ ਗੰਮਤਾ ਵਿਚ ਜਾ ਗੂੰਜਦਾ ਹੈ। ਜਾਂ ਤੇ ਅਗਮ ਰੂਪ ਕਾ ਸੁਗਮ ਹੀ ਘਟ ਅੰਤਰ ਠਾਣਾ ਪੈ ਜਾਂਦਾ ਹੈ, ਜਿਸ ਤੋਂ ਹਉਮੈ ਭੀਤ ਵਾਲੇ ਖੱਪੇ ਖੁਲ੍ਹ ਜਾਂਦੇ ਹਨ ਅਤੇ ਭਰਮ ਦੇ ਛਉੜ ਕਟੇ ਜਾਂਦੇ ਹਨ। ਵਿਰਲੇ ਕਿਸੇ ਗੁਰਮੁਖ ਜਨ ਨੂੰ ਗੁਰ ਪ੍ਰਸਾਦਿ ਕਰਿ ਏਹ ਇਨਕਸ਼ਾਫ਼ ਹੁੰਦਾ ਹੈ। ਹਰਿ-ਦਰਸ਼ਨ ਕਰਨਹਾਰੇ ਜੀਵਨ ਮੁਕਤਿ ਗੁਰਮੁਖ ਜਨਾਂ ਨੂੰ ਘਟ ਅੰਤਰ

ਹੀ ਅਗਮ ਰੂਪ ਅਸਥਾਨੀ ਥਾਨ ਦਾ ਉਘਾੜ ਚਾਨਣਾ ਹੋ ਜਾਂਦਾ ਹੈ, ਸਹਜ ਬਿਵਸਥਾਨੀ ਕਥਾ ਵਾਲਾ ਅੰਮ੍ਰਿਤ ਕੁੰਟੀ ਝਰਨਾ ਉਹਨਾਂ ਦੇ ਅੰਤਰ ਹੀ ਝਰਨ ਲਗ ਪੈਂਦਾ ਹੈ ਅਤੇ ਗੁਰ ਪ੍ਰਸਾਦ ਕਰਿ ਓਹ ਇਸ ਅੰਮ੍ਰਿਤ ਕੁੰਟੀ ਸੁਧਾ ਰਸ ਨੂੰ ਅੰਤਰਗਤਿ ਹੀ ਭੁੰਚਦੇ ਹਨ। ਭਾਵੇਂ ਅਨਹਦ ਸ਼ਬਦ ਧੁਨੀਆਂ ਦੇ ਅਖੰਡ ਮੰਡਲ ਅਖਾੜੇ ਅਗਮ ਰੂਪ ਅਸਥਾਨੀ ਅਤੇ ਨਿਰਾਲੇ ਹੀ ਹਨ, ਪ੍ਰੰਤੂ ਪੁੱਗੇ ਹੋਏ ਅਭਿਆਸੀ ਗੁਰਮੁਖ ਜਨਾਂ ਦੇ ਘਟ ਅੰਤਰ ਹੀ ਓਹ ਅਖਾੜੇ ਆਨਿ ਖੁਲ੍ਹਦੇ ਹਨ। ਵਿਚਲੇ ਘਾਪੇ ਮਿਟ ਜਾਣ ਕਰਕੇ ਸੁਰਤਿਆਂ ਦੀ ਸੁਰਤੀ ਖੁਲ੍ਹੀ ਹੀ ਗਗਨ-ਮੰਡਲੀਂ ਜਾ ਖੇਡਦੀ ਹੈ ਅਤੇ ਗਗਨੰਤਰੋਂ ਗਮਨੀਆਂ ਗੂੰਜੀਆਂ ਅਨਹਤ ਧੁਨੀਆਂ ਘਟੰਤਰਿ ਹੀ ਸੁਣਾਈ ਦੇਣ ਲਗ ਪੈਂਦੀਆਂ ਹਨ। ਨਿਰਾਲੀਆਂ ਹੀ ਸੁਣਦੀਆਂ ਹਨ, ਮਾਨੋ ਘਟ ਅੰਤਰ ਹੀ ਗਗਨ-ਘਾਟ ਬਣਿਆ ਹੋਇਆ ਹੁੰਦਾ ਹੈ ਅਤੇ ਅਨਹਦ ਧੁਨੀਆਂ ਦਾ ਥਾਨ ਨਿਰਾਲਾ ਘਟ ਵਿਖੇ ਹੀ ਬਣਿਆ ਹੋਇਆ ਹੈ, ਅਰਥਾਤ, ਘਟ ਅੰਦਰ ਹੀ ਅਖੰਡ ਧੁਨਿ ਘੁਕਾਟ ਪਾਉਣ ਵਾਲਾ ਰੀਸੀਵਿੰਗ ਤੇ ਬਰਾਡਕਾਸਟੀ ਰੇਡੀਓ ਘਾਟ (ਸਟੇਸ਼ਨ) ਬਣਿਆ ਹੁੰਦਾ ਹੈ। ਏਹਨਾਂ ਧੁਨੀਆਂ ਦੇ ਅਚਰਜ ਸੁਆਦ ਵਾਹੁ ਵਿਸਮਾਦ ਤੋਂ ਉਪਜ ਕੇ ਵਾਹਿਗੁਰੂ ਵਿਖੇ ਹੀ ਸਮਾਧਿ ਅਗਾਧਤ ਹੋ ਜਾਂਦੇ ਹਨ। ਅਨਹਦ ਧੁਨੀ ਅਸਥਾਨ ਨਿਰਾਲਾ ਵਾਹਿਗੁਰੂ ਦੇ ਸੰਗਮ ਮਿਲਾਪ ਦਾ ਦਰਸ਼ਨ ਬਸੀਠੀ ਕਪਾਟ ਖੁਲ੍ਹਿਆ ਦਰਵਾਜ਼ਾ ਹੈ। ਅੰਦਰੋਂ ਹੀ ਅਨਹਦ ਧੁਨੀਆਂ ਉਠਿ ਉਠਿ ਲਾਲ ਗੁਪਾਲ ਦਇਆਲ ਰੰਗੀਲੇ ਲਾਲਨ ਨੂੰ ਵਿਚੇ ਰਿਦੰਤਰ ਹੀ ਖਿੱਚ ਲੈਂਦੀਆਂ ਹਨ। ਇਸ ਬਿਧਿ ਖਿਚਿਆ ਵਸਗਤਿ ਆਇਆ ਪਿਰੀ ਪ੍ਰੀਤਮ ਫਿਰ ਆਪੇ ਹੀ ਨਿਕਟੀ ਮੇਲ ਮਿਲਾਈ ਰਖਦਾ ਹੈ। ਬਸ, ਫਿਰ ਕਦੇ ਭੀ ਛੋਡਿ ਨ ਜਾਈ ਵਾਲੀ ਬਿਵਸਥਾ ਏਥੇ ਹੀ ਬਣਦੀ ਹੈ। ਇਸ ਨਿਰਾਲਮ ਅਸਥਾਨ ਵਿਖੇ ਇਸਥਿਤ ਹੋਣ ਕਰਿ ਅਨੇਕ ਅਨੰਤ ਅਨਹਦ ਅਖਾੜੇ ਸਹਜ ਹੀ ਖੁਲ੍ਹ ਜਾਂਦੇ ਹਨ ਅਤੇ ਏਹਨਾਂ ਅਖਾੜਿਆਂ ਅੰਤਰ ਜਤਰ ਕਤਰ (ਜਿਥੇ ਕਿਥੇ) ਪਾਰਬ੍ਰਹਮ ਹੀ ਰਵਿਆ ਜੋਤਿ-ਜਲੌਵਿਆ ਹੋਇਆ ਹੁੰਦਾ ਹੈ। ਇਸ ਬਿਧਿ ਨਾਮ ਅਭਿਆਸੀ ਗੁਰਮੁਖਿ ਸੰਤ ਜਨ ਸਹਜ ਸਮਾਧ ਲਿਵਤਾੜੀ ਅੰਦਰਿ ਸਦੀਵ ਹੀ ਪਾਰਬ੍ਰਹਮ ਦੇ ਸੰਗੀ ਸਮੀਪੀ ਨਿਕਟੀਪੀ ਹੀ ਰਹਿੰਦੇ ਹਨ। ਅਨੰਤ ਖ਼ੁਸ਼ਹਾਲੀ-ਅਨੰਦ ਅਸਥਾਨ, ਸੁਪ੍ਰਸੰਨੀ ਘਰ ਗੁਰੂ ਨਾਨਕ ਸਾਹਿਬ ਨੇ ਆਪਣੇ ਚੁਣ-ਕਢੇ ਲਧੋਵਾਰਿਆਂ ਨੂੰ ਬਖ਼ਸ਼ਿਆ ਹੈ, ਜਿਥੇ ਕਦੇ ਭੀ ਦੂਜੇ ਭਾਵ ਦੇ ਜੋਗ ਵਿਜੋਗ ਰੰਜੋ ਮਲਾਲ ਦੀ ਕਾਈ ਭੀ ਨਹੀਂ ਦਿਖਾਈ ਦਿੰਦੀ। ਯਥਾ ਗੁਰਵਾਕ—

> ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥
> ਸਹਜ ਕਥਾ ਕੇ ਅੰਮਿ੍ਤ ਕੁੰਟਾ ॥
> ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥

ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥ ੨ ॥
ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥ ੩ ॥
ਹਰਖ ਅਨੰਤ ਸੋਗ ਨਹੀ ਬੀਆ ॥
ਸੋ ਘਰੁ ਗੁਰਿ ਨਾਨਕ ਕਉ ਦੀਆ ॥ ੪ ॥ ੩੫ ॥ ੧੦੪ ॥
[ਗਉੜੀ ਮ: ੫, ਪੰਨਾ ੧੯੬

ਤਾਂ ਤੇ ਏਹਨਾਂ ਵਡਿਆਈਆਂ ਵਾਲਾ ਘਰੁ ਗੁਰੂ ਨਾਨਕ ਸਾਹਿਬ ਦਾ ਘਰ ਹੀ ਹੈ। ਏਸ ਘਰ ਤੋਂ ਛੁਟ ਇਹ ਵਡਿਆਈਆਂ ਹੋਰ ਕਿਤੇ ਨਹੀਂ ਪਾਈਆਂ ਜਾਂਦੀਆਂ। ਸਤਿਗੁਰੂ ਦੀਖਿਆ ਦੁਆਰਾ ਹੀ ਏਹਨਾਂ ਵਡਿਆਈਆਂ ਦਾ ਝਰੋਖਾ ਖੁਲ੍ਹਦਾ ਹੈ। ਹੋਰਤ ਕਿਤੇ ਦਰਿ ਘਰਿ ਨਹੀਂ ਖੁਲ੍ਹਦਾ। ਜੈਸਾ ਅਗਲੇਰਾ ਗੁਰਵਾਕ ਸਪਸ਼ਟ ਕਰਾਉਂਦਾ ਹੈ। ਯਥਾ ਗੁਰਵਾਕ—

ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ
ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥ ੧ ॥
ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥
ਹਰਿ ਸਤਸੰਗਤਿ ਆਪੇ ਮੇਲੈ
ਗੁਰ ਸਬਦੀ ਹਰਿ ਗੁਣ ਗਾਵਣਿਆ॥ ੧ ॥ ਰਹਾਉ ॥
ਸਤਿਗੁਰੁ ਸੇਵੀ ਸਬਦਿ ਸੁਹਾਇਆ ॥
ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥
ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥ ੨ ॥
ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥
ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ
ਗੁਰਸਬਦੀ ਸਚਿ ਸਮਾਵਣਿਆ ॥ ੪ ॥
ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥
ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥
ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥ ੫ ॥
ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥
ਦੂਜਾ ਭਰਮੁ ਗੁਰ ਸਬਦਿ ਜਲਾਏ ॥
ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥
ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥

ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥ ੭ ॥
ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥
ਨਾਨਕੁ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥
॥੯॥੧੦॥ [ਮਾਝ ਮ: ੩, ਪੰਨਾ ੧੧੪-੧੫

ਇਸ ਉਪਰਲੇ ਗੁਰਵਾਕ ਦਾ ਸਾਰਾ ਭਾਵ ਗੁਰੂ ਘਰ ਦੀ ਵਡਿਆਈ ਦੀ ਵਿਲੱਖਣਤਾ ਨਿਰੂਪਨ ਕਰਾਉਂਦਾ ਹੈ। ਪਹਿਲਾਂ ਸਤਿਗੁਰੂ ਗੁਰੂ ਨਾਨਕ ਦਸਮੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ (ਦਸੋ ਗੁਰੂ ਪਾਤਸ਼ਾਹੀਆਂ ਦੇ ਸੱਚੇ ਸਰੂਪ) ਦਾ ਸੇਵਕ ਸਿਖ ਬਣਨ ਦੀ ਇਹ ਵਿਲੱਖਣ ਵਡਿਆਈ ਹੈ ਕਿ "ਹਰਿ ਜੀ ਅਚਿੰਤੁ ਵਸੈ ਮਨਿ ਆਈ" ਅਲੱਖ ਅਗੰਮ ਅਗੋਚਰ ਪਾਰਬ੍ਰਹਮ ਪਰਮੇਸ਼ਰ ਵਾਹਿਗੁਰੂ ਅਚਿੰਤੇ ਹੀ (ਨਿਰਯਤਨ, ਸੁਤੇ ਸਿਧ ਹੀ) ਮਨ ਵਿਖੇ ਆਣਿ ਵਸਦਾ ਹੈ, ਜੋ ਆਨ ਮਤ-ਮਤਾਂਤਰੀ ਲਖ ਯਤਨਾਂ ਕਰਿ ਭੀ ਨਹੀਂ ਚਿਤਿ ਆਇ ਸਕਦਾ। ਗੁਰਮਤਿ ਮਤਿ ਮੰਤਾਇਣੀ ਵਡੀ ਵਡਿਆਈ ਹੈ ਕਿ ਵਾਹਿਗੁਰੂ ਸਫਲਿਓ ਅੰਮ੍ਰਿਤ ਬਿਰਖ ਮਨ ਵਿਖੇ ਆਣ ਵੁਠਦਾ ਹੈ। ਇਹ ਗੁਰੂ ਘਰ ਦੀ ਵਡਿਆਈ ਦੀ ਅਜਬ ਵਿਲੱਖਣਤਾ ਹੈ ਕਿ ਪਾਰਜਾਤੀ ਜੋਤਿ ਜੁਗਨੂਆ ਅੰਮ੍ਰਿਤ ਫਲ ਫਲਿਆ ਬਿਰਖ ਹੋ ਕੇ ਰਿਦੇ-ਭੂਮਕਾ ਅੰਦਰ ਹੀ ਆਣ ਉਗਵਦਾ ਸੁਗਵਦਾ, ਸਰਧਦਾ ਮਉਲਦਾ ਅਨਿਕ ਰਤਨਭਾਂਤੀ ਫ਼ਲ-ਫਲੋਲਦਾ ਹੈ, ਕਾਇਆਂ ਨੂੰ ਭੀ ਅੰਮ੍ਰਿਤ ਕਾਇਆਂ ਸਡੋਲਦਾ ਹੈ। ਅੰਮ੍ਰਿਤ ਕਾਇਆਂ ਖਰੀ ਸੁਹੇਲੀ ਹੋ ਜਾਂਦੀ ਹੈ। ਇਸ ਸਫਲ ਫਲੇ ਅੰਮ੍ਰਿਤ ਬਿਰਖ ਦੇ ਅੰਮ੍ਰਿਤ ਫਲ ਜਿਸ ਨੇ ਛਕੇ ਭੁੰਚੇ ਹਨ, ਉਸ ਦੀ ਜਨਮ ਜਨਮ ਦੀ ਤਿਖਾ ਲਹਿ ਗਈ (ਮਿਟ ਗਈ) ਹੈ। ਵਾਹੁ, ਵਾਰਨੇ ਬਲਿ-ਹਾਰਨੇ ਐਸੇ ਸਤਿ ਸੰਗਤਿ ਸੰਜੋਗ ਦੇ, ਜਿਸ ਵਿਚ ਬੈਠ ਕੇ ਵਡੇ ਦੀਆਂ ਵਡਿ-ਆਈਆਂ ਦੇ ਗੁਣ ਗੁਰ-ਸ਼ਬਦ ਦੁਆਰਾ, ਸ਼ਬਦ-ਕੀਰਤਨ ਕਰਿ ਗਾਵੀਂਦੇ ਅਨਹਦਾਈਦੇ ਹਨ। ਵਾਹਿਗੁਰੂ ਅਜਿਹੀ ਸਤਿ ਸੰਗਤਿ ਦਾ ਆਪੇ ਹੀ ਮੇਲ ਮਿਲਾਉਂਦਾ ਹੈ, ਆਪੇ ਹੀ ਗੁਰੂ ਘਰ ਲਭਾਉਂਦਾ ਹੈ, ਕਿਉਂਕਿ ਗੁਰੂ ਘਰ ਬਿਨਾਂ ਸਤਿ ਸੰਗਤਿ ਕਿਤੇ ਲਭਦੀ ਹੀ ਨਹੀਂ। ਸਤਿ ਸੰਗਤਿ ਹੈ ਹੀ ਗੁਰੂ ਘਰ ਵਿਖੇ। ਹੋਰ ਸਭਿ ਪਾਜ ਬਗਲ-ਭਗਤ ਸੰਗਤਾਂ ਹਨ। ਸਤਿ ਸੰਗਤਿ ਦੀਆਂ ਨਕਲਾਂ ਹਨ। ਘੁਗੂ ਮਟ ਵਾਸੀਆਂ ਦੀਆਂ ਪਰਪੰਚ ਪੁਚੰਗਤਾਂ ਹਨ। ਬਸ, "ਜਹ ਸਤਿਗੁਰੁ ਤਹ ਸਤਸੰਗਤਿ ਬਣਾਈ"* ਅਤੇ ਗੁਰੂ ਨਾਨਕ ਦਸਮੇਸ਼

*ਗਉੜੀ ਗੁਆ: ਮ: ੩, ਪੰਨਾ ੧੬੦

ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ "ਸਤਿਗੁਰ ਬਾਝਹੁ ਗੁਰੁ ਨਹੀ ਕੋਈ"[1] ਸਤਿਗੁਰ ਗੁਰੂ ਗ੍ਰੰਥ ਸਾਹਿਬ ਬਾਝੋਂ ਹੋਰ ਕੋਈ ਗੁਰੂ ਨਹੀਂ। ਸੋ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਤਿਥੇ ਸ੍ਰੀ ਗੁਰੂ ਸਾਹਿਬ ਦੇ ਤਾਬਿਆ ਜੁੜੀ ਗੁਰਮੁਖ ਜਨਾਂ ਦੀ ਸੰਗਤ ਹੀ ਸਤਿ ਸੰਗਤਿ ਕਹਾ ਸਕਦੀ ਹੈ। ਬਗਲੇ ਭਗਤਾਂ ਦੀ, ਆਪੋਂ ਗੁਰੂ ਬਣ ਬੈਠੇ ਦੇਹਧਾਰੀਆਂ ਦੀ ਪਿਛਲਗ ਵਹੀਰ, ਸਣੇ ਉਸ ਦੇ ਪੀਰ ਦੇ ਹਰਗਿਜ਼ ਹਰਗਿਜ਼ ਸਤਿ ਸੰਗਤਿ ਨਹੀਂ ਕਹਾ ਸਕਦੀ। ਧੁਰ ਕੀ ਬਾਣੀ ਤੇ ਧੁਰ ਕੀ ਬਾਣੀ ਸੰਪੰਨ ਗੁਰੂ ਮਰਤਬੇ ਵਾਲਾ ਸਤਿਗੁਰੂ ਹੀ ਸਤਿਗੁਰੂ ਸੁਹਾਉਂਦਾ ਕਹਾਉਂਦਾ ਹੈ। ਸ਼ਬਦ-ਗੁਰ ਦੀਖਿਆ ਦੇਣ ਨੂੰ ਜੋ ਸਮਰੱਥ ਹੈ, ਸੋਈ ਸਤਿਗੁਰੂ ਸਦਾ ਸਕਦਾ ਹੈ। ਸਤਿਗੁਰ ਦੀ ਸੱਚੀ ਸੇਵਾ ਗੁਰਸ਼ਬਦ (ਗੁਰ ਭਗਤਿ) ਹੈ।

"ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥"[2]
"ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥"[3]
"ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥ ੬ ॥"[3]

ਗੁਰਮੁਖ ਗੁਰ-ਸੇਵਕਾਂ ਨੂੰ ਗੁਰਸ਼ਬਦ ਕਮਾਈ ਕਰਿ ਸਤਿਗੁਰ ਸੇਵਿਆ ਸੁਹਾਵੰਦਾ ਹੈ। ਉਨ੍ਹਾਂ ਨੇ ਹੀ ਗੁਰਮਤਿ ਨਾਮ ਵਾਸਤਵ ਵਿਚ ਰਿਦੰਤਰ ਵਸਾਇਆ ਹੈ। ਨਾਮ ਰਿਦੰਤਰ ਵਸਣ ਰਸਣ ਕਰਿ ਜੋਤੀ ਸਰੂਪ ਵਾਹਿਗੁਰੂ ਨਿਖਾਰ ਕੇ, ਨਿਰਮਲ ਹੋ ਕੇ ਘਟ ਅੰਤਰ ਵਿਗਸਦਾ ਤੇ ਵਿਗਸ ਕੇ ਜਲਵਾ-ਪਜ਼ੀਰ ਹੁੰਦ ਹੈ। ਫੇਰ ਇਸ ਮਨ ਅੰਤਰ ਅਹੰਗਤਾ ਹਉਮੈ ਮੈਲ ਦੀ ਰਿਸ਼ਮ ਮਾਤਰ ਰਾਇ ਭੀ ਨਹੀਂ ਰਹਿੰਦੀ। ਅਜਿਹੇ ਗੁਰਮੁਖ ਜਨ ਹੀ ਦਰ ਸੱਚੇ (ਸੱਚੀ ਦਰਗਾਹੇ) ਸੋਭਾ ਪਾਉਂਦੇ ਹਨ। ਜੈਸਾ ਕਿ ਇਹ ਤੁਕ ਸਾਫ਼ ਨਿਸਚਾ ਕਰਾਉਂਦੀ ਹੈ—

"ਬਿਨੁ ਗੁਰ ਨਾਮੁ ਨ ਪਾਇਆ ਜਾਇ ॥
ਸਿਧ ਸਾਧਿਕ ਰਹੇ ਬਿਲਲਾਇ ॥"

ਕਿ ਸਤਿਗੁਰ ਬਾਝੋਂ ਨਾਮ ਨਹੀਂ ਪਾਇਆ ਜਾ ਸਕਦਾ। ਬਥੇਰੇ ਸਿਧ ਸਾਧਿਕ ਬਿਲਲਾਉਂਦੇ ਫਿਰਦੇ ਹਨ—

"ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥"[5]
"ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੇ ॥"[6]

---

[1] ਆਸਾ ਮ: ੩, ਪਟੀ, ਪੰਨਾ ੪੩੫
[2] ਸਿਰੀ ਰਾਗ ਮ: ੩, ਪੰਨਾ ੬੬
[3] ਸਿਰੀ ਰਾਗ ਮ: ੧, ਪੰਨਾ ੬੧
[4] ਮਾਝ ਮ: ੩, ਪੰਨਾ ੧੧੫
[5] ਸੂਹੀ ਮ: ੫, ਪੰਨਾ ੭੪੦
[6] ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੬

ਸਾਧਿਕ ਸਿਧ ਜਿਸੈ ਕਉ ਫਿਰਦੇ ॥
ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥ ੨ ॥
[ਮਾਝ ਮ: ੫ ਘਰੁ ੧, ਪੰਨਾ ੧੩੦

ਅਗਮ ਅਗੋਚਰੁ ਕਿਛੁ ਮਿਤਿ ਨਹੀ ਜਾਨੀ ॥
ਸਾਧਿਕ ਸਿਧ ਧਿਆਵਹਿ ਗਿਆਨੀ ॥
ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥
[ਮਾਝ ਮ: ੫, ਪੰਨਾ ੧੦੪

ਵਡਾ ਵਡਾ ਆਖੈ ਸਭੁ ਕੋਈ ॥
ਗੁਰ ਬਿਨੁ ਸੋਝੀ ਕਿਨੈ ਨ ਹੋਈ ॥ ...੧੨॥
[ਮਾਰੂ ਮ: ੧, ਪੰਨਾ ੧੦੩੫

ਤ੍ਰੈਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥ ੧ ॥
ਅਚਰਜੁ ਕਿਛੁ ਕਹਣੁ ਨ ਜਾਈ ॥
ਬਸਤੁ ਅਗੋਚਰ ਭਾਈ ॥ ੧ ॥ ਰਹਾਉ ॥
ਮੋਲੁ ਨਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ ੨ ॥
[ਰਾਮਕਲੀ ਮ: ੫, ਪੰਨਾ ੮੮੩

ਸਤਿਗੁਰ ਦਾ ਸੇਵਕ ਸਿਖ ਬਣੇ ਬਿਨਾਂ ਕਿਸੇ ਭੀ ਸਿਧ ਸਾਧਕ ਗਿਆਨੀ ਧਿਆਨੀ ਨੂੰ ਸੱਚੇ ਦਰ ਦੀ ਸੋਝੀ ਨਹੀਂ, ਨਾ ਹੀ ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਸਤਿਗੁਰ, ਸੱਚਾ ਸਤਿਗੁਰ ਪੂਰੇ ਭਾਗਾਂ ਕਰਕੇ ਹੀ ਮਿਲਦਾ ਹੈ। ਸਤਿਗੁਰ ਬਿਨਾਂ, ਸਤਿਗੁਰ ਦੇ ਸੱਚੇ ਦਰ ਦਾ ਸੇਵਕ ਬਣੇ ਬਿਨਾਂ, ਮਨ ਦੀ ਮੈਲ, ਮਨ ਦੀ ਹਉਮੈ ਦੀ ਕਾਈ ਦੂਰ ਨਹੀਂ ਹੁੰਦੀ। ਨਾ ਹੀ ਕਿਸੇ ਦਾ ਮਨ ਨਿਰਮਲ ਹੋ ਸਕਦਾ ਹੈ। ਇਹ ਕੇਵਲ ਗੁਰੂ ਦੇ ਗੁਰਮੁਖ ਸਿਖ ਹੀ ਹਨ, ਜਿਨ੍ਹਾਂ ਦੇ ਮਨ ਆਰਸੀ ਵਾਗੂੰ ਨਿਰਮਲ ਹੋ ਜਾਂਦੇ ਹਨ। ਜਿਨ੍ਹਾਂ ਗੁਰਮੁਖਾਂ ਦੇ ਮਨ ਗੁਰਸ਼ਬਦ ਕਮਾਈ ਕਰਿ ਆਰਸੀ ਵਾਗੂੰ ਨਿਰਮਲ ਹੋ ਜਾਂਦੇ ਹਨ ਉਹਨਾਂ ਦੀ ਹਉਮੈ ਦੀ ਕਾਈ ਸਭ ਉਤਰ ਜਾਂਦੀ ਹੈ, ਲਹਿ ਜਾਂਦੀ ਹੈ, ਫੇਰ ਤਿਨ੍ਹਾਂ ਦੇ ਆਰਸੀ ਵਤ ਕੂੰਗੂ ਹੋਏ ਮਨ ਨੂੰ ਮੋਰਚਾ (ਜੰਗਾਲ) ਨਹੀਂ ਲਗਦਾ। ਗੁਰਮੁਖਾਂ ਦੇ ਆਰਸੀ ਵਤ ਨਿਰਮਲ ਹੋਏ ਮਨ ਅੰਦਰ ਹੀ ਦ੍ਰਿਸ਼ਟਮਾਨ ਪਸਾਰੇ ਤੋਂ ਅੱਪ੍ਰਰ ਗ਼ੈਬੀ ਮੁਜ਼ਾਹਰੇ ਸੁਤੇ ਹੀ ਪ੍ਰਤੀਬਿੰਬਤ ਅਤੇ ਦਿੱਬ ਲਤੀਫ਼ਤ ਹੋਏ ਰਹਿੰਦੇ ਹਨ। ਇਸ ਆਤਮ ਅਬਿਨਾਸ਼ੀ ਨਿਰਮਲ ਬਿਵਸਥਾ ਨੂੰ ਪਹੁੰਚ ਕੇ ਅਨਹਤ ਬਾਣੀ ਵਾਲੇ ਘਨਘੋਰ ਕੀਰਤਨੀ

ਸ਼ਬਦ ਦਸਮ ਦੁਆਰ ਵਿਖੇ ਵਜਦੇ ਸੁਣਾਈ ਦੇਣ ਲਗ ਪੈਂਦੇ ਹਨ। ਇਸ ਸੱਚੀ ਹਕੀਕੀ ਬਿਵਸਥਾ ਵਿਚ ਗੁਰ-ਸ਼ਬਦੀਂ ਹੀ ਸਮਾਈਦਾ ਹੈ। ਬਿਨ ਸਤਿਗੁਰੂ ਦੇ ਅਤੇ ਬਿਨ ਸਤਿਗੁਰ-ਦੀਖਿਆ ਗੁਰ-ਸ਼ਬਦ ਕਮਾਈ ਦੇ ਇਸ ਅਗੰਮੀ ਖੇਡ ਦਾ ਨਜ਼ਾਰਾ ਕਿਸੇ ਤੋਂ ਵੀ ਦੇਖਿਆ ਨਹੀਂ ਜਾ ਸਕਦਾ। ਸਤਿਗੁਰ ਨੇ ਕਿਰਪਾ ਕਰ ਕੇ ਆਪਣੇ ਗੁਰਮੁਖ ਸਿਖਾਂ ਨੂੰ ਆਪੇ ਹੀ ਸਭ ਕੁਝ ਦਿਖਾ ਦਿਤਾ ਹੈ ਅਤੇ ਆਪਣਾ ਵਾਹਿਗੁਰੂ ਅਭੇਦ ਜੋਤੀ ਸਰੂਪ ਦਰਸ਼ਨ ਭੀ ਦਰਸਾ ਦਿਤਾ ਹੈ। ਫੇਰ ਇਕ ਵਾਰ ਇਹ ਕੁਛ ਦਿਖਾਇ ਕੇ, ਆਪਣਾ ਆਪ ਸ੍ਵੈ ਸਰੂਪ ਦਰਸਾਇ ਕੇ ਜੋਤੀ ਸਰੂਪ ਪਿਆਰੇ ਦਰਸ਼ਨਾਂ ਵਾਲਾ ਪਿਆਰਾ, ਸਦਾ ਲਈ ਅੰਤਰ-ਆਤਮੇ ਆਪਣੇ ਆਪ ਹੀ ਮਿਲ ਰਹਿੰਦਾ ਹੈ, ਕਦੇ ਦੂਰ ਨਹੀਂ ਹੁੰਦਾ। ਇਸ ਬਿਧ ਗੁਰਮੁਖ ਨਾਮ ਅਭਿਆਸੀ, ਜੋਤੀ ਜੋਤਿ ਮਿਲ ਰਹਾਸੀ ਜਨ ਸਹਜੇ ਹੀ ਸਹਿਜ ਬਿਵਸਥਾ ਵਿਖੇ ਸਮਾਏ ਰਹਿੰਦੇ ਹਨ। ਬਸ, ਗੁਰਮੁਖਾਂ ਦੀ ਸਦਾ ਇਕਸ ਸੇਤੀ ਹੀ ਲਿਵ ਲਗੀ ਰਹਿੰਦੀ ਹੈ। ਉਹਨਾਂ ਦੇ ਅੰਦਰੋਂ ਦੂਜਾ ਭਰਮ ਗੁਰ-ਸ਼ਬਦ ਦੀ ਕਲਾ-ਕ੍ਰਿਸ਼ਮੀ ਕਿਰਪਾ ਕਰਿ ਦੂਰ ਹੋ ਗਿਆ ਹੁੰਦਾ ਹੈ। ਬਸ ਉਹ ਕਾਇਆਂ ਅੰਦਰ ਹੀ ਆਤਮ ਕੇਲ ਕਰੰਦੇ ਰਹਿੰਦੇ ਹਨ, ਤੇ ਪ੍ਰਮਾਤਮਾ ਸੰਜੋਗ ਭੋਗ ਲਲਤ ਲੀਲਾ ਰਚਦੇ ਰਹਿੰਦੇ ਹਨ।

## ਸੁੰਨ*

ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥
ਘਟਿ ਘਟਿ ਸੁੰਨ ਕਾ ਜਾਣੈ ਭੇਉ ॥
ਆਦਿ ਪੁਰਖੁ ਨਿਰੰਜਨ ਦੇਉ ॥
ਜੋ ਜਨੁ ਨਾਮ ਨਿਰੰਜਨ ਰਾਤਾ ॥
ਨਾਨਕ ਸੋਈ ਪੁਰਖੁ ਬਿਧਾਤਾ ॥ ੫੧ ॥

[ਰਾਮਕਲੀ ਮ: ੧ ਸਿਧ ਗੋਸਟਿ, ਪੰਨਾ ੯੪੩

ਵਿਆਖਿਆ—ਜਿਸ ਵਡਭਾਗੇ ਜਨ ਨੇ ਤੁਰੀਆ ਪਦ ਵਾਲੀ ਸੁੰਨ ਸਮਾਧ ਵਿਚ ਸਮਾਇ ਕੇ ਜਗਮਗ ਜੋਤਿ ਸੁੰਨੀਸ਼ਰ ਪ੍ਰਮਾਤਮਾ ਜੋਤੀ ਸਰੂਪ ਨੂੰ ਸਾਂਗੋ ਪਾਂਗ ਲਖ ਲਿਆ ਹੈ, ਉਸਨੂੰ ਅੰਤਰ ਆਤਮੇ ਭੀ ਤੇ ਸਰੀਰ ਤੋਂ ਬਾਹਰ ਭੀ ਜਾ ਕੇ

---

*ਸਿਧ ਗੋਸਟਿ ਦੀ ੫੧ਵੀਂ ਪਉੜੀ ਦੀ ਵਿਆਖਿਆ ਪਿਛੋਂ ਸ੍ਰੀਮਾਨ ਭਾਈ ਸਾਹਿਬ ਜੀ ਤੋਂ ਕਰਵਾ ਕੇ ਪਿਛਲੀਆਂ ਐਡੀਸ਼ਨਾਂ ਵਿਚ ਅੰਤਿਕਾ ਨੰ: ੧ ਦੀ ਸ਼ਕਲ ਵਿਚ ਦਰਜ ਕੀਤੀ ਗਈ ਸੀ, ਜੋ ਇਸੇ ਅੰਕ ਵਿਚ ਆਉਣੀ ਚਾਹੀਦੀ ਸੀ। ਸੋ ਹੁਣ ਇਸੇ ਸੰਬੰਧਤ ਅੰਕ ਦੇ ਅਖੀਰ ਵਿਚ ਦਰਜ ਕਰ ਦਿਤੀ ਗਈ ਹੈ।

ਤ੍ਰਿਭਵਣ ਪਸਾਰੇ ਅੰਦਰ ਜਗਮਗ ਜੋਤਿ ਸੁੰਨੀਸ਼ਰੀ ਪ੍ਰਮਈਸ਼ਰ ਪ੍ਰਮਾਤਮਾ ਹੀ ਪ੍ਰਗਟ ਪਹਾਰੇ ਪਰਤੱਖ ਹੋਇ ਪ੍ਰਕਾਸ਼ਿਆ ਹੈ। ਤਿਸ ਨੂੰ ਹੀ ਪਾਪ ਪੁੰਨ ਤੋਂ ਨਿਰਲੇਪ ਹੋਣ ਤੇ ਸਦਾ ਨਿਰਲੇਪ ਰਹਿਣ ਦੀ ਦਸ਼ਾ ਪ੍ਰਾਪਤ ਹੁੰਦੀ ਹੈ। ਤਿਸ ਨੂੰ ਪਾਪ ਪੁੰਨ ਪੋਹ ਹੀ ਨਹੀਂ ਸਕਦੇ, ਅਰਥਾਤ, ਉਹ ਪਾਪ ਪੁੰਨ ਵਿਚ ਪ੍ਰਵਿਰਤ ਹੀ ਨਹੀਂ ਹੋ ਸਕਦਾ। ਓਹੋ ਅਖੰਡਾਕਾਰ ਸਾਕਸ਼ਾਤ-ਕਾਰਤਾ ਨੂੰ ਪਰਤੱਖ ਕਰਨ-ਹਾਰਾ ਗੁਰਮੁਖ ਜਨ ਹੀ ਘਟ ਘਟ ਵਿਖੇ ਰਵ ਰਹੇ ਸਰਬ ਸੁੰਨੀਸ਼ਰ ਜੋਤਿ ਜੋਤੀਸ਼ਰ ਆਦਿ ਪੁਰਖ ਨਿਰੰਜਨ ਦੇਉ ਦਾ ਤੱਤ ਭੇਉ ਜਾਣ ਸਕਦਾ ਹੈ, ਹੋਰ ਕੋਈ ਨਹੀਂ। ਬਸ, ਜੋ ਜਨ ਗੁਰਮਤਿ ਅਭਿਆਸ ਦੀ ਅਤੁਟ ਕਮਾਈ ਕਰ ਕੇ ਨਾਮ ਨਿਰੰਜਨ ਰੰਗ ਜੋਤਿ ਚਲੂਲਿਆਂ ਵਿਚ ਰਤਿਆ ਗਿਆ ਹੈ, ਉਹ ਨਾਮ ਨਾਮੀ ਅਭੇਦ ਨਿਰੰਜਨ ਰੂਪ ਹੀ ਹੋ ਗਿਆ ਹੈ। ਨਾਮ ਨਿਰੰਜਨ ਵਿਚ ਰੰਗੀਜ ਕੇ ਅਤੇ ਤੱਦ ਰੂਪ ਹੋ ਕੇ ਉਹ ਆਤਮ ਜੋਤਿ ਸੰਮੇਲਨੀ ਇਕ-ਮਿਕਤਾ ਕਰਕੇ ਨਾਮੀ ਵਾਹਿਗੁਰੂ ਪੁਰਖ ਬਿਧਾਤੇ ਦੇ ਨਿਰੰਜਨੀ ਸਰੂਪ ਵਿਚ ਅਭੇਦ ਹੋ ਗਿਆ ਹੈ।

# ੪

# ਆਤਮ ਭੋਗ

ਅੰਮ੍ਰਿਤ ਨਾਮ ਨਿਧਾਨ ਰੂਪੀ ਸੱਚਾ ਵਖਰੁ ਗੁਰੂ ਦੁਆਰਿਓਂ ਕਾਇਆਂ ਅੰਦਰਿ ਸੰਚਰਾਇ ਕੇ ਗੁਰਮੁਖ ਜਨ ਇਸੇ ਵਖਰ ਦੀ ਅਤਿ ਤਤ ਅਨੰਦ ਲੁਤਫ਼ ਲਤੀਫ਼ੀ ਪਰੇ ਤੋਂ ਪਰੇ ਅਭਿਆਸ ਕਮਾਈ ਦਾ ਵਣਜ ਵਪਾਰ ਕਰਦੇ ਰਹਿੰਦੇ ਹਨ। ਅਗਾਧ ਆਨੰਦ ਵਿਚਿ ਸ਼ਬਦ ਤ੍ਰੰਗੀ ਹੋ ਕੇ ਓਹਨਾਂ ਦੇ ਅੰਦਰੋਂ ਅਗੰਮੀ ਤ੍ਰਗਾਂ ਸਿਫ਼ਤ ਸਲਾਹ ਦੀਆਂ ਉਠਦੀਆਂ ਹਨ ਤੇ ਅਗੰਮੀ ਸ਼ਬਦ-ਧੁਨੀਆਂ ਦਸਮ ਦੁਆਰਿਓਂ ਸੁਣਦੇ ਹਨ। ਉਸ ਅਲੌਕਿਕ ਨਜ਼ਾਰੇ ਦੇ ਅਨੰਦ ਤੋਂ ਤ੍ਰੰਗਤ ਹੋ ਕੇ (ਉਕਸਤ ਹੋ ਕੇ) ਉਹ ਅਹਿਨਿਸ ਕੀਰਤਨ, ਸ਼ਬਦ-ਕੀਰਤਨ ਮਈ ਸੁਕ੍ਰਿਤ ਸਾਰ ਕਰਨੀ ਵਿਚ ਮਸ਼ਗੂਲ ਰਹਿੰਦੇ ਹਨ। ਗੁਰਮੁਖਾਂ ਦੀ ਇਹ ਸਾਰ ਕੀਰਤਿ ਕਰਨੀ ਹੀ ਉਹਨਾਂ ਨੂੰ ਮੋਖ ਦੁਆਰ, ਸਚਖੰਡ ਮਈ ਮੋਖ ਦੁਆਰ ਦੇ ਨਿਵਾਸ ਦਾ ਖਿਨ ਖਿਨ ਨਿਵਾਸੀ ਬਣਾਉਂਦੀ ਹੈ। ਇਉਂ ਜੀਵਨ ਮੁਕਤ ਹੋਇ ਕੇ ਓਹ ਅਨਦਿਨ ਹਰਿ ਰੰਗ-ਰਤੜੇ ਹੀ ਰਹਿੰਦੇ ਹਨ ਅਤੇ ਰੰਗ-ਰਤੜੀ ਰੰਗਣ ਵਿਚ ਚਲੂਲਤ ਹੋਇ ਕੇ ਹਰਿ ਗੁਣ ਗਾਂਵਦੇ ਹਨ। ਇਸੁ ਬਿਧੀ ਗੁਣ ਗਾਂਵਦਿਆਂ ਨੂੰ ਹੀ ਗ਼ੈਰ ਮਹਲੀ ਪ੍ਰੀਤਮ ਪਿਰੀ ਪਿਆਰਾ ਆਪਣੇ ਮਹਿਲਾਂ ਅੰਦਰ ਬੁਲਾਇ ਲੈਂਦਾ ਹੈ। ਸਤਿਗੁਰ ਦਾਤਾ ਆਪਣੀ ਦਾਤਿ ਸ਼ਬਦ-ਕਮਾਈ ਦੁਆਰਾ ਹੀ ਮਿਲਾਇਆ ਮਿਲਦਾ ਹੈ। ਪੂਰੇ ਭਾਗਾਂ ਕਰਕੇ ਸ਼ਬਦ ਗੁਰਮੰਤ੍ਰ ਉਹਨਾਂ ਦੇ ਮਨ ਅੰਦਰਿ ਵਸ ਜਾਂਦਾ ਹੈ। ਇਹ ਨਾਮ ਦੀ ਹੀ ਸੱਚੀ ਵਡਿਆਈ ਹੈ ਜੋ ਗੁਰੂ ਘਰੋਂ ਮਿਲਦੀ ਹੈ ਅਤੇ ਗੁਰੂ ਘਰ ਦੇ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦੀ ਹੈ, ਹੋਰ ਕਿਤੋਂ ਨਹੀਂ। ਜਿਨ੍ਹਾਂ ਨੂੰ ਸੱਚੇ ਸਾਹਿਬ ਨੇ ਆਪਣੇ ਦਰੋਂ ਘਰੋਂ ਸੱਚੀ ਸਿਫਤਿ ਸਾਲਾਹ ਬਖਸ਼ੀ ਹੈ ਅਤੇ ਖਿਨੁ ਖਿਨੁ ਗੁਣ ਗਾਵਣ ਦਾ ਸੱਚਾ ਉਮਾਹਾ ਪਰਦਾਨ ਕੀਤਾ ਹੈ, ਜੋ ਕੋਈ ਭੀ ਗੁਰਮੁਖ ਜਨ ਇਸ ਪ੍ਰਕਾਰ ਦਾ ਗੁਰੂ ਕਰਤਾਰ ਦੇ ਦਰੋਂ ਘਰੋਂ ਵਰਸਾਇਆ ਗੁਰੂ ਘਰ ਵਿਖੇ ਹੋਇਆ ਹੈ, ਯਾ ਵਰਤਮਾਨ ਸਮੇਂ ਵਿਖੇ ਦੇਹ ਚੋਲਾ ਧਾਰੀ ਹੈ ਅਤੇ ਜਿਸ ਉਤੇ ਭੀ ਉਪਰਲੀ ਗਹਿਣ ਗਤਿ ਵਰਤੀ ਵਾਪਰੀ ਹੈ, ਓਹ ਮਹਾਂ ਆਨੰਦ ਅਹਿਲਾਦੀ ਬਿਸਮਾਦ ਵਿਚ ਮਸਤ ਹੋ ਕੇ ਇਉਂ ਇਲਾਹੀ

ਅਲਾਪਨਾ ਅਲਾਪ ਕੇ ਗਾ ਉਠਿਆ ਹੈ, ਯਥਾ ਗੁਰਵਾਕ—

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥
ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥
ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥

[ਗਉੜੀ ਛੰਤ ਮਹਲਾ ੫, ਪੰਨਾ ੨੪੭

ਸੱਚਾ ਅਨੰਦ ਮਹਾਂ ਮੰਗਲ ਵਾਹਿਗੁਰੂ ਦੇ ਵਸਲ (ਮਿਲਾਪ) ਦਾ ਹੈ। ਵਸਲ ਹੋਣ ਸਾਰ ਹੀ ਵਸਲ-ਅਨੰਦੀ ਹਬੀਬ ਦੇ ਮਨ ਅੰਦਰ ਬੇਹਦ ਹੁੱਬ ਭਰੀਆਂ ਵਧਾਈਆਂ ਵਜ ਉਠਦੀਆਂ ਹਨ, ਕਿਉਂਕਿ ਮਹਿਬੂਬ ਲਾਲ ਪਿਆਰਾ ਪ੍ਰੀਤਮ ਕਾਇਆਂ ਘਟ ਰੂਪੀ ਘਰ ਅੰਦਰਿ ਹੀ ਆਨਿ ਵੁਠਦਾ ਹੈ। ਲਾਲ ਗੁਪਾਲ ਠਾਕੁਰ ਦਾ ਘਟੰਤਰੀ ਮਿਲਾਪ, ਅਪੂਰਬ ਦਰਸ਼ਨ ਅਨੰਦ, ਗੂੜ੍ਹਾ ਲਾਲ ਲਧੰਮੀ ਸੋਹਾਗ, ਸੋਹਾਗਨ ਦੇ ਮਸਤਕ ਮੁਖਾਰਬਿੰਦ ਉਤੇ ਨੂਰੋ ਨੂਰ ਹੋ ਕੇ ਆਣ ਪਰਗਟ ਹੁੰਦਾ ਹੈ ਅਤੇ ਨਿਕਟਵਰਤੀ ਸਤਿਸੰਗ ਦੀਆਂ ਸੋਹਾਗ-ਵੰਤੀਆਂ ਸਖੀਆਂ ਸਹੇਲੀਆਂ ਇਸ ਨਵਲ ਸੋਹਾਗ ਭਾਗ ਦੇ ਮੰਗਲ ਮਈ ਸੋਹਲੇ ਗਾਵਣ ਲਗ ਪੈਂਦੀਆਂ ਹਨ ਅਤੇ ਪਰਮਾਰਥੀ ਸੰਬੰਧ ਵਾਲੇ ਸਹੋਦਰ ਅਤੇ ਸੁਹਿਰਦ ਮੀਤ ਬੰਧਪ ਜਨ ਭੀ ਮਹਾਂ ਮਹਿਜ਼ੂਜ਼-ਖ਼ਾਤਰ ਹੁੰਦੇ ਹਨ ਅਤੇ ਦੂਤਾਂ ਦੁਸ਼ਮਨਾਂ ਦਾ ਥਾਉਂ ਥੇਹ ਭੀ ਕਿਤੇ ਨਹੀਂ ਰਹਿੰਦਾ ਅਤੇ ਨਭ ਅਰਸ਼-ਵਜੰਤਰੀ ਇਲਾਹੀ ਨਾਦ ਵਾਲੇ ਅਣ-ਵਜਾਏ ਵਾਜੇ ਅਜ਼ਗੈਬੋਂ ਹੀ ਗਗਨ-ਘਟ ਅੰਦਰਿ ਉਤਰ ਕੇ ਵਜਣ ਲਗ ਪੈਂਦੇ ਹਨ। ਐਉਂ ਜਿਵੇਂ ਪਿਰ ਘਰਿ ਆਏ ਦੀ ਮੰਗਲ ਵਧਾਈ ਦਿੰਦੇ ਹਨ ਅਤੇ ਵਧਾਈਆਂ ਮਈ ਮੰਗਲ ਗਾਵੰਦੇ ਹਨ ਅਤੇ ਰਸ-ਰਮਨੜੀ ਨਵਲ ਬਹੁਰੀਆ ਸੋਹਾਗਨੀ ਆਤਮਾ ਦੀ ਵਸਲ ਵਸਾਲੀ ਸੇਜ ਪਰਮਾਤਮਾ ਪਿਰੀ ਰਸਾਲੂ ਦੇ ਸੰਗਿ ਘਟੰਤਰਿ ਹੀ ਵਿਛ ਜਾਂਦੀ ਹੈ। 'ਪ੍ਰਿਅ ਅੰਕਿ ਅੰਕੁ ਮਿਲਾਈ' ਦੀਆਂ ਅਗੰਮ-ਅਹਿਲਾਦੀ ਵਧਾਈਆਂ ਮਈ ਅਨਹਤ ਧੁਨੀਆਂ ਦੀ ਉਨਮਨੀ ਰੁਣਝੁਣਕਾਰ ਹੁਣ ਅੰਦਰੋਂ ਹੀ ਉਪਜ ਪੈਂਦੀ ਹੈ। ਰਿਦੰਤਰੀ ਸੇਜ ਉਤੇ ਅਚਰਜ ਆਤਮ-ਅਨੰਦੀ ਭੋਗ ਹੋਣ ਲਗ ਪੈਂਦੇ ਹਨ, ਜਿਨ੍ਹਾਂ ਦਾ ਸੁਆਦ ਅਤਿ ਅਨੂਪ ਬਿਸਮਾਦ ਵਾਲਾ ਹੁੰਦਾ ਹੈ। ਵਿਸ਼ੇ ਭੋਗ ਸੁਆਦ ਇਸ ਅਗਾਧ ਆਤਮ-ਭੋਗ ਅਨੰਦੀ ਸੁਆਦ ਦੇ ਮੁਕਾਬਲੇ ਤਸੂ ਮਾਤਰ ਭੀ ਨਹੀਂ, ਅਤੀਅੰਤ ਹੀ ਤੁਛ ਹੈ। ਏਸ ਆਤਮ ਭੋਗ ਅਨੰਦ ਦਾ ਪਾਰਾਵਾਰ ਹੀ ਕੁਛ ਨਹੀਂ। ਵਿਸ਼ੇ ਭੋਗ ਦਾ ਸੁਆਦ ਤਾਂ ਤਨਕ ਛਿਨ ਪਿਛੋਂ

ਫਿਕਾ ਪੈ ਜਾਂਦਾ ਹੈ, ਆਤਮ-ਭੋਗ ਰਹੱਸੀ ਆਨੰਦ ਸੁਆਦ ਛਿਨ ਛਿਨ ਸਹਿਜ ਤਾਰ ਵਿਚ ਵਧਦਾ ਹੀ ਰਹਿੰਦਾ ਹੈ, ਘਟਦਾ ਕਦੇ ਨਹੀਂ, ਨਾ ਕਦੇ ਫਿੱਕਾ ਪੈਂਦਾ ਹੈ। ਜਦੋਂ ਇਸ ਦੀ ਝਾਲ ਝਲੀ ਨਹੀਂ ਜਾਂਦੀ ਤਾਂ ਇਸ ਸੁਆਦ ਦੀ ਅਜਰ-ਪਦ-ਜਰਨੀ ਸਹਜ ਬਿਵਸਥਾ ਬਣ ਆਉਣ ਲਈ ਨਵਲ ਸੋਹਾਗਣੀ ਵਲੋਂ ਜੋਦੜੀਆਂ ਹੋਣ ਲਗ ਪੈਂਦੀਆਂ ਹਨ : ਹੇ ਰੀਸਾਲੂ ਸੁਖਦਾਈ ਕੰਤੜੇ ! ਸਹਜੇ ਸਹਜੇ ਸੇਜੜੀ ਨੂੰ ਰਾਵੋ ! ਜਾਂ ਤੇ ਸਹਜ ਆਤਮ-ਭੋਗ ਰਸਰੰਗ ਬਣਿਆ ਰਹੇ। ਅਜਰ ਜਰੰਨੜੀ ਸਹਜ ਸੁਖ ਆਤਮ-ਭੋਗ ਭੋਗੰਨੜੀ ਸਦਾ-ਸੋਹਾਗਣ ਦੀਆਂ ਅਮਰਤੰਗੀ ਕ਼ਾਂਗਾਂ ਚਾਂਗਾਂ ਅਨੇਕ ਵਾਰ' ਸੁਤੇ ਪ੍ਰਕਾਰ ਹੀ ਆ-ਮੁਹਾਰੀਆਂ (automatically) ਇਉਂ ਨਿਕਲ ਜਾਂਦੀਆਂ ਹਨ ਅਤੇ ਨਿਜ ਸੋਹਾਗ ਭਾਗ ਦੇ ਅਨਹਦ ਨਾਦੀ ਸੋਹਿਲੜੇ ਅਣਵਸ ਹੀ ਅੰਦਰੋਂ ਗੂੰਜ ਉਠਦੇ ਹਨ, ਜੈਸਾ ਕਿ ਇਹ ਗੁਰਵਾਕ ਸੀਨਾ ਚਾਕ ਦੁਹਾਈ ਫੇਰਦਾ ਹੈ, ਸੋਹਾਗ ਸ਼ਾਦੀ ਦਾ ਢੰਡੋਰਚੀ ਬਣ ਕੇ। ਯਥਾ ਗੁਰਵਾਕ—

ਅਨਹਦੋ ਅਨਹਦੁ ਵਾਜੈ ਰੁਣਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣਝੁਣਕਾਰੇ ॥ ੧ ॥

[ਆਸਾ ਮਹਲਾ ੧, ਪੰਨਾ ੪੩੬

ਇਹ ਕੋਈ ਅਲੰਕਾਰਕ ਰਚਨਾ ਨਹੀਂ ਹੈ, ਤੱਤ ਹਕੀਕੀ ਘਟਨਾ ਹੈ। ਰਸ ਰਮਨੜੀ ਸੋਹਾਗਣਿ ਪ੍ਰਮਾਰਥੀ ਜਗਿਆਸਾ ਵਾਲੀ ਮੇਲ ਲਈ ਰੂਹੜੀ ਦੇ ਅੰਕ ਅੰਕ ਵਿਚੋਂ ਇਕ-ਮਿਕ ਵਸਲ ਮਿਲਾਪ ਦਾ ਅਲੌਕਿਕ ਹੜ ਰੋਮ ਰੋਮ ਵਿਚੋਂ ਸਫੁਟ ਹੋਇ ਹੋਇ ਨਿਕਲਦਾ ਹੈ। ਜੀਅਪ੍ਰਾਨ ਅੰਦਰਿ ਸੁਆਦ ਬਿਚੱਖਣ ਬਿਸਮਾਦ ਅਨੰਦ ਜਾਨ ਜੀਅਰਨੀ ਰੂਹੜੀ ਆਤਮ-ਭੋਗ ਭੋਗਾਇਨੀ ਆਪੇ ਤੋਂ ਬਾਹਰ ਹੋ ਕੇ ਖ਼ੁਸ਼ਨੂਦੀਆਂ ਭਰੀ ਟੇਰ ਵਿਗਸ ਵਿਗਸ ਕੇ ਅਤੇ ਬਿਸਮਨ ਬਿਸਮ ਹੋਇ ਕੇ ਪੁਕਾਰੇ ਬਿਨਾਂ ਰਹਿ ਨਹੀਂ ਸਕਦੀ, ਪੁਕਾਰਦੀ ਹੈ, ਹੱਡ-ਬੀਤੀ ਬਿਨੋਦ ਮਹਿਮਾ ਬਿਦਤਾਉਂਦੀ ਹੈ। ਅਤਿ ਪ੍ਰੀਤਮ ਮਨਮੋਹਨ ਘਟ ਸੋਹਨ ਸੇਜ ਰਮੀਅੜੇ ਰੀਸਾਲੂ ਲਾਲ ਗੋਪਾਲ ਸੰਗਿ ਰੰਗ-ਰਲੀਆਂ ਮਾਨਣ ਦਾ ਕਿਆ ਅਨੂਪ ਸੰਗਮ ਬਝ ਰਹਿਆ ਹੈ। ਲਾਲ ਰੰਗੀਲੜੇ ਸੇਤੀ ਰਚਿ ਮਿਚਣ ਦੇ ਸੰਗ ਸਾਥ ਹੀ ਮੇਰੇ ਕਪਾਟ ਖੁਲ੍ਹ ਗਏ। ਅਨਹਦੋ ਅਨਹਦ ਰੁਣਝੁਣਕਾਰੀ ਵਾਜੇ ਵੱਜਣ ਲਗ ਪਏ। ਇਕ ਵਾਰ ਇਹ ਕਪਾਟ ਖੁਲ੍ਹਣ ਦੀ ਦੇਰ ਹੀ ਸੀ ਕਿ ਦਿਨ ਰਾਤੀਂ ਹੀ ਸਤੇ

ਸਿਧ ਇਹੋ ਲੀਲ੍ਹਾ ਬੱਝੀ ਰਹਿਣ ਦਾ ਸਹਜ ਵਿਗਾਸ ਹੋ ਗਿਆ। ਸੰਸਾਰਕ ਬਿਖੇ ਰਸ ਤੋਂ ਉਪਰਾਮ ਹੋ ਕੇ ਅਨਹਦ ਰੁਣਝੁਣਕਾਰ ਦੇ ਰਸ ਦਾ ਸੁਆਦੀ (ਸੁਆਦ-ਬੈਰਾਗੀ) ਥੀਅ ਕੇ ਨਾਮ ਮਹਾਂ ਰਸ ਦਾ ਅਨੁਰਾਗੀ ਹੋ ਕੇ ਮੈਂ

ਸੁੰਨ ਮੰਡਲ

ਸੁੰਨ ਮੰਡਲ ਦੇ ਨਿਰਵਿਕਲਪ ਘਰ ਅੰਦਰ ਜਾ ਨਿਵਾਸ ਪਾਇਆ। ਇਹ ਸੁੰਨ ਮੰਡਲ ਘਰ ਐਸਾ ਹੈ ਜਿਥੇ ਕਿ ਆਦਿ ਪੁਰਖ ਅਪਰੰਪਰ ਪਿਆਰੇ ਦੇ ਪਰਤੱਖ ਦਰਸ਼ਨ ਮੈਨੂੰ ਸਤਿਗੁਰੂ ਨੇ ਕਰਾ ਦਿਤੇ ਹਨ। ਜਿਸ ਅਪ੍ਰੰਪਰ ਪੁਰਖ ਨੂੰ ਕੋਈ ਭੀ ਸੁਰ ਨਰ ਮੁਨ ਜਨ ਨਹੀਂ ਲਖ ਸਕਿਆ, ਨਾ ਲਖ ਸਕਦਾ ਹੈ, ਸੋ ਅਲੱਖ ਨਿਰੰਜਨ ਪਿਆਰਾ ਸਤਿਗੁਰੂ ਦੀ ਕਿਰਪਾ ਕਰਿ ਮੈਂ ਪਰਤੱਖ ਲਖ ਲਿਆ ਹੈ। ਮੇਰੀ ਆਸਣਿ-ਬੈਸਣੀ ਸੇਜ ਸਮਾਇਣੀ ਸਮਾਧੀ ਅੰਦਰ ਨਾਰਾਇਣ ਨਰਪਤਿ ਅਸਥਿਤ ਹੋ ਕੇ ਬੈਠ ਗਿਆ। ਮੈਂ ਤਿਸ ਦੇ ਰੂਪ ਨੂੰ, ਦਰਸ਼ਨ ਅਨੂਪ ਨੂੰ ਨਿਰਖਿ ਨਿਰਖਿ ਅਥਾਹ ਬਿਸਮਾਦ ਵਿਚ ਮੁਸਤਗਰਕ ਹਾਂ। ਗੁਰੂ ਨਾਨਕ ਸਾਹਿਬ ਮੋਹਰ ਲਾਉਂਦੇ ਹਨ ਕਿ ਇਹ ਨਾਮ ਰਤੇ ਬੈਰਾਗੀ ਜੀਵੜੇ ਦੀ ਤੱਤ-ਲਖਣੀ ਨੀਸ਼ਾਨੀ ਹੈ ਕਿ ਓਹ ਅਨਹਦ ਰੁਣਝੁਣਕਾਰੀ ਅਨੰਦ ਵਿਖੇ ਅਨਦਿਨ ਮਸਤੂਲ ਮਸਤ ਰਹਿੰਦੇ ਹਨ।

# ੫

# ਤੁਰੀਆ ਪਦ—ਅਗਮ ਪੁਰਾ-ਨਿਜ ਘਰ-ਸਹਜ ਪਦ

ਤਿਤ ਅਗਮਪੁਰੇ ਜਾਇ ਨਿਵਾਸ ਪਾਉਣ ਦਾ ਜ਼ਰੀਆ ਹੀਲਾ ਕੀ ਹੈ, ਸੋ ਸਤਿਗੁਰੂ ਅਗਲੇਰੇ ਪਉੜੇ ਅੰਦਰ ਇਉਂ ਵਰਨਣ ਕਰਦੇ ਹਨ—

ਤਿਤੁ ਅਗਮ ਤਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥
ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥
ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥
ਨਾਨਕ ਸਹਜਿ ਮਿਲੇ ਜਗ ਜੀਵਨ ਸਤਿਗੁਰ ਬੂਝ ਬੁਝਾਈਐ ॥੨॥
[ਆਸਾ ਮ: ੧, ਪੰਨਾ ੪੩੬

ਉਸ ਪਾਰ ਲੌਕਿਕ ਪੁਰੇ ਵਿਖੇ, ਜੋ ਮਨ ਬਾਣੀ ਇੰਦਰੀਆਂ ਦੇ ਵਿਸ਼ੇ ਤੋਂ ਪਰੇ ਹੈ, ਜਾਣਾ ਕਿਸ ਬਿਧਿ ਕਿਸ ਜਤਨ ਜੁਗਤੀ ਕਰ ਕੇ, ਕਿਸ ਸੰਜਮ ਕਰ ਕੇ ਹੋ ਸਕਦਾ ਹੈ ? ਇਸ ਦਾ ਉੱਤਰ ਅਗਲੀ ਤੁਕ ਹੈ। ਗੁਰ-ਸ਼ਬਦ ਕਮਾਉਣ ਮਈ ਸੁਕ੍ਰਿਤ ਕਰਨੀ ਵਾਲੇ ਸਾਰ ਗੁਣਾਂ (ਸਰਬ ਸ੍ਰੇਸ਼ਟ ਸਰਬੋਤਮ ਤੱਤ ਗੁਣਾਂ) ਰੂਪੀ ਸਚੁ ਸਰੂਪ ਸੰਜਮ ਨੂੰ ਧਾਰਨ ਕੀਤਿਆਂ ਓਹ ਅਗਮਪੁਰਾ ਪ੍ਰਾਪਤ ਹੁੰਦਾ ਹੈ। ਹੋਰ ਕੋਈ ਸੰਜਮ ਨਹੀਂ, ਕੋਈ ਉਪਾਉ ਨਹੀਂ। ਸੰਜਮ ਹੈ ਤਾਂ ਗੁਰਸ਼ਬਦ ਕਮਾਈ ਹੈ। ਅਤੇ ਗੁਰ-ਸ਼ਬਦ ਨਾਮ ਗੁਰਮੰਤ੍ਰ ਹੀ ਤਤ ਸਤ ਵਥੂ ਸਚ ਹੈ। ਸੱਚ ਰੂਪੀ ਵਖਰ ਹੈ ਤਾਂ ਕੇਵਲ ਗੁਰਮਤਿ ਨਾਮ ਹੈ। ਇਸ ਨਾਮ ਰੂਪੀ ਸਚੁ (ਸੱਚ ਵ੍ਖਰ) ਦੀ ਅਭਿਆਸ ਕਮਾਈ ਵਾਲਾ ਸੱਚਾ ਸੰਜਮ ਧਾਰਨ ਕੀਤਿਆਂ ਹੀ ਅਗਮ ਪੁਰੇ ਦੀ ਸੋਝੀ, ਸੱਚੀ ਸੂਝ ਬੂਝ ਪੈ ਸਕਦੀ ਹੈ, ਐਵੇਂ ਨਹੀਂ, ਭਾਵੇਂ ਕੋਈ ਲਖ ਯਤਨ ਆਨਮਤ ਸੰਜਮਾਂ ਦੀਆਂ ਦੁਕ੍ਰਿਤ ਕਰਨੀਆਂ ਕਰਿ ਗੁਜ਼ਰੇ। ਅਗਮਪੁਰੇ ਦੇ ਬਜਰ ਕਪਾਟ ਜਦ ਕਦ ਖੁਲ੍ਹਣੇ ਹਨ ਤਾਂ ਗੁਰਮਤਿ ਨਾਮ ਗੁਰ-ਸ਼ਬਦ ਦੀ ਅਭਿਆਸ ਕਮਾਈ ਦੁਆਰਾ ਹੀ ਖੁਲ੍ਹਣੇ ਹਨ। ਤੀਜੀ ਤੁਕ ਅੰਦਰਿ ਫੇਰ ਪਿਛਲੇ ਭਾਵ ਦੀ ਹੋਰ ਵੀ ਵਧਵੀਂ ਪ੍ਰੌੜ੍ਹਤਾ

ਕੀਤੀ ਗਈ ਹੈ ਅਤੇ ਨਿਰਣਤ ਕੀਤਾ ਗਿਆ ਹੈ ਕਿ ਕੇਵਲ ਗੁਰਸ਼ਬਦ (ਗੁਰਮਤਿ ਨਾਮ) ਦੀ ਕਮਾਈ ਕੀਤਿਆਂ ਹੀ ਅਗਮਪੁਰ ਮਈ ਨਿਜਘਰ ਵਿਖੇ ਜਾਈਦਾ ਸਮਾਈਦਾ ਹੈ ਅਤੇ ਤਤ ਗੁਰਮਤਿ ਗੁਣ (ਨਾਮ ਗੁਰਮੰਤ੍ਰ) ਦੀ ਪਾਰਸ ਕਮਾਈ ਦੁਆਰਾ ਹੀ ਗੁਣੀ-ਨਿਧਾਨ ਪਾਰਬ੍ਰਹਮ ਪਰਮੇਸ਼ਰ ਵਾਹਿਗੁਰੂ ਨੂੰ ਪਾਈਦਾ ਹੈ। ਗੁਣੀ-ਨਿਧਾਨ ਵਾਹਿਗੁਰੂ ਪਾਰਬ੍ਰਹਮ ਪਰਮੇਸ਼ਰ ਦੇ ਅਗਮ ਅਗੋਚਰ ਸਰੂਪ ਦੀ ਲਖਤਾ ਹੀ ਅਗਮਪੁਰੇ ਦੀ ਪ੍ਰਾਪਤੀ ਅਤੇ ਨਿਜ ਘਰ ਦਾ ਨਿਵਾਸ ਹੈ। ਪ੍ਰਮਾਤਮਾ ਦੀ ਅੰਸ ਵਿਛੜੀ ਹੋਈ ਆਤਮਾ ਦਾ ਅਸਲ ਘਰ, ਆਪਣਾ ਘਰੁ ਉਹ ਹੈ ਜਿਥੋਂ ਓਹ ਨਿਕਸ ਕੇ ਵਿਛੜੀ ਹੈ ਅਤੇ ਤ੍ਰੈਗੁਣ ਅਛਾਦਨੀ ਮਾਇਆ ਦੇ ਛਉੜਾਂ ਵਿਚ ਲਿਪਟ ਕੇ ਅਤੇ ਲਿਪਤ ਹੋ ਕੇ ਆਪਣੇ ਅਸਲੀ ਘਰ ਨੂੰ ਭੁਲਾਈ ਬੈਠੀ ਹੈ ਅਤੇ ਇਸੇ ਚਿਤਰ ਬਚਿਤਰ ਬਿਮੋਹਨੀ ਮਾਇਆ ਦੇ ਨਾਨ੍ਹਾ ਪਰਕਾਰੀ ਛਉੜ-ਲਪੇਟੇ ਭ੍ਰਮ-ਭੀਤੀ ਨਿਵਾਸ ਨੂੰ ਹੀ ਆਪਣਾ ਨਿਜ ਘਰ, ਅਸਲੀ ਘਰ ਸਮਝੀ ਬੈਠੀ ਹੈ। ਯਥਾ ਗੁਰਵਾਕ—

"ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥"[1]

"ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥੩॥"[2]

ਸਦਾ ਥਿਰ ਵਾਸ ਨਿਵਾਸੀ ਘਰ, ਸਦ ਅਸਥਿਤ ਰਹਿਣ ਵਾਲਾ ਘਰੁ, ਜਿਸ ਘਰ ਮਹਿ ਸਦਾ ਲਈ ਨਿਹਚਲ ਹੋ ਕੇ ਰਹਿਣਾ ਬਸਨਾ ਹੈ, ਇਹ ਚਾਰ ਦਿਹਾੜੇ ਦਾ ਆਰਜ਼ੀ ਘਰ ਛਡ ਕੇ ਜਿਥੈ ਜਾਇ ਵਰਤਣਾ ਹੈ, ਓਹੀ ਅਸਲੀ ਅਤੇ ਨਿਜ ਘਰ ਹੈ ਆਤਮਾ ਦਾ। ਓਸ ਨਿਜ ਘਰ ਵਿਖੇ ਨਿਵਾਸ ਪਾ ਕੇ ਇਹ ਕੁਝ ਵਾਪਰਦਾ ਹੈ। ਯਥਾ ਗੁਰਵਾਕ—

"ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥"[3]

ਨਿਝਰ ਝਰਨੀ ਅੰਮ੍ਰਿਤਧਾਰ ਦਾ ਅਚਰਜ ਰਸ ਨਿਜ ਘਰ ਨਿਵਾਸ ਪਾ ਕੇ ਹੀ ਪੀਵੀਦਾ ਹੈ। ਇਸ ਨਿਜ ਘਰ ਅਪੜ ਕੇ ਨੈਨ ਅਜਿਹੇ ਦਿਬ ਦ੍ਰਿਸ਼ਟੇ ਹੋ ਜਾਂਦੇ ਹਨ ਕਿ ਇਹਨਾਂ ਸਥੂਲ ਨੈਣਾਂ ਦੇ ਬਿਨਾ ਹੀ ਸਾਰੇ ਜਗਤ ਨੂੰ ਦੇਖ ਸਕੀਦਾ ਹੈ, ਸਾਰਾ ਜਗ ਦੇਖ ਲਈਦਾ ਹੈ, ਇਕੋ ਦ੍ਰਿਸ਼ਟੀ ਨਾਲ ਦੇਖ ਲਈਦਾ ਹੈ। ਨਿਜ ਘਰ ਸੋ ਹੈ ਜਿਥੇ ਨਿਵਾਸ ਕਰ ਕੇ ਸਤਿ ਪੁਰਖ ਅਕਾਲ ਨੂੰ ਪਾਈਦਾ ਹੈ ਅਤੇ ਪਾ ਕੇ ਦਿਨ ਰਾਤ ਸਰਬਦਾ ਕਾਲ ਓਸੇ ਪਿਆਰੇ ਪ੍ਰੀਤਮ ਦੇ ਨਾਲ ਰਹੀਦਾ ਹੈ—

---

[1] ਸਿਰੀ ਰਾਗੁ ਮ: ੫, ਪੰਨਾ ੪੩

[2] ਮਾਰੂ ਮ: ੫, ਪੰਨਾ ੧੦੧੭

[3] ਨਟ ਮ: ੪, ਪੰਨਾ ੯੮੩

"ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ"[1] ॥
ਪ੍ਰੰਤੂ ਬਿਨਾਂ ਭਗਤੀ, ਬਿਨਾਂ ਨਾਮ ਅਭਿਆਸ ਰੂਪੀ ਭਗਤ ਕਮਾਈ ਦੇ ਉਸ ਘਰ ਵਿਚ ਨਿਵਾਸ ਕਿਸੇ ਦਾ ਨਹੀਂ ਹੁੰਦਾ ਅਤੇ ਕਦੇ ਭੀ ਨਹੀਂ ਹੁੰਦਾ, ਸਾਰੀ ਲੁਕਾਈ ਜ਼ੋਰ ਲਾ ਥਕੀ ਹੈ—

"ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥"[1]
ਨਿਜ ਘਰ ਵਿਖੇ ਨਿਵਾਸ ਪਾ ਕੇ ਜਨਮ ਮਰਨ ਦਾ ਭਉ ਚੁਕਿਆ ਜਾਂਦਾ ਹੈ, ਖੈ ਹੋ ਜਾਂਦਾ ਹੈ, ਖਾ ਲਈਦਾ ਹੈ ਅਤੇ ਦਹਿਦਿਸ ਧਾਵਨਹਾਰਾ ਮਨੂਆ ਠਾਕਿ ਰਹਾਈਦਾ ਹੈ ਅਤੇ ਕਮਲ-ਵਿਗਾਸ ਹੋ ਕੇ ਹੀ ਨਿਜ ਘਰ ਵਿਚ ਨਿਵਾਸ ਹਾਸਲ ਹੁੰਦਾ ਹੈ। ਤਿਤ ਕੰਵਲ-ਵਿਗਾਸੀ, ਨਿਜ ਘਰ ਨਿਵਾਸੀ ਖੇੜੇ ਵਿਚ ਸਾਰੇ ਆਗਾਸ ਪਾਤਾਲ ਵਿਖੇ ਚਾਰ ਚੁਫੇਰੇ ਆਤਮਾ ਨੂੰ ਅੰਮ੍ਰਿਤ ਭਰੇ ਹਰੇ ਸਰਸਰੇ ਨੱਕਾ-ਨੱਕ ਸਰੋਵਰ ਹੀ ਸਾਹਮਣੇ ਸਾਕਸ਼ਾਤਕਾਰ ਨਜ਼ਰ ਆਉਂਦੇ ਹਨ ਅਤੇ ਜੋਤਿ ਸਾਖਸ਼ਾਤਕਾਰ ਪਰਮਾਤਮ ਵਿਖੇ ਰਮੇ ਹੋਏ ਆਤਮਾ ਨੂੰ ਨਿਰਾਲੇ ਪਰਤੱਖ ਦਰਸ਼ਨ ਹੀ ਦਰਸ਼ਨ ਸਾਖਿਆਤ ਦੀਹਦੇ ਹਨ—

"ਨਿਜ ਘਰਿ ਬੈਸਿ ਰਹੇ ਭਉ ਖਾਇਆ ॥ ਧਾਵਤ ਰਾਖੇ ਠਾਕਿ ਰਹਾਇਆ ॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥੬॥"[2]

ਨਿਜ ਘਰ ਵਸਿਆਂ ਮੋਹ ਮਾਇਆ ਤਿਥੇ ਰਹਿੰਦੀ ਨਹੀਂ—

"ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥੧॥"[3]

ਗੁਰ ਦੀਖਿਆ ਦੁਆਰਾ ਗੁਰਮਤਿ ਨਾਮ ਜਦੋਂ ਮਨ ਵਿਚ ਆਇ ਵਸਦਾ ਹੈ ਤਦੋਂ ਨਾਮ ਅਭਿਆਸ ਕਮਾਈ ਦੇ ਪਰਭਾਵ ਕਰਕੇ ਸਹਿਜ ਸੁਭਾਇ ਹੀ ਨਿਜ ਘਰ ਵਿਖੇ ਨਿਵਾਸ ਹੋ ਜਾਂਦਾ ਹੈ—

"ਨਿਜ ਘਰਿ ਵਸੈ ਸਹਜਿ ਸੁਭਾਇ ॥ ਗੁਰਮੁਖਿ ਨਾਮੁ ਵਸੈ ਮਨਿ ਆਇ ॥"[4]

ਜਦੋਂ ਨਿਜ ਘਰ ਵਾਸਾ ਹੋ ਜਾਂਦਾ ਹੈ ਤਦੋਂ ਨਿਜ ਘਰਿ ਵਾਸੀ ਭਗਤ ਜਨਾਂ ਦਾ ਭੋਜਨ, ਹਰਿ ਨਾਮੁ ਨਿਰੰਜਨੁ ਹੀ ਹੋ ਜਾਂਦਾ ਹੈ। ਓਥੇ ਹੋਰ ਛਾਦਨ ਭੋਜਨ ਦੀ ਇੱਛਾ ਮੁਕ ਜਾਂਦੀ ਹੈ। ਅਚਿੰਤ ਮਿਲੇ ਸੋ ਪਾਏ'ਵਾਲੀ ਨਿਰਇਛਤ ਬਿਵਸਥਾ ਹੋ ਜਾਂਦੀ ਹੈ। ਸਿਫਤ ਸਾਲਾਹ ਰੂਪੀ ਭਗਤ ਵਡਾਈ ਹੀ ਭਗਤ ਜਨਾਂ ਦਾ ਪਹਿਨਣ ਹੋ ਜਾਂਦਾ ਹੈ। ਨਿਜ ਘਰੁ ਵਾਸਾ ਪਾ ਕੇ ਭੀ ਨਿਜ ਘਰੀ ਭਗਤ ਜਨ ਹਰੀ

---

[1] ਧਨਾਸਰੀ ਛੰਤ ਮ: ੧, ਪੰਨਾ ੬੮੯
[2] ਮਾਰੂ ਮ: ੧, ਪੰਨਾ ੧੦੨੨
[3] ਮਾਰੂ ਮ: ੩, ਪੰਨਾ ੧੦੫੦
[4] ਭੈਰਉ ਮ: ੩, ਪੰਨਾ ੧੧੨੯

ਕਰਤਾਰ ਦੀ ਭਜਨ ਮਈ ਸੇਵਾ ਭਗਤੀ ਕਰਦੇ ਹੀ ਰਹਿੰਦੇ ਹਨ। ਏਹੀ ਉਹਨਾਂ ਦੀ ਸੋਭਾ ਸੁਰਤਿ ਸੁਹਾਵਣੀ ਹੈ—

ਭਗਤਾਂ ਕਾ ਭੋਜਨੁ ਹਰਿਨਾਮ ਨਿਰੰਜਨੁ ਪੈਨ੍ਣ ਭਗਤਿ ਬਡਾਈ ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥੨॥

[ਸਾਰੰਗ ਮ: ੩, ਪੰਨਾ ੧੨੩੩

ਸੱਚੇ ਸ਼ਬਦ ਗੁਰਮੰਤ੍ਰ ਨਾਮ ਅਭਿਆਸ ਦੁਆਰਾ ਹੀ ਸਚੁ ਕਮਾਈਦਾ ਹੈ ਅਤੇ ਸੱਚੀ ਬਾਣੀ ਦੁਆਰਾ ਹੀ ਹਰਿ ਗੁਣ ਗਾਈਦਾ ਹੈ। ਇਉਂ ਨਿਜ ਘਰ ਵਾਸਾ ਹੁੰਦਾ ਹੈ ਅਤੇ ਨਿਜ ਘਰ ਵਾਸਾ ਹੋਣ ਸਾਰ ਹੀ ਅਮਰਾਪਦ ਪਾ ਲਈਦਾ ਹੈ, ਤਾਂ ਸੱਚੀ ਦਰਗਾਹੇ ਸੋਭਾ ਪਾਈਦੀ ਹੈ—

ਸਚੈ ਸਬਦਿ ਸਚੁ ਕਮਾਵੈ ॥ ਸਚੀ ਬਾਣੀ ਹਰਿ ਗੁਣ ਗਾਵੈ ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ ॥ ਤਾ ਦਰਿ ਸਾਚੈ ਸੋਭਾ ਪਾਵੈ ॥੫॥

[ਪ੍ਰਭਾਤੀ ਅਸਟਪਦੀਆ ਮ: ੧, ਪੰਨਾ ੧੩੪੨

ਇਸ ਨਿਜ ਘਰ ਦੀ ਬੂਝ ਗੁਰ-ਦੀਖਤ ਗੁਰਮੁਖਾਂ ਤੋਂ ਹੀ ਬੁਝੀ ਜਾਂਦੀ ਹੈ, ਜਿਨ੍ਹਾਂ ਦੀ ਗੁਰਮਤਿ ਨਾਮ ਅਭਿਆਸ ਕਮਾਈ ਕਰਿ ਇਕਸ ਸੇਤੀ ਲਿਵ ਲਗ ਜਾਂਦੀ ਹੈ। ਬਸ, ਇਹਨਾਂ ਗੁਰਮੁਖ-ਲਿਵਤਾਰੀ ਜਨਾਂ ਦਾ ਹੀ ਨਿਜ ਘਰ ਵਿਖੇ ਵਾਸਾ ਹੁੰਦਾ ਹੈ ਤੇ ਸਚਖੰਡ ਸਮਾਸਾ ਹੁੰਦਾ ਹੈ। ਤਿਨ੍ਹਾਂ ਦਾ ਜਨਮ ਮਰਨ ਮੁਕ ਜਾਂਦਾ ਹੈ, ਪਰ ਪੂਰੇ ਗੁਰੂ ਘਰ ਵਿਖੇ ਆ ਕੇ ਤੇ ਸਤਿਗੁਰੂ ਦੇ ਮਤਿ ਵਿਚ ਚਲ ਕੇ ਇਸ ਨਿਜ ਘਰ ਪਦਵੀ ਨੂੰ ਪਾਈਦਾ ਹੈ—

ਗੁਰਮੁਖਿ ਬੂਝੈ ਏਕ ਲਿਵ ਲਾਏ ॥ ਨਿਜ ਘਰਿ ਵਾਸੈ ਸਾਚਿ ਸਮਾਏ ॥
ਜੰਮਣੁ ਮਰਣਾ ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥੭॥

[ਗਉੜੀ ਗੁਆਰੇਰੀ ਮ: ੧, ਪੰਨਾ ੨੨੨

ਜਿਨ੍ਹਾਂ ਦਾ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ, ਉਹਨਾਂ ਦਾ ਸੁਹੱਪਣ ਸਦਾ ਹੀ ਸੋਹਣਹਾਰਾ ਜੋਤਿ ਜਲਵਾਰਾ ਹੋ ਜਾਂਦਾ ਹੈ। ਤਿਨ੍ਹਾਂ ਦਾ ਦਰਸ਼ਨ-ਮਿਲਾਪ ਹੀ ਸੁਖਦਾਤਾ ਹੁੰਦਾ ਹੈ। ਉਹਨਾਂ ਦੇ ਅੰਦਰ ਨਿਰਮਲ ਨਾਮ ਦਾ ਨਿਵਾਸ ਦਿਨ ਰਾਤ ਹੀ ਰਹਿੰਦਾ ਹੈ। ਕਾਲ ਨੂੰ ਉਨ੍ਹਾਂ ਨੇ ਮਾਰ ਲਿਆ ਹੈ। ਉਨ੍ਹਾਂ ਦੀ ਮਨਸਾ ਮਨ ਅੰਦਰ ਹੀ ਸਮਾ ਜਾਂਦੀ ਹੈ। ਉਹ ਅਨਦਿਨ ਜਾਗਦੇ ਰਹਿੰਦੇ ਹਨ। ਕਦੇ ਭੀ ਨਹੀਂ ਸੌਂਦੇ। ਸਹਿਜੇ ਹੀ ਅੰਮ੍ਰਿਤ ਰਸ ਦੇ ਗਟਾਕ ਪੀਂਦੇ ਰਹਿੰਦੇ ਹਨ। ਅੰਮ੍ਰਿਤ ਬਾਣੀ ਦੀ ਮਿਠਾਸ ਉਹਨਾਂ ਦੇ ਮੁਖ ਵਿਖੇ, ਅੰਮ੍ਰਿਤ-ਨਾਮ-ਰਸ ਦੀ ਰਸਾਸ ਉਹਨਾਂ ਦੇ ਹਿਰਦੇ ਅੰਦਰ ਰਹਿੰਦੀ ਹੈ ਤੇ ਅਨਦਿਨ ਗੁਣ ਗਾਉਣ ਦੀ ਟੇਵ ਉਹਨਾਂ ਦੀ ਰਸਨਾ ਨੂੰ ਰਸਾਈ ਰਖਦੀ ਹੈ—

ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥
ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥
ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥੨॥(੯)
[ਬਿਲਾਵਲ ਕੀ ਵਾਰ ਮ: ੩, ਪੰਨਾ ੮੫੩

ਤੁਰੀਆ ਪਦ-ਵਾਸ-ਨਿਵਾਸ ਵਾਲਾ ਸਦਾ ਥਿਰ ਠਿਕਾਣੇ ਦਾ ਘਰ ਹੀ ਪੁਗ ਖਲੋਤੇ ਜਲ ਕੰਵਲ ਨਿਰਾਲਮੀ ਗੁਰਮੁਖ ਜਾਗਦੇ ਜੋਗੀਆਂ ਦਾ ਨਿਜ ਘਰ ਹੈ। ਇਹ ਨਿਜਘਰ ਪਾਰਸ ਰੂਪ ਹੈ। ਇਸ ਪਾਰਸ-ਘਰ-ਸੁਪਰਸਨੀ ਿਵਾਸ ਰਖਣ ਵਾਲੇ, ਸੁਤੇ ਸਹਿਜ ਹੀ ਤ੍ਰੈਗੁਣੀ ਲੇਪ ਛੇਪ ਤੋਂ ਅਤੀਤ ਰਹਿੰਦੇ ਹਨ। ਤਿਨ੍ਹਾਂ ਨੂੰ ਪਾਪ ਪੁੰਨ ਸਮਾਨ ਹਨ, ਅਰਥਾਤ, ਨਾ ਉਹ ਪਾਪਾਂ ਵਿਚ ਪ੍ਰਵਿਰਤ ਹੁੰਦੇ ਹਨ ਤੇ ਨਾ ਉਹਨਾਂ ਨੂੰ ਪੁੰਨ ਫਲ ਦੀ ਬਾਂਛਾ ਰਹਿੰਦੀ ਹੈ—

ਪਾਪ ਪੁੰਨ ਦੁਇ ਏਕ ਸਮਾਨ ॥
ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥੩॥
[ਗਉੜੀ ਕਬੀਰ ਜੀ, ਪੰਨਾ ੩੨੫

ਇਕ ਨਾਮ ਦੇ ਪਰਤਾਪ ਕਰਕੇ ਹੀ ਇਸ ਨਿਜ ਘਰ ਵਿਚ ਵਾਸਾ ਹੁੰਦਾ ਹੈ। ਨਿਜ ਘਰ ਵਿਚ ਇਸਥਿਤੀ ਹੋਣ ਕਰਿ ਸਦਾ ਕੀਰਤਨ ਦੀ ਅਨਹਦ ਝੁਨਕਾਰ ਬੱਝੀ ਰਹਿੰਦੀ ਹੈ ਅਤੇ ਕਰਤਾਰ ਦਾ ਸਨਮੁਖ ਦੀਦਾਰ, ਅਕਾਲ ਮੂਰਤੀ ਦੀਦਾਰ, ਸੂਖਮ ਦਿੱਬ ਸੂਰਤੀ ਦੀਦਾਰ ਸਦਾ ਹੀ ਬਣਿਆ ਰਹਿੰਦਾ ਹੈ। ਸੱਚਾ ਤੱਤ ਮੁਕਤ ਪਦ ਭੀ ਤਿਥੇ ਹੀ ਪ੍ਰਾਪਤ ਹੁੰਦਾ ਹੈ ਤੇ ਸਦਾ ਪ੍ਰਾਪਤ ਰਹਿੰਦਾ ਹੈ। ਤਿਥੇ ਹੀ ਨਿਰੰਕਾਰ ਨਿਰੰਜਨ ਜੋਤਿ ਪ੍ਰਕਾਸ਼ ਸਰੂਪ ਵਿਖੇ ਸਰਬਤ੍ਰ ਸਮਾਇ ਰਹਿਆ ਪ੍ਰਗਟ ਪਹਾਰੇ ਨਜ਼ਰ ਆਉਂਦਾ ਹੈ, ਨਿਜ ਘਰ ਨਿਜ ਠਾਇ ਬਿਆਪ ਰਹਿਆ ਸਾਫ਼ ਦਿਸਦਾ ਹੈ—

ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨ ਰਹਿਆ ਸਮਾਈ ॥
ਨਿਜ ਘਰਿ ਬਿਆਪਿ ਰਹਿਆਂ ਨਿਜ ਠਾਈ ॥੭॥
[ਗਉੜੀ ਗੁਆ: ਮ: ੧, ਪੰਨਾ ੨੨੧

ਨਿਜ ਘਰ ਵਾਸਾ ਪਾਇ ਰਹੇ ਗੁਰਮੁਖ ਜਨਾਂ ਦਾ ਨਿਰਾਲਾ ਚਾਲਾ ਇਉਂ ਹੁੰਦਾ ਹੈ, ਹੋਇ ਰਹਿੰਦਾ ਹੈ, ਜਿਹਾ ਕਿ ਇਸ ਗੁਰਵਾਕ ਵਿਚ ਦਸਿਆ ਗਿਆ ਹੈ—

ਬੋਲਹਿ ਸਾਚੁ ਮਿਥਿਆ ਨਹੀ ਰਾਈ ॥
ਚਾਲਹਿ ਗੁਰਮੁਖਿ ਹੁਕਮਿ ਰਜਾਈ ॥
ਰਹਹਿ ਅਤੀਤ ਸਚੇ ਸਰਣਾਈ ॥੧॥
ਸਚ ਘਰਿ ਬੈਸੈ ਕਾਲੁ ਨ ਜੋਹੈ ॥
ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥

ਅਪਿਉ ਪੀਅਉ ਅਕਥੁ ਕਥਿ ਰਹੀਐ ॥
ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥
ਗੁਰਮਤਿ ਚਾਲ ਨਿਹਚਲੁ ਨਹੀ ਡੋਲੈ ॥
ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥
ਸਤਿਗੁਰੁ ਦੇਖਿਆ ਦੀਖਿਆ ਲੀਨੀ ॥
ਮਨੁ ਤਨੁ ਅਰਪਿਓ ਅੰਤਰਗਤਿ ਕੀਨੀ ॥
ਗਤਿ ਮਿਤਿ ਪਾਈ ਆਤਮੁ ਚੀਨੀ ॥੪॥
ਭੋਜਨੁ ਨਾਮੁ ਨਿਰੰਜਨ ਸਾਰੁ ॥
ਪਰਮ ਹੰਸੁ ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰੁ ॥੫॥
ਰਹੈ ਨਿਰਾਲਮੁ ਏਕਾ ਸਚੁ ਕਰਣੀ ॥
ਪਰਮਪਦੁ ਪਾਇਆ ਸੇਵਾ ਗੁਰਚਰਣੀ ॥
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥
ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥
ਹਰਿ ਜਸਿ ਸੰਤ ਭਗਤ ਨਿਸਤਾਰਿਆ ॥
ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥
ਸਾਚ ਮਹਲਿ ਗੁਰਿ ਅਲਖੁ ਲਖਾਇਆ ॥
ਨਿਹਚਲ ਮਹਲੁ ਨਹੀ ਛਾਇਆ ਮਾਇਆ ॥
ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥
ਜਿਨ ਕੈ ਮਨਿ ਵਸਿਆ ਸ[illegible]
ਤਿਨ ਕੀ ਸੰਗਤਿ ਗੁਰਮੁਖਿ ਹੋਈ ॥
ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥

[ਗਉੜੀ ਮ: ੧, ਪੰਨਾ ੨੨੭

ਉਹ ਸਦਾ ਹੀ ਨਾਮ, ਸਤਿ ਨਾਮ ਮਈ ਸਚੁ ਹੀ ਬੋਲਦੇ ਹਨ। ਉਹਨਾਂ ਦੀ ਰਸਨਾ ਤੋਂ ਕੇਵਲ ਨਾਮ ਹੀ ਨਾਮ ਉਚਰੀਦਾ ਹੈ। ਨਾਮ ਹੀ ਸਚੁ ਵਖਰ ਹੈ। ਇਹੀ ਗੁਰਮੁਖ ਪਿਆਰੇ ਨਾਮ ਦੇ ਰਸੀਏ ਸਚੁ ਸਚੇ ਦੇ ਆਸ਼ਕ ਮੁਖੋਂ ਉਚਾਰਦੇ ਹਨ—

ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਨਾ ॥
ਦੀਨਾ ਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ॥੫॥੨॥

[ਧਨਾਸਰੀ ਮ: ੧, ਪੰਨਾ ੬੮੯

ਨਾਮ ਰੂਪੀ ਸਚੁ ਬਿਨਾਂ ਉਹਨਾਂ ਦੀ ਰਸਨਾ ਮੁਖਾਰਬਿੰਦੋਂ ਰਾਈ ਮਾਤ੍ਰ ਭੀ ਕੂੜ ਮਿਥਿਆ ਬਚਨ ਬੋਲ ਨਹੀਂ ਨਿਕਲਦਾ। ਨਾਮ ਤੋਂ ਬਿਨਾਂ ਸਭ ਗੱਲਾਂ ਕੂੜੀਆਂ ਤੇ ਹੋਛੀਆਂ ਹੀ ਹਨ। ਇਹ ਤ੍ਰੈਗੁਣੀ ਸਚੁ ਬੋਲਣਾ ਉਸ ਤੁਰੀਆ ਗੁਣੀ

**ਸੱਚ ਦਾ ਨਿਰਣਾ**

ਸੱਚ ਦੇ ਸਾਹਮਣੇ ਇਕ ਪਰਛਾਵੇਂ ਮਾਤਰ ਸੱਚ ਹੀ ਹੈ, ਤੱਤ ਸੱਚ ਦੇ ਵਾਪਾਰੀਆਂ, ਮੁਖ-ਬੋਲਾਰੀਆਂ ਨੂੰ ਮਿਥਿਆ ਸੱਚ ਭਾਉਂਦਾ ਹੀ ਨਹੀਂ। ਸੰਸਾਰੀਆਂ ਨਾਲ ਸੱਚ ਬੋਲਣਾ ਉਹਨਾਂ ਦਾ ਸੁਤੇ ਬਿਉਹਾਰੀ ਰਬਤ ਸਹਜ ਸੁਭਾਇ ਹੀ ਬਣਿਆ ਰਹਿੰਦਾ ਹੈ। ਹੁਕਮ ਰਜ਼ਾ ਵਿਚ ਰਹਿਣ ਵਾਲਾ ਸੱਚ ਰੂਪੀ ਹੁਕਮ ਕਮਾਵਣਾ, ਅਰਥਾਤ, ਨਾਮ ਜਪਣਾ ਉਨ੍ਹਾਂ ਦਾ ਖਸਮ ਦੀ ਰਜ਼ਾ ਵਿਚ ਚਲਣਾ ਹੈ। ਸੋ ਉਹ ਗੁਰਮੁਖ ਜਨ ਸਦਾ ਹੀ ਏਸੇ "ਰਾਮ ਨਾਮ ਰਵਿ ਰਹੀਐ"* ਵਾਲੇ ਬੋਲਾਂ ਨੂੰ ਹੀ ਬੋਲਦੇ ਹਨ। ਹੋਰ ਬੋਲ ਬੋਲਣਾ ਫ਼ਾਦਲਬਾਦ ਹੈ। ਉਹ ਸੱਚੇ ਵਾਹਿਗੁਰੂ ਦੀ ਸਰਣਾਈ ਇਸ ਨਾਮ ਰੂਪੀ ਸੱਚ ਨੂੰ ਹਰਦਮ ਭੇਟ ਚੜ੍ਹਾਇ ਚੜ੍ਹਾਇ ਅਲਮਸਤ ਮਤਵਾਰੇ ਬਣੇ ਰਹਿੰਦੇ ਹਨ ਤੇ ਹੋਰ ਮਿਥਿਆ ਵਾਦ ਕੂੜਾਵੇ ਸੱਚ ਵਲੋਂ ਸਦਾ ਹੀ ਉਪਰਾਮ ਰਹਿੰਦੇ ਹਨ। ਸੰਸਾਰਕ ਮੋਹ ਮਮਤਾ ਤੋਂ ਅਤੀਤ ਵੈਰਾਗੀ ਤਿਆਗੀ ਵਿਰੱਕਤ ਬਿਰਤ ਰਹਿੰਦੇ ਹਨ। ਇਸ ਦ੍ਰਿਸ਼ਟਮਾਨ ਪਸਾਰੇ ਵਲੋਂ ਅਤੀਤ ਵਿਰੱਕਤ ਹੋਏ ਬਾਝੋਂ ਸੱਚੇ ਸਾਹਿਬ ਦੀ ਸਰਣਾਈ ਰਹਿਣਾ ਅਤੀ ਅਸੰਭਵ ਹੈ।

ਚਰਨ ਸਰਣ ਦੀ ਲੀਨਤਾ ਕੀ ਰੰਗ ਲਿਆਉਂਦੀ ਹੈ। "ਸਚ ਘਰਿ ਬੈਸੈ ਕਾਲੁ ਨ ਜੋਹੈ"** ਦੇ ਗੁਰਵਾਕ ਅਨੁਸਾਰ ਸੱਚੇ ਨਿਜ ਘਰ ਵਿਖੇ ਬਿਰਤੀ ਨੂੰ ਅਖੰਡ ਨਿਵਾਸ ਅਸਥਤਾਇ ਦਿੰਦੀ ਹੈ। ਜਿਥੇ ਜਮਕਾਲ ਉਨ੍ਹਾਂ ਨੂੰ ਜੋਹ ਪੋਹ ਹੀ ਨਹੀਂ ਸਕਦਾ। ਉਨ੍ਹਾਂ ਵਲ ਤਕ ਅੱਖ ਫਰਕ ਭੀ ਨਹੀਂ ਸਕਦਾ। ਮਨਮੁਖ

**ਚਰਣ ਸਰਣ ਦਾ ਪਰਤਾਪ**

ਮਾਇਆ ਮੋਹ ਵਿਆਪੇ ਚੁਰਾਸੀ ਦੇ ਜੀਵਾਂ ਨੂੰ ਆਵਣ ਜਾਣ ਦਾ ਦੁਖ ਹੀ ਮੁਹਾਉਂਦਾ ਭਰਮਾਉਂਦਾ ਰਹਿੰਦਾ ਹੈ। ਗੁਰ-ਮੁਖ ਨਾਮ ਅਭਿਆਸੀ ਜਨ ਨਾਮ ਮਹਾਂ-ਰਸ ਦੇ ਅਮਿਉ ਗਟਾਕ ਪੀ ਪੀ ਅਤੇ ਅਜਪਾ ਜਾਪ ਦੀ ਅਕਥ ਕਥਾ ਕਥੀ ਅਕਥੀਅਕੇ ਹੀ ਮਹਾਂ ਅਨੰਦਤ ਹੋਇ ਰਹਿੰਦੇ ਹਨ। ਉਨ੍ਹਾਂ ਦਾ ਆਵਾ ਗਵਣ ਮਿਟ ਜਾਂਦਾ ਹੈ ਅਤੇ ਜੀਵਨ-ਜੁਗਤਿ ਗੁਰਮਤਿ ਮੁਕਤ ਦੇ ਮਾਨਣਹਾਰੇ ਮੁਕਤੀਸ਼ਰ ਤੇ ਚਰਨ ਕਮਲ ਮੌਜ ਦੇ ਮੌਜੀਸ਼ਰ ਹੋਇ ਕੇ—

---

* ਗੋਂਡ ਕਬੀਰ ਜੀ, ਪੰਨਾ ੮੭੦

** ਗਉੜੀ ਮ: ੧, ਪੰਨਾ ੨੨੭

"ਨਿਜ ਘਰਿ ਬੈਸਿ ਸਹਜ ਘਰੁ ਲਹੀਐ"

ਵਾਲੇ ਪਦ ਨੂੰ ਪੁਗ ਖਲੋਂਦੇ ਹਨ। ਰਸ ਜੋਤਿ ਅਨੰਦਨੀ ਨਿਜ ਘਰ ਅੰਦਰ ਕੇਲ ਕਰੰਤੇ ਸਹਜ ਘਰ ਦੇ ਸਿਖਰ ਨੂੰ ਜਾ ਲਹਿੰਦੇ ਪੁਜਦੇ ਹਨ। ਹਰਿ ਰਸ ਵਿਚ ਮੱਤਿਆਂ ਮਗਨੱਤਿਆਂ ਨੂੰ ਹੀ ਇਹ ਸੁਖ ਸਹਜ ਪਦ ਬਣਿ ਆਉਂਦਾ ਹੈ। ਇਹ ਗੁਰਮਤਿ ਨਿਰਾਲਮੀ ਚੋਜ ਚਲਤ ਨਿਹਚਲ ਚਾਲਾ ਅਡੋਲ ਅਵਸਥਾਲਾ ਹੈ, ਜੋ ਕਦੇ ਡੁਲਾਇਮਾਨ ਚਲਾਇਮਾਨ ਨਹੀਂ ਹੁੰਦਾ। ਇਹ ਗੁਰਮਤਿ ਸਾਚ ਸਹਿਜ ਪਦ ਐਸਾ ਹੈ ਜਿਸ ਵਿਚ ਲੀਨ ਹੋ ਕੇ ਸਹਜ਼ ਰੰਗ ਲੀਣਾ ਜਨ ਗੁੰਮ ਸੁੰਮ ਨਹੀਂ ਹੋ ਜ਼ਾਂਦਾ; ਸਗੋਂ ਰਸਕ ਰੀਸਾਲੂ ਹੋਇ ਕੇ ਅਭਿਆਸ ਅਨੰਦੀ 'ਨਾਮੁ' ਗੁਟਕਣੀਆਂ ਗੁਟਕਦਾ ਹੈ। ਅਤੇ "ਪੀਵੈ ਅੰਮ੍ਰਿਤੁ ਤਤੁ ਵਿਰੋਲੈ" ਵਾਲੇ ਸਹਜ ਆਨੰਦੀ ਆਹਰ ਵਿਚ ਸਦਾ ਸਾਵਧਾਨ ਰਹਿੰਦਾ ਹੈ।

# ੬

# ਮੁਕਤੀ

ਇਹ ਅਵਸਥਾ ਉਸ ਵਡਭਾਗੇ ਜਨ ਨੂੰ ਪ੍ਰਾਪਤ ਹੁੰਦੀ ਹੈ ਜੋ ਪੂਰੇ ਸਤਿਗੁਰ ਨੂੰ ਪੇਖ ਪਰਖ ਕੇ ਅਤੇ ਗੁਰੂ ਘਰ ਦਾ ਪੂਰਨ ਸ਼ਰਧਾਵੰਤ ਹੋ ਕੇ ਏਥੋਂ ਹੀ ਗੁਰਮੰਤ੍ਰ ਗੁਰ ਦੀਖਿਆ ਲੈਂਦਾ ਹੈ । ਗੁਰਮੰਤ੍ਰ ਲੈ ਕੇ ਗੁਰਮਤਿ ਨਾਮ ਦੀ ਅਤੁਟ ਕਮਾਈ ਕਰ ਕਰ ਕੇ ਆਪਣਾ ਤਨ ਮਨ ਏਸ ਕਮਾਈ ਵਿਟਹੁ ਹੀ ਘੋਲ ਘੁਮਾਉਂਦਾ ਹੈ ਤੇ ਅੰਤਰਗਤਿ . ਹੀ ਆਪਣੇ ਆਤਮਾ ਦੀ ਕਲਿਆਣ ਕਰ ਲੈਂਦਾ ਹੈ ਅਤੇ ਆਤਮ-ਚੀਨਣੀ ਗਿਆਨ ਪਰਚੰਡ ਮੁਕਤਿ ਗਤਿ ਨੂੰ ਪ੍ਰਾਪਤ ਹੋ ਜਾਂਦਾ ਹੈ ।

ਗੁਰਮਤਿ ਮੁਕਤ ਪਦ ਆਨ ਮਤਾਂ ਦੀ ਮੁਕਤੀ ਤੋਂ ਅਤਿ ਵਿਲੱਖਣ ਹੈ । [illegible] ਅਨੁਸਾਰ ਮੁਕਤੀ ਨਿਰਾ ਮੁੱਕ ਜਾਣ ਦਾ ਨਾਉਂ ਹੀ ਨਹੀਂ, ਨਾ ਹੀ ਰੂਹ ਦਾ ਸਰੀਰ ਤੋਂ ਆਖ਼ਰੀ ਛੁਟਕਾਰਾ ਪਾਉਣਾ ਹੈ । ਕਈਆਂ ਨੇ ਦੁਖ ਰੂਪ ਸਰੀਰ ਤੋਂ ਛੁਟਕਾਰਾ ਪਾਉਣ ਦਾ ਨਾਉਂ ਮੁਕਤੀ ਰਖਿਆ ਹੈ । ਉਨ੍ਹਾਂ ਦੇ ਭਾ ਦਾ ਸਰੀਰ ਦੇ ਮਿਟੇ ਮੁੱਕੇ ਬਾਝੋਂ ਮੁਕਤੀ ਹੋ ਹੀ ਨਹੀਂ ਸਕਦੀ । ਕਈ ਸੁਰਗਾਂ ਬਹਿਸ਼ਤਾਂ ਦੀ ਬਾਂਛਾ ਨੂੰ ਪੁਜ ਜਾਣਾ ਹੀ ਮੁਕਤੀ ਸਮਝਦੇ ਹਨ । ਇਹ ਮੁਕਤੀ ਵੀ ਗੁਰਮਤਿ ਕਸੌਟੀਓਂ ਊਰੀ ਮੁਕਤੀ ਹੈ । ਨਾ ਹੀ ਨਿਜ-ਕਲਪੇ ਦੁਖਾਂ ਤੋਂ ਛੁਟ ਜਾਣਾ ਹੀ ਮੁਕਤੀ ਹੈ, ਨਾ ਹੀ ਪਰਕਿਰਤੀ ਤੋਂ ਪੁਰਖ ਦਾ ਆਪਣੇ ਆਪ ਨੂੰ ਅਸੰਗ ਜਾਣ ਲੈਣ ਵਾਲਾ ਢਕਵੰਜ ਹੀ ਮੁਕਤੀ ਹੈ । ਨਾ ਹੀ ਯੋਗ ਮਤ ਦਾ ਕੈਵਲ ਪਦ ਹੀ ਗੁਰਮਤਿ ਮੁਕਤੀ ਦੇ ਲਵੇ ਲਗਦਾ ਹੈ । ਨਾ ਹੀ ਵੇਦਾਂਤ ਮਤ ਦੀ ਫੋਕਟ ਅਹੰ-ਬ੍ਰਹਮਤਾ ਹੀ ਮੁਕਤੀ ਹੈ । ਨਾ ਹੀ ਬੋਧ ਮਤ ਦਾ ਸਰਬ ਇਛਿਆਵਾਂ ਦਾ ਤਿਆਗ ਨਿਰਬਾਣ ਹੀ ਮੁਕਤੀ ਹੈ । ਨਾ ਹੀਂ ਜੈਨੀਆਂ ਦੀ ਜੀਵ-ਅਹਿੰਸਾ ਵਾਲੀ ਜੁਗਤੀ ਕਰ ਉਚ ਪਦ ਗੰਮਤਾ ਪ੍ਰਾਪਤ ਕਰ ਲੈਣਾ ਹੀ ਮੁਕਤੀ ਹੈ । ਨਿਰਾ ਆਵਾ-ਗਵਨ ਦੇ ਗੇੜ ਤੋਂ ਅਗੇੜ ਹੋਣਾ ਭੀ ਤੱਤ ਮੁਕਤੀ ਨਹੀਂ ।

ਗੁਰਮਤਿ ਅਨੁਸਾਰ ਏਹ ਸਭ ਮੁਕਤੀਆਂ ਬਪੜੀਆਂ (ਵਿਚਾਰੀਆਂ) ਊਰੀਆਂ ਮੁਕਤੀਆਂ ਹੀ ਹਨ । ਗੁਰਮੁਖ ਹੰਸਲੇ ਜੋਤਿ ਪਰਚੰਡੀਏ ਗਿਆਨੀ ਇਸ ਪ੍ਰਕਾਰ ਦੀ ਮੁਕਤੀ ਦੇ ਤਿਆਗੀ ਹਨ । ਗੁਰਮੁਖ ਪਰਮ ਹੰਸਲੇ ਜਨ ਦੇਹ ਸੁਦੇਹੀ ਜੋਤਿ-ਨਿਰੰਜਨੀ ਜਾਗ ਵਿਚ ਸੁਜਾਗੇ ਹੁੰਦੇ ਹੋਏ, ਜੋਤਿ ਅਪਾਰ ਦੇ ਦਰਸ ਦੀਦਾਰ ਕਰਦੇ

ਹੋਏ, ਭੋਜਨ ਨਾਮ ਅਹਾਰ ਦੇ ਚੋਗ ਚੋਗਾਰੀ; ਏਕੰਕਾਰ ਵਾਹਿਗੁਰੂ ਦੇ ਸਾਕਸ਼ਾਤ-ਕਾਰੀ, ਚਰਨ ਕਮਲ ਮਉਜਾਰੀ ਹੁੰਦੇ ਹੋਏ ਜੀਵਨ-ਮੁਕਤ ਬਣਦੇ ਹਨ। ਇਸ ਦੇਹ ਸਰੀਰ ਅੰਦਰ ਹੀ ਜੋਤੀ ਸਰੂਪ ਨਿਰੰਕਾਰ ਏਕੰਕਾਰ ਦਾ ਦਿੱਬ-ਜੋਤੀ ਦਰਸ਼ਨ ਕਰ ਲੈਣ ਵਾਲੇ ਹੀ ਗੁਰਮਤਿ ਅਨੁਸਾਰ ਤੱਤ ਮੁਕਤ ਪਦ ਨੂੰ ਪ੍ਰਾਪਤ ਹੋਏ ਪਰਵਾਣ ਹਨ। ਜਲ ਕਮਲ ਵਤ ਸੰਸਾਰ ਤੋਂ ਨਿਰਾਲਮ ਰਹਿੰਦੇ ਹੋਏ ਨਾਮ ਵਾਪਾਰ ਨਾਮ ਅਹਾਰ ਦੀ ਇਕੋ ਸਚੁ ਸਰੂਪ ਕਰਨੀ ਕਮਾਉਣਹਾਰੇ ਗੁਰਮਤਿ ਅਨਕੂਲ ਮੁਕਤ ਹਨ। ਇਹ ਪਰਮ ਪਦ ਗੁਰ-ਚਰਨ ਸ਼ਰਨਾਗਤੀ ਸੇਵਾ ਤੋਂ ਹੀ ਪਾਇਆ ਜਾ ਸਕਦਾ ਹੈ। ਗੁਰਮਤਿ ਸੇਵਾ ਐਸੀ ਸਾਰ-ਸੇਵਾ ਹੈ ਕਿ ਇਸ ਤੋਂ ਪ੍ਰਾਪਤ ਹੋਈ ਮੁਕਤੀ ਕੋਈ ਖ਼ਿਆਲੀ, ਫ਼ਰਜ਼ੀ, ਅਨੁਮਾਨੀ ਮੁਕਤੀ ਹੀ ਨਹੀਂ ਹੁੰਦੀ, ਅੰਤਰ ਆਤਮੇ ਹੀ ਜੋਤਿ-ਜਗਨੰਤ੍ਰੀ ਪ੍ਰਕਾਸ਼ ਨੂੰ ਰਹੱਸ ਕੇ ਪ੍ਰਤੱਖ ਵੇਖ ਕੇ ਮਨ ਮੰਨ ਲੈਂਦਾ ਹੈ, ਭਲੀ ਭਾਂਤ ਪ੍ਰਤੀਤ ਕਰ ਲੈਂਦਾ ਹੈ ਤੇ ਉਸ ਦਾ ਭਰਮ-ਭੁਲਾਵਾ ਸਭ ਮਿਟ ਜਾਂਦਾ ਹੈ ਅਤੇ ਪ੍ਰਤੱਖ ਨਿਸਤਾਰਾ ਹੋ ਜਾਂਦਾ ਹੈ। ਗੁਰੂ ਘਰ ਵਿਚ ਅਜਿਹੇ ਬੇਅੰਤ ਗੁਰਮੁਖ ਜਨਾਂ ਦਾ ਇਸ ਬਿਧ ਦਾ ਨਿਸਤਾਰਾ ਹੋਇਆ ਹੈ। ਬਸ, ਨਿਸਤਾਰਾ ਹੋਇਆ ਹੈ ਤਾਂ ਗੁਰਮਤਿ ਸਿਫਤਿ ਸਾਲਾਹ ਦੁਆਰਾ, ਗੁਰਮਤਿ ਹਰਿ ਜਸ ਕੀਰਤਨ ਦੁਆਰਾ ਗੁਰੂ ਘਰ ਦੇ ਸੰਤਾਂ, ਭਗਤਾਂ, ਗੁਰਮੁਖ ਜਨਾਂ ਦਾ ਹੋਇਆ ਹੈ ਅਤੇ ਹੋਵੇਗਾ। ਹੋਰ ਕਿਸੇ ਦਾ ਨਹੀਂ। ਤਿਨ੍ਹਾਂ ਦਾ ਮੁਖ ਪਰਯੋਜਨ ਪ੍ਰਭੂ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ-ਪ੍ਰਾਪਤੀ ਬਿਹੂਣੀ ਮੁਕਤੀ ਨੂੰ ਉਹ ਨਹੀਂ ਭਾਲਦੇ।

# ੭

# ਗੁਰਮਤਿ ਗਿਆਨ ਤੇ ਸਾਇੰਸ

ਸਤਿ ਪੁਰਖ ਅਕਾਲ ਦੇ ਸੱਚੇ ਦਰਬਾਰ ਨੂੰ ਦਸਮ ਦੁਆਰ ਰੂਪੀ ਸੱਚੇ ਮਹਿਲ ਅੰਦਰ ਹੀ ਸਤਿਗੁਰੂ ਸਾਹਿਬ ਆਪਣੇ ਗੁਰਸਿਖ ਗੁਰਮੁਖ ਜਨਾਂ ਨੂੰ ਪ੍ਰਤੱਖ ਦਿਖਾਇ ਦਿੰਦੇ ਹਨ, ਅਲਖ ਨੂੰ ਲਖਾ ਦਿੰਦੇ ਹਨ। ਜਿਥੇ ਅਲਖ ਨੂੰ ਲਖੀਦਾ ਹੈ, ਓਹੀ

**ਸੱਚਾ ਮਹਿਲ**

ਸੱਚਾ ਮਹਿਲ ਹੈ, ਸੱਚ ਨਿਹਚਲ ਮਹਿਲ ਹੈ। ਛਾਇਆ ਮਾਇਆ ਵਾਲਾ ਭਰਮ-ਭੀਤੀ ਕਚ ਮਹਿਲ ਦੁਆਰਾ ਨਹੀਂ। ਜਾਗਤ ਜੋਤਿ ਆਤਮਾ, ਜੀਵਨ ਸਤਿਆ ਵਾਲੀ ਜੋਤਿ ਅਤੇ ਬੋਲਦੇ ਪੁਰਖ ਦੀ ਜੀਵਤੱ ਕਲਾ ਜਿਵੇਂ ਇਸ ਕਾਇਆਂ ਅੰਦਰ ਵਸਦੀ ਹੈ, ਅਤੇ ਕਾਈਆਂ ਕੁਮਲਾਉਣ (ਅੰਤ ਹੋ ਜਾਣ)ਪਰ ਉਸ ਦੀ ਕੋਈ ਕਣਿ-ਨੀਸ਼ਾਨੀ ਕਾਇਆਂ ਅੰਦਰ ਨਹੀਂ ਚੀਨੀ ਜਾਂਦੀ, ਤਿਵੇਂ ਹੀ ਨਾਭ ਕੰਵਲ ਅਤੇ ਦਸਮ ਦੁਆਰ ਦੀ ਜੋਤਿ ਅਗੰਮੀ ਬਿਵਸਥਾ ਦੇ ਉਹ ਨੀਸ਼ਾਨ ਭੀ ਇਸ ਕਾਇਆਂ ਅੰਦਰ ਬਾਕੀ ਨਹੀਂ ਸਿਵਾਤੇ ਜਾਂਦੇ। ਸਾਇੰਸਦਾਨਾਂ ਦੀ ਏਨਾਟਮੀ ਇਸ ਖੋਜ ਭਾਲ ਤੋਂ ਉੱਕੀ ਹੀ ਊਰੀ ਅਤੇ ਅਸਮਰੱਥ ਹੈ। ਅੱਵਲ ਤਾਂ ਉਹਨਾਂ ਨੂੰ ਨਾਭ ਕੰਵਲ ਵਿਗਾਸੀ ਗੁਰਮੁਖ ਪਰਮ ਹੰਸਾਂ ਅਤੇ ਦਸਮ ਦੁਆਰ ਇਨਕਸ਼ਾਫ਼ੀ ਗੁਰ-ਮੁਖ ਜੋਗੀਸ਼ਰਾਂ ਦੀ ਦੇਹੀ ਨੂੰ ਚੀਰ ਫਾੜ ਕਰਨ ਦਾ ਅਵਸਰ ਅਜ ਤਾਈਂ ਸ਼ਾਇਦ ਹੀ ਮਿਲਿਆ ਹੋਵੇ, ਜੇ ਮਿਲਿਆ ਭੀ ਹੋਵੇ ਤਾਂ ਉਨ੍ਹਾਂ ਨੂੰ ਉਥੋਂ ਕੀ ਲਭ ਜਾਣਾ ਹੈ। ਓਹਨਾਂ ਨੂੰ ਨਾਭ ਕੰਵਲ ਦੇ ਖਾਨੇ ਦੀ ਖੋਜ ਹੀ ਨਹੀਂ, ਉਨ੍ਹਾਂ ਨੂੰ ਦਸਮ ਦੁਆਰ ਦੇ ਖੁਲ੍ਹਾਉ ਤੇ ਅਣ-ਖੁਲ੍ਹਾਉ ਦੇ ਪਰਖਣ ਦੀ ਜਾਂਚ ਹੀ ਨਹੀਂ। ਆਮ ਮਿਰਤਕ ਮੜ੍ਹੇ ਸਰੀਰਾਂ ਦੀ ਏਨਾਟਮੀ ਮਹਿਦੂਦ ਤਜਰਬਿਆਂ ਵਿਚ ਹੀ ਹਦ-ਬੰਦੀ ਰਖਦੀ ਹੈ। ਕੀ ਕੋਈ ਅਨਾਟਮਿਸਟ ਮਾਮੂਲੀ ਇਨਸਾਨਾਂ ਦੇ ਸਰੀਰਾਂ ਦੀ ਏਨਾਟਮੀ ਕਰ ਕੇ ਇਹ ਦਸ ਸਕਦਾ ਹੈ ਕਿ ਸਰੀਰ ਦੇ ਕਿਹੜੇ ਕਿਹੜੇ ਕੋਨੇ ਵਿਚ ਸਰੀਰ ਦੇ ਸੁਰਜੀਤ ਹੁੰਦਿਆਂ ਆਤਮਾ ਯਾ ਰੂਹ ਵਸਦੀ ਸੀ ਅਤੇ ਕਿਹੜੇ ਰਸਤੇ ਵਿਚ ਦੀ ਸਰੀਰ ਵਿਚੋਂ ਨਿਕਲ ਗਈ? ਕੀ ਉਨ੍ਹਾਂ ਦਾ ਇਹ ਖੋਜ ਨ ਕਰ ਸਕਣਾ ਇਸ ਗੱਲ ਦਾ ਸਬੂਤ ਹੈ ਕਿ ਰੂਹ-ਆਤਮਾ ਸਰੀਰ ਅੰਦਰ ਹੈ ਹੀ ਨਹੀਂ ਸੀ। ਗੁਰਮਤਿ-ਜੋਤਿ ਆਤਮ-ਗਿਆਨ ਤੋਂ ਸੁੰਞਿਆਂ ਨੂੰ ਸਰੀਰ ਅੰਦਰ ਸਾਰੀ ਉਮਰ ਬੋਲਦੇ ਪੁਰਖ ਦੇ ਚਮਤਕਾਰੇ, ਬੋਲ ਬੁਲਾਰੇ ਪੇਖਦਿਆਂ ਸੁਣਦਿਆਂ ਭੀ ਇਸ ਬੋਲਦੇ ਪੁਰਖ ਜੀਵ-ਆਤਮਾ ਦੀ ਹੋਂਦ-ਲਖਤਾ ਦਾ ਯਕੀਨ ਨਹੀਂ ਆਇਆ ਤਾਂ ਦਸਮ ਦੁਆਰ ਦੀਆਂ

ਅਗੰਮੀ ਖੇਡਾਂ ਦਾ ਉਹ ਕੀ ਅਨੁਮਾਨ ਲਾ ਸਕਦੇ ਹਨ। ਜੋਤਿ ਪ੍ਰਜੁਲਤੀ ਕਲਾ-ਧਾਰੀਆਂ ਨੂੰ ਹੀ ਕਾਇਆਂ ਅੰਦਰ ਆਤਮ ਜੋਤਿ ਦੇ ਜਲਵੇ ਪਰਤੱਖ ਹੋ ਸਕਦੇ ਹਨ। ਇਨ੍ਹਾਂ ਜੋਤਿ-ਜਲਵਿਆਂ ਦੀ ਹੋਂਦ ਇਕ ਐਸੀ ਸਤਤਾ ਸਚਾਈ (reality) ਹੈ ਜਿਸ ਦੇ ਮੁਕਾਬਲੇ ਵਿਚ ਇਸ ਦਿਸਦੇ ਸਰੀਰ ਢਾਂਚੇ ਦੀ ਸਤਤਾ ਕੱਖ ਭੀ ਹੈਸੀਅਤ ਨਹੀਂ ਰਖਦੀ। ਭੁਲੀ ਲੁਕਾਈ ਇਨ੍ਹਾਂ ਨਾਸਵੰਤ ਦ੍ਰਿਸ਼ਟਮਾਨ ਪਦਾਰਥਾਂ ਦੀ ਹੋਂਦ ਨੂੰ ਸੱਚ ਕਰਕੇ ਮੰਨਦੀ ਹੈ, ਪਰ ਜਿਸ ਅਦ੍ਰਿਸ਼ਟ ਸਤਤਾ ਦੇ ਆਸਰੇ ਇਹ ਸਰੀਰ ਕਲਬੂਤ ਕਾਇਮ ਹਨ, ਉਸ ਤੋਂ ਉੱਕੀ ਹੀ ਅਗਿਆਤ ਹੈ ਤੇ ਆਪਣੇ ਇਸ ਅਗਿਆਤਪੁਣੇ ਦੀ ਹਾਲਤ ਵਿਚ ਭੀ ਅਦ੍ਰਿਸ਼ਟ ਅਧਿਆਤਮੀ ਪਦਾਰਥਾਂ ਦੀ ਸਤਤਾ ਤੋਂ ਮੁਨਕਰ ਹੋਣ ਨੂੰ ਆਪਣੀ ਵਡਿਆਈ ਸਮਝਦੀ ਹੈ। ਤੱਤ ਹਕੀਕਤ ਦਾ ਮੁਹੱਕਿਕ (ਖੋਜੀ) ਨ ਹੋ ਸਕਣ ਵਾਲੀ ਕਮਜ਼ੋਰੀ ਤੇ ਨਿਜ ਅਸਮਰਥੱਤਾ ਨੂੰ ਤਿਮਰ ਅਗਿਆਨ ਦੇ ਜਾਹਲਪੁਣੇ ਅੰਦਰ ਲਪੇਟ ਲਪੇਟ ਕੇ ਗਲੇਫ਼ ਗਲੇਫ਼ ਕੇ ਬਫ਼ਾਉਂਦੀ ਹੈ, ਪਈ ਬਫ਼ਾਵੇ, ਇਸ ਤੋਂ ਤੱਤ ਹਕੀਕਤ ਦੀ ਗੋਝ ਗੁਪਤ ਕਲਾ ਕਲੰਕਤ ਨਹੀਂ ਹੋ ਸਕਦੀ, ਅਲਪੱਗ ਖੋਜ ਵਾਲੇ ਖੋਜੀਆਂ ਦਾ ਦਿਲ ਦਿਮਾਗ ਹੀ ਕਲੰਕਤ ਹੁੰਦਾ ਹੈ।

ਸਪਿਰਟ ਨੂੰ ਮੈਟੀਰੀਆਲਾਈਜ਼ ਨਹੀਂ ਕੀਤਾ ਜਾ ਸਕਦਾ, ਰੀਆਲਾਈਜ਼ (realize), ਸਪਿਰਿਚੂਅਲਾਈਜ਼ (spiritualize) ਕੀਤਾ ਜਾ ਸਕਦਾ ਹੈ, ਪਰ ਉਹ ਭੀ ਸਪਿਰਿਚੂਅਲਇਜ਼ਮ (ਰੂਹਾਨੀਅਤ) ਦੇ ਇਲਮ ਦੇ ਆਲਮਾਂ ਪਾਸੋਂ। ਤੱਤ ਸਪਿਰਿਚੂਅਲਇਜ਼ਮ ਦਾ ਗੁਪਤ ਖ਼ਜ਼ਾਨਾ ਕੇਵਲ ਗੁਰਬਾਣੀ ਹੈ। ਇਸ ਇਲਮ ਦੇ ਆਲਮਾਂ ਨੂੰ ਇਸ ਕਾਇਆਂ ਪਿੰਡ ਸਰੀਰ ਅੰਦਰੋਂ ਇਲਮੁਲ-ਗ਼ਾਇਬ ਦਾ ਖ਼ਜ਼ਾਨਾ ਲੱਭ ਗਿਆ ਹੈ—

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥

[ਧਨਾਸਰੀ ਬਾਣੀ ਭਗਤਾਂ ਕੀ, ਪੀਪਾ, ਪੰਨਾ ੬੯੫

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥
ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥੧੪॥

[ਮਾਰੂ ਮ: ੧, ਪੰਨਾ ੧੦੪੧

ਚਾਰ ਕੁੰਟ ਚੌਦਾਂ ਭਵਨ ਸਗਲ ਬ੍ਰਹਿਮੰਡ ਵਿਖੇ ਵਿਆਪਕ ਵਾਹਿਗੁਰੂ ਨੂੰ ਗੁਰਮਤਿ-ਖੋਜੀਆਂ ਗੁਰਮੁਖ ਜਨਾਂ ਨੇ ਆਪਣੇ ਪਿੰਡ (ਸਰੀਰ) ਵਿਚੋਂ ਹੀ ਲਭ ਲਿਆ ਹੈ। ਵਾਹਿਗੁਰੂ ਤਾਂ ਪਿੰਡ ਪਿੰਡ ਵਿਖੇ, ਸਗਲ ਘਟਾਂ ਵਿਖੇ, ਖੰਡ ਖੰਡ ਵਿਖੇ ਸਾਰੇ ਬ੍ਰਹਿਮੰਡ ਵਿਖੇ ਵਿਆਪਕ ਹੈ, ਪਰ ਉਸ ਦੀ ਵਿਆਪਕਤਾ ਦਾ ਗੁਰਮਤੋਂ ਘੁਥੀ ਆਮ ਲੁਕਾਈ ਨੇ ਕੇਵਲ ਅਨੁਮਾਨ ਮਾਤਰ ਹੀ ਲਖਣ ਲਾਇਆ ਹੈ, ਪਰ ਤਿਸ ਵਿਆਪਕਤਾ ਦੀ ਜ਼ਾਹਰ ਜ਼ਹੂਰੀ ਹਜ਼ੂਰੀ ਨੂੰ ਪਰਤੱਖ ਕਰਕੇ ਲਖਿਆ ਹੈ

ਤਾਂ ਕੇਵਲ ਸ਼ਬਦ-ਬੂਝ ਵਾਲੇ ਗੁਰਮੁਖ ਪਛਾਣੂਆਂ ਨੇ ਹੀ ਲਖਿਆ ਹੈ ਅਤੇ ਪਹਿਲਾਂ ਘਟ ਰੂਪੀ ਖੰਡ ਅੰਦਰੋਂ, ਅਰਥਾਤ, ਸਰੀਰ ਰੂਪੀ ਪਿੰਡ ਅੰਦਰੋਂ ਹੀ ਲਖਿਆ ਹੈ। ਅਤੇ ਜਿਨ੍ਹਾਂ ਗੁਰਮੁਖ ਜਨਾਂ ਨੇ ਲਖਿਆ ਹੈ, ਓਹਨਾਂ ਦੇ ਘਟ ਅੰਤਰ ਹੀ ਗੁਪਤੋਂ ਪਰਗਟ ਹੋ ਕੇ ਉਸ ਭੋਗ ਅਨੰਦੀ ਜੋਤੀ ਸਰੂਪ ਨੇ ਆਤਮ ਭੋਗ ਰਚਾਇਆ ਹੈ ਅਤੇ ਆਪਣੇ ਭੋਗ ਭਾਗੀ ਭਗਤ ਜਨਾਂ ਨੂੰ ਰਸਕ ਰੀਸਾਲੂ ਹੋ ਕੇ ਅੰਗ ਅੰਗ ਰੋਮ ਰੋਮ ਰਮਨੀਆਰਾ ਹੋ ਕੇ ਘਟਿ ਘਟਿ ਰਮਈਆ ਰਮਤ ਰਾਇ ਹੋ ਕੇ ਪਤੀਆਇਆ ਹੈ, ਤਾਂ ਹੀ ਤਾਂ ਭਗਤ ਜਨਾਂ ਨੂੰ ਪਕ ਪਰਤੀਤ ਆਈ ਹੈ। ਸਰਬ ਘਟਾਂ ਦਾ ਪਕ ਪਰਤੀਤ ਕਰਿ ਭੋਗਨਹਾਰਾ ਹੋ ਕੇ ਭੀ ਉਹ ਸਬਾਈ ਕਾਇਨਾਤ ਤੋਂ ਅਤੀਤ ਰਹਿੰਦਾ ਹੈ ਅਤੇ ਗੁਰਮੁਖ ਭਗਤ ਜਨਾਂ ਤੋਂ ਛੁਟ ਹੋਰ ਸਾਰੀ ਲੁਕਾਈ ਪਾਸੋਂ ਗੁਪਤ ਵਰਤਦਾ ਹੈ। ਉਸ ਦਾ ਸਰਬ ਲੁਕਾਈ ਨੂੰ ਨਾ ਦਿਸਣਾ, ਅਦ੍ਰਿਸ਼ਟ-ਅਗਮ ਅਗੋਚਰ ਵਾਹਿਗੁਰੂ ਕਰਤੇ ਪੁਰਖ ਦਾ ਦ੍ਰਿਸ਼ਟਮਾਨ ਕੁਦਰਤ ਅਤੇ ਤ੍ਰੈਗੁਣੀ ਪਦਾਰਥਾਂ ਵਾਂਗੂੰ ਏਹਨਾਂ ਪੰਚ-ਭੂਤਕ ਅਖੀਆਂ ਨੂੰ ਨਜ਼ਰ ਨਾ ਆਉਣਾ ਉਸਦੀ ਅਣਹੋਂਦ ਦਾ, ਉਸਦੀ ਹਸਤੀ ਦੀ ਨਾਬੂਦਗੀ ਦਾ ਸਬੂਤ ਨਹੀਂ। ਜਿਸ ਤਰ੍ਹਾਂ ਅਗਨੀ ਦਾ ਪਰਚੰਡ ਸਰੂਪ ਵਿਚ ਨ ਆਉਣਾ ਅਤੇ ਗੁਪਤੋਂ ਪਰਗਟ ਪ੍ਰਚੰਡਤਾ ਵਿਚ ਨਾ ਵੇਖਿਆ ਜਾ ਸਕਣਾ, ਇਸ ਗੱਲ ਦਾ ਸਬੂਤ ਨਹੀਂ ਕਿ ਅਗਨੀ ਹੈ ਹੀ ਨਹੀਂ। ਜਿਨ੍ਹਾਂ ਨੇ ਅਗਨੀ ਨੂੰ ਪ੍ਰਚੰਡ ਕੀਤਾ ਹੈ, ਜਿਨ੍ਹਾਂ ਨੇ ਅਗਨੀ ਪ੍ਰਚੰਡ ਹੋਈ ਆਪਣੀ ਅਖੀਂ ਪੇਖੀ ਪਰਖੀ ਹੈ, ਕੇਵਲ ਓਹਨਾਂ ਨੂੰ ਹੀ ਅਗਨੀ ਦੀ ਹੋਂਦ ਸੰਦੀ ਪੱਕ ਪਰਤੀਤ ਹੈ, ਦੂਜਿਆਂ ਨੂੰ ਨਹੀਂ। ਪਿਛਲੇ ਜ਼ਮਾਨੇ ਵਿਚ ਅਗਨੀ ਅੱਜ ਕਲ ਵਾਂਗ ਆਮ ਪ੍ਰਚੰਡ ਨਹੀਂ ਸੀ ਹੋਇਆ ਕਰਦੀ। ਓਦੋਂ ਤਾਂ ਆਮ ਲੁਕਾਈ ਨੂੰ ਅਗਨੀ ਦੀ ਹੋਂਦ ਦਾ ਸੰਦੇਹ ਹੋ ਸਕਦਾ ਸੀ, ਫ਼ੀ ਜ਼ਮਾਨਾ ਜਦੋਂ ਕਿ ਰੋਜ਼, ਸਾਰੀ ਸਾਰੀ ਰਾਤ ਅਗਨੀ ਪ੍ਰਚੰਡ ਵੀ ਹੋ ਸਕਦੀ ਹੈ, ਅਤੇ ਛਿਨ ਵਿਚ ਗੁਪਤ ਵੀ ਹੋ ਸਕਦੀ ਹੈ। ਜੇ ਐਸਾ ਕੋਈ ਭਾਣਾ ਵਰਤੇ ਕਿ ਸਾਰੀ ਸ੍ਰਿਸ਼ਟੀ ਅੰਦਰ ਸਾਰੀ ਪ੍ਰਚੰਡ ਹੋਈ ਅਗਨੀਆਂ ਦੀ ਰੌਸ਼ਨੀ ਇਕ-ਦਮ ਬੁਝ ਜਾਏ ਅਤੇ ਕੁਛ ਖਾਸਾ ਅਰਸਾ ਬੁਝੀ ਹੀ ਰਹੇ ਅਤੇ ਉਸ ਦੇ ਪ੍ਰਚੰਡ ਕਰਨ ਦੇ ਸਾਰੇ ਜ਼ਰੀਏ ਫ਼ੇਲ੍ਹ ਹੋ ਜਾਣ ਤਾਂ ਕੀ ਇਸ ਤੋਂ ਇਹ ਨਤੀਜਾ ਕਢ ਲੈਣਾ ਚਾਹੀਦਾ ਹੈ ਕਿ ਅਗਨੀ ਦੀ ਹੋਂਦ ਹੀ ਮਿਟ ਗਈ। ਨਹੀਂ, ਨਹੀਂ, ਉਸ ਦੀ ਹੋਂਦ ਅਦ੍ਰਿਸ਼ਟ ਤੇ ਗੁਪਤ ਵਿਆਪਕਤਾ ਵਿਚ ਮਉਜੂਦ ਹੈ, ਕੇਵਲ ਉਸ ਦੇ ਪਰਗਟ ਕਰਨ ਤੇ ਪ੍ਰਚੰਡ ਕਰਨ ਦੇ ਜ਼ਰੀਏ ਗੁੰਮ ਹਨ ਯਾ ਫ਼ੇਲ੍ਹ ਹੋ ਗਏ ਹਨ। ਜਿਸ ਪ੍ਰਕਾਰ ਸਾਰੀ ਬਨਾਸਪਤ ਅੰਦਰ ਬੈਸੰਤਰ (ਅਗਨੀ) ਗੁਪਤ ਮਉਜੂਦ ਹੈ, ਏਸ ਪ੍ਰਕਾਰ ਸਰਬ ਘਟਾਂ, ਪਟਾਂ, ਤਟਾਂ, ਲੋਆਂ, ਦੀਪਾਂ, ਖੰਡਾਂ, ਬ੍ਰਹਮੰਡਾਂ, ਜਲਾਂ, ਥਲਾਂ, ਆਕਾਸ਼ਾਂ, ਪਾਤਾਲਾਂ ਅੰਦਰ ਅਦ੍ਰਿਸ਼ਟ ਅਗਮ ਅਗੋਚਰ ਪਾਰਬ੍ਰਹਮ ਪ੍ਰਭੂ ਪ੍ਰਮਾਤਮਾ ਗੁਪਤ ਜੋਤੀ ਸਰੂਪ ਹੋ ਕੇ ਵਿਆਪਕ ਅਤੇ ਬਿਰਾਜਮਾਨ ਹੈ। ਯਥਾ ਗੁਰਵਾਕ—

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿਓ ਸਰਬ ਮਹਿ
ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥

[ਸੋਰਠਿ ਮ: ੫, ਪੰਨਾ ੬੧੭

ਇਸ ਦਿਸਦੇ ਅਥਾਹ ਅਕਾਸ਼ ਪੁਲਾੜ ਅੰਦਰਿ ਜਿਥੇ ਅਣਗਿਣਤ ਅਨੇਕਾਂ ਲਖਾਂ ਕ੍ਰੋੜਾਂ ਅਰਬਾਂ ਖ਼ਰਬਾਂ ਦ੍ਰਿਸ਼ਟਮਾਨ ਖੰਡ ਮੰਡਲ ਬ੍ਰਹਿਮੰਡ, ਚੰਦ, ਸੂਰਜ, ਤਾਰੇ, ਸਤਾਰੇ ਪ੍ਰਗਟ ਤੌਰ ਤੇ ਮਉਜੂਦ ਹਨ, ਤਿਥੇ ਬੇਸ਼ੁਮਾਰ ਅਗਣਤ ਅਸੰਖ ਅਲੌਕਿਕ ਪਾਰਲੌਕਕ ਗੁਪਤ ਰਚਨਾ ਹੈ ਜੋ ਏਹਨਾਂ ਅਖੀਆਂ ਦੀ ਬੀਨਾਈ ਤੋਂ ਅਪਰੰਪਰ ਹੈ। ਜਿਸਦੀ ਹੋਂਦ ਹਕੀਕੀ ਅਸਾਡੇ ਨੇੜੇ ਤੋਂ ਨੇੜੇ ਹੋਂਦਿਆਂ ਭੀ ਸਥੂਲ ਅੱਖਾਂ ਨੂੰ ਨਹੀਂ ਦੀਹਦੀ ਹੈ। ਹੋਰ ਤਾਂ ਹੋਰ, ਕੋਈ ਆਮ ਮਰਦਮ ਸ਼ਰੇਣੀਆ ਇਨਸਾਨ ਆਪਣੇ ਸਰੀਰ ਨੂੰ ਸੁਰਜੀਤ ਕਰ ਰਹੀ ਨਿਜ ਸਰੀਰ ਅੰਦਰ ਬਿਰਾਜ ਰਹੀ ਜੀਵ-ਆਤਮਾ-ਰੂਹ ਨੂੰ ਜੀਉਂਦੇ-ਜੀ ਨਹੀਂ ਦੇਖ ਸਕਦਾ। ਸਰੀਰ ਕਾਲਬ ਵਿਚੋਂ ਨਿਕਲਦੀ ਰੂਹ ਨੂੰ ਤਾਂ ਕਿਸੇ ਨੇ ਕੀ ਦੇਖ ਸਕਣਾ ਸੀ? ਕੀ ਇਸ ਤੋਂ ਇਹ ਮੁਰਾਦ ਹੈ ਕਿ ਚੂੰਕਿ ਸਾਨੂੰ ਰੂਹ ਦਿਸਦੀ ਨਹੀਂ, ਇਸ ਕਰਕੇ ਰੂਹ ਦਾ ਵਜੂਦ (ਹੋਂਦ ਹਸਤੀ) ਹੀ ਕੋਈ ਨਹੀਂ। ਅਰੂਪ ਰੂਪ ਰਚਨਾ ਅਤੇ ਆਲਮੇ ਅਰਵਾਹ ਨੂੰ ਦੇਖਣ ਲਈ ਅਤਿ ਸੂਖਮ ਲੋਇਣਾਂ ਦੀ ਲੋੜ ਹੈ। ਜਿਹਨਾਂ ਨੂੰ ਦਿਹ ਲੋਇਣ ਲਗ ਗਏ ਹਨ ਉਹਨਾਂ ਇਸ ਪਿੰਡ (ਸਰੀਰ) ਅੰਦਰੋਂ ਹੀ ਅਨੇਕ ਪਰਕਾਰ ਦੇ ਗੁਪਤ ਨਜ਼ਾਰੇ ਪੇਖ ਪਰਖ ਲਏ ਹਨ। ਉਹ ਇਸ ਪ੍ਰਕਾਰ ਆਪਣੀ ਅੱਖੀਂ ਪੇਖੀ ਸਾਖੀ ਭਰਦੇ ਹਨ—

ਕਰਮੁ ਹੋਵੈ ਸਤਿਗੁਰੂ ਮਿਲਾਏ ॥ ਸੇਵਾ ਸੁਰਤਿ ਸਬਦਿ ਚਿਤੁ ਲਾਏ ॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥
ਗੁਰਮਤੀ ਪਰਗਾਸੁ ਹੋਆ ਜੀ
ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥
ਤਨੁ ਮਨੁ ਖੋਜੇ ਤਾ ਨਾਉ ਪਾਏ ॥ ਧਾਵਤੁ ਰਾਖੈ ਠਾਕਿ ਰਹਾਏ ॥
ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥
ਇਸੁ ਕਾਇਆ ਅੰਦਰਿ ਵਸਤੂ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥

ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥
[ਮਾਝ ਮ: ੩, ਪੰਨਾ ੧੧੦

ਜਿਨ੍ਹਾਂ ਗੁਰਮੁਖਾਂ ਨੇ ਇਸ ਕਾਇਆਂ ਅੰਦਰ "ਵਸਤੁ ਅਸੰਖਾ" ਆਪਣੇ ਅੱਖੀਂ ਪੇਖੀਆਂ ਹਨ ਓਹਨਾਂ ਨੂੰ ਗੁਰ-ਦੀਖਿਆ ਗੁਰਮੰਤ੍ਰ ਨਾਮ ਮਈ ਸੱਚ ਮਿਲ ਗਿਆ ਹੈ। ਇਸ ਨਾਮ ਦੀ ਕਮਾਈ ਕਰਕੇ ਓਹਨਾਂ ਨੂੰ ਅੰਦਰੋਂ ਹੀ ਅਸੰਖ ਅਦ੍ਰਿਸ਼ਟ ਵਸਤੂਆਂ ਲਭ ਗਈਆਂ ਹਨ। ਸੱਚੇ ਸਤਿਗੁਰੂ ਦਾ ਮਿਲਾਪ ਪਹਿਲਾਂ ਤਾਂ ਵਡੇ ਭਾਗਾਂ ਕਰਕੇ ਹੁੰਦਾ ਹੈ। ਸਤਿਗੁਰੂ ਭੇਟਿਆਂ ਸਤਿਗੁਰੂ ਪਾਸੋਂ ਗੁਰ-ਦੀਖਿਆ ਗੁਰਮੰਤ੍ਰ ਪ੍ਰਾਪਤ ਹੁੰਦਾ ਹੈ। ਫੇਰ ਸਬਦਿ ਸੁਰਤਿ ਦੀ ਪੂਰੀ ਜੁਗਤਿ ਦਾ ਪਤਾ ਲਗਦਾ ਹੈ ਅਤੇ ਇਸ ਭਗਤੀ ਦੁਆਰਾ ਅਭਿਆਸ ਕਮਾਈ ਮਈ ਸੇਵਾ ਵਿਚ ਅਭਿਆਸੀ ਜਨ ਦਾ ਚਿਤ ਤਤਪੱਰ ਹੋ ਜਾਂਦਾ ਹੈ, ਇਸ ਬਿਧ ਹਉਮੈ ਦਾ ਪੂਰਨ ਅਭਾਵ ਹੋਣ ਪਰ ਅਤੇ ਮਾਇਆ-ਮੋਹ ਦਾ ਬਿਨਾਸ ਹੋ ਜਾਣ ਪਰ ਸੱਚੇ ਆਤਮ-ਸੁਖ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਸਾਹਿਬ ਦੇ ਲਖ ਲਖ ਵਾਰ ਬਲਿ ਬਲਿ ਜਾਈਐ, ਜਿਸ ਪ੍ਰਸਾਦਿ ਏਸ ਗਤਿ ਓਚ ਪਦ ਨੂੰ ਪ੍ਰਾਪਤ ਹੋਈਦਾ ਹੈ। ਗੁਰਮਤੀ ਹੀ ਅੰਤਰਿ ਆਤਮੇ ਜੋਤਿ ਦਾ ਪ੍ਰਗਾਸ ਹੁੰਦਾ ਹੈ ਅਤੇ ਰਿਦ ਜੋਤਿ ਪ੍ਰਗਾਸ ਹੋਣ ਪਰ ਅਖੰਡ ਕੀਰਤਨ ਦਾ ਅਖੰਡ ਰਸ ਬਝਦਾ ਹੈ। ਅਖੰਡ ਅਨੰਦ ਰਸ ਵਿਚਿ ਮਗਨ ਹੋਇਆਂ ਅਖੰਡਾਕਾਰ ਭਜਨ ਦਾ ਜੋਤਿ-ਵਿਗਾਸੀ ਅਭਿਆਸ ਛਿੜ ਪੈਂਦਾ ਹੈ ਤਾਂ ਤਨ ਮਨ ਅੰਦਰ ਜੋਤਿ-ਜਲਵਨੀ ਨਾਮ ਦੀ ਲਿਵਤਾਰ ਬੱਝ ਜਾਂਦੀ ਹੈ। ਰਸ-ਜੋਤਿ-ਵਿਗਾਸ ਦੇ ਪ੍ਰਾਇਣ ਹੋ ਕੇ ਸੁਆਸਾਂ ਨੂੰ ਅਭਿਆਸੀ ਜਨ ਨਾਭੀ ਅੰਦਰ ਹੀ ਅਟਕਾ ਲੈਂਦਾ ਹੈ। ਇਸ ਬਿਧ ਮਨ ਦੀਆਂ ਸਭ ਵਾਸ਼ਨਾਵਾਂ ਠਾਕ ਰਹਾਉਂਦੀਆਂ ਹਨ। ਸਹਜ ਭਗਤਿ ਕੀਰਤਨ ਆਨੰਦ ਦਾ ਰਸ ਅਗੰਮੀ ਖੇੜਾ ਏਥੇ ਹੀ ਬਝਦਾ ਹੈ। ਏਸ ਆਤਮ-ਬਿਵਸਥਾ ਨੂੰ ਪੁਜ ਕੇ ਕਾਇਆਂ ਅੰਦਰ ਹੀ ਅਸੰਖਾਂ ਅਲੌਕਿਕ ਵਸਤੂਆਂ ਦੇ ਦਿਬ-ਜੋਤੀ ਦਰਸ਼ਨ ਹੁੰਦੇ ਹਨ। ਨਉ ਦਰਵਾਜ਼ਿਆਂ ਵਾਲੇ ਗਿਆਨ-ਇੰਦਰੇ ਏਥੇ ਬੰਦ ਹੋ ਜਾਂਦੇ ਹਨ ਅਤੇ ਅਨਹਦ ਸ਼ਬਦਾਰੜਾ ਮੁਕਤਿ ਦੁਆਰਾ ਦਸਮ ਦੁਆਰਾ ਖੁਲ੍ਹ ਜਾਂਦਾ ਹੈ। ਗੁਰੂ ਕਾ ਸ਼ਬਦ ਜਪਦਿਆਂ ਜਪਦਿਆਂ ਰਸਨ ਰਟਨਾਤਰੀ ਨਾਮ ਪਾਰਸ ਅਭਿਆਸ ਕਲਾ ਦੁਆਰਾ ਹਿਰਦੇ ਅੰਦਰ ਰਸ-ਜੋਤਿ ਪਵਨਾਤ੍ਰੀ ਸੀਤਲਤਾ ਪਸਰਾਇ ਦਿੰਦਾ ਹੈ। ਓਹੀ ਅਜਪਾ ਜਾਪੀ ਨਾਮ ਅੰਤਰਗਤਿ ਹੀਰੇ ਮਣੀ ਲਾਲ ਵਾਂਗੂੰ ਦਗ ਉਠਦਾ ਹੈ। ਨਾਲ ਸੀਤਲਤਾ ਭਰਿਆ ਜਗਮਗੀ ਥੱਰਾਟ, ਰੰਗ ਚਲੂਲੜੀਆ ਆਭਾ ਮਾਰ ਉਠਦਾ ਹੈ। ਇਸ ਰਸ-ਥੱਰਾਟ ਦਾ ਸੁਆਦ ਅਗਾਧ ਹੁੰਦਾ ਹੈ ਅਤੇ ਲਾਲ ਮਣੀਆਏ ਰਤਨਾਏ ਹੀਰੇ ਹੀਰ ਬਿਧੰਨੇ ਨਾਮ ਦੀ ਦੱਗ ਜੱਗ-ਮੱਗ ਆਮ ਲਾਲਾਂ ਜਵਾਹਰਾਂ ਨਾਲੋਂ ਹਜ਼ਾਰ ਗੁਣੇ ਚਾਨਣੇ ਵਾਲੀ ਕੋਟ ਸੂਰਜਾਂ ਦੇ

ਰੂਹ ਤੇ ਸੂਖਮ ਰਚਨਾ

ਉਜਿਆਰੇ ਨੂੰ ਮਾਤ ਕਰਨਹਾਰੀ ਹੁੰਦੀ ਹੈ ਅਤੇ ਇਸ ਅਮੋਲਕ ਲਾਲ ਦੀ ਪਰਖ ਕੇਵਲ ਓਸੇ ਗੁਰਮੁਖਿ ਜੌਹਰੀ ਤੋਂ ਪਰਖੀ ਜਾਂਦੀ ਹੈ ਜਿਸਦੇ ਰੋਮ ਰੋਮ ਅੰਗ ਅੰਗ ਅੰਦਰ ਅਣੀ ਤਣੀ ਹੋਇ ਇਹ ਹੀਰਾ ਲਾਲ ਪਰੁੰਨਿਆ ਗਿਆ ਹੈ। ਇਹ ਪਰਮ ਸਚੁ ਹੈ ਜਿਸ ਦੀ ਸੁੰਧਕ ਵਿਚ ਬੜੇ ਬੜੇ ਮਹਾਤਮਾ ਸ਼ੁਦਾਈ ਹੋ ਗਏ, ਪਰ ਓਹਨਾਂ ਨੂੰ ਨਾ ਮਿਲਿਆ। ਜਿਸੁ ਦੇ ਪੱਲੇ ਇਹ ਨਾਮ ਲਾਲ ਰੂਪੀ ਸਚੁ ਪਵੈ, ਸੋਈ ਇਸ ਪੁੰਜ ਪਰਮਾਰਥੀ ਸਚੁ ਨੂੰ ਪਛਾਨਦੇ ਹਨ। ਸੋਈ ਇਸ ਦੀ ਅਪਰ ਅਪਾਰ ਕੀਮਤ ਨੂੰ ਜਾਣਦੇ ਤੇ ਹਰਿ ਹਰਿ ਹੀਰੇ ਰਤਨ ਲਾਲ ਨਾਮੁ ਮਈ ਸਚੁ ਨੂੰ ਚਵਿ ਚਵਿ ਵਖਾਣਦੇ ਹਨ। ਇਸ ਦਾ ਚਵਿ ਚਵਿ ਵਖਾਨਣਾ ਹੀ ਇਸ ਦੀ ਕੀਮਤ ਨੂੰ ਜਾਨਣਾ ਹੈ ਅਤੇ ਸਚੁ ਕਸਵਟੀ ਉਤੇ ਲਾਵਣਾ ਹੈ। **ਗੁਰੂ ਗੁਰੂ ਕਰਨਾ ਵਾਹਿਗੁਰੂ ਵਾਹਿਗੁਰੂ ਕਰਨਾ ਹੀ ਤੱਤ ਬੀਜ ਮੰਤ੍ਰਾਵਨੀ ਗੁਰੂ ਕੀ ਬਾਣੀ ਹੈ।** ਇਸ ਗੁਰੂ ਗੁਰੂ ਵਾਹਿਗੁਰੂ ਨੂੰ ਸਾਲਾਹੀ ਵਾਹੁ ਵਾਹੁ ਚਵਾਹੀ ਜਾਣਾ ਤੱਤ ਗੁਰਬਾਣੀ ਨੂੰ ਮਨ ਅੰਦਰ ਵਸਾਵਣਾ ਹੈ। ਇਉਂ ਇਸ ਪਾਰਸ ਨਾਲ ਸੁਪਰਸ ਕੇ ਬਿਸਮ ਰਸ ਕੇ ਜੋਤੀ ਜੋਤਿ ਮਿਲਾਵਣੇ (ਮਿਲਣਹਾਰ) ਗੁਰਮੁਖਿ ਨਾਮ ਰਸੀਅੜੇ ਹੰਸਲੇ ਜਨ ਅੰਜਨ ਮਾਹਿ ਹੀ ਨਿਰੰਜਨ ਨੂੰ ਪਾ ਲੈਂਦੇ ਹਨ ਅਤੇ ਜੀਉਂਦੇ-ਜੀ ਜੋਤੀ ਸਰੂਪ ਵਾਹਿਗੁਰੂ ਦੀ ਜੋਤਿ ਵਿਚ ਘੁਲ ਮਿਲ ਰਹਿੰਦੇ ਹਨ। ਏਹਨਾਂ ਅਮਿਉ ਰਸਾਇਣੀ ਪਾਰਸਲੇ ਗੁਰਮੁਖਿ ਹੰਸਾਂ ਦੀ ਕੰਚਨ ਵੰਨੀ ਕਾਇਆਂ ਅੰਦਰ ਬਹੁ ਬਹੁ ਬਿਧਿ ਭਾਂਤੀ ਜੋਤਿ ਉਦੋਤੀ ਪਸਾਰਾ ਪਸਰ ਉਠਦਾ ਹੈ, ਅਗਮ ਅਪਾਰ ਜੋਤਿ ਨਿਰੰਜਨੀ ਨਾਮ ਅਤੇ ਖ਼ੁਦ ਜੋਤੀ ਸਰੂਪ ਨਾਮੀ ਨਿਰੰਜਨ ਵਾਹਿਗੁਰੂ ਭੀ ਕਾਇਆਂ ਅੰਦਰ ਹੀ ਆਨਿ ਉਦੇ ਹੁੰਦਾ ਹੈ। ਪ੍ਰੰਤੂ ਵਾਹਿਗੁਰੂ ਦਾ ਗੁਰਮੁਖਿ ਸਿਖ ਅਨ੍ਹਿੰਨ ਸੇਵਕ ਭਗਤ ਹੀ ਕੋਈ ਹੋਵੇ, ਸੋ ਇਸ ਪਰਮ ਪਦਵੀ ਨੂੰ ਪਾਏ। ਐਸੇ ਗੁਰਸਿੱਖਾਂ ਨੂੰ ਵਾਹਿਗੁਰੂ ਆਪੇ ਹੀ ਬਖਸ਼ਸ਼ ਕਰ ਕੇ ਮਿਲਾਇ ਲੈਂਦਾ ਹੈ, ਜੈਸਾ ਕਿ ਇੰਨ ਬਿੰਨ ਅਗਲੇ ਗੁਰਵਾਕ ਦਾ ਭਾਵ ਹੈ। ਯਥਾ ਗੁਰਵਾਕ—

ਅੰਦਰਿ ਹੀਰਾ ਲਾਲੁ ਬਣਾਇਆ ॥
ਗੁਰ ਕੈ ਸਬਦਿ ਪਰਖਿ ਪਰਖਾਇਆ ॥
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ਰਹਾਉ॥
ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥
ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥

[ਮਾਝ ਮ: ੩, ਪੰਨਾ ੧੧੨

ਇਸ ਕਾਇਆਂ ਦੇ ਅੰਦਰ ਵਾਹਿਗੁਰੂ ਨੇ ਆਪਣੇ ਆਪ ਨੂੰ ਲੁਕਾਇਆ ਹੋਇਆ ਹੁੰਦਾ ਹੈ । ਸਤਿਗੁਰੂ ਦੇ ਪ੍ਰਸਾਦ ਕਰਿ ਹੀ ਅੰਦਰ ਲੁਕਿਆ ਹੋਇਆ ਲਾਲਨੁ ਕਿਸੇ ਗੁਰਮੁਖਿ ਖੋਜੀਅੜੇ ਨੂੰ, ਸੱਚੇ ਵਣਜ ਵਾਪਾਰ ਚੋਜੀਅੜੇ ਨੂੰ ਅੰਦਰੋਂ ਹੀ ਪ੍ਰਗਟ ਹੋਇ ਕੇ ਮਿਲਦਾ ਹੈ, ਮਿਲਾਇਆਂ ਹੀ ਮਿਲਦਾ ਹੈ। ਵਾਹਿਗੁਰੂ ਹੀ ਸੱਚਾ ਹੈ ਅਤੇ ਉਸ ਦਾ ਵਾਪਾਰ ਭੀ ਸੱਚਾ ਹੈ। ਨਾਮ ਅਮੋਲਕ ਉਸ ਦਾ ਸੱਚਾ ਵਖਰ ਵਾਪਾਰ ਹੈ, ਜਿਸ ਨੂੰ ਕਿ ਨਾਮ ਵਾਪਾਰੀਆ ਗੁਰਮੁਖ ਜਨ ਕਾਇਆਂ ਅੰਦਰ ਹੀ ਵਣਜਦਾ ਹੈ। ਮੇਰੇ ਚੋਜੀ ਵਾਹਿਗੁਰੂ ਨੇ ਕਾਇਆਂ ਦੀ ਇਕ ਐਸੀ ਬਣਤ ਬਣਾਈ ਹੈ ਕਿ ਇਸ ਕਾਇਆਂ ਦੀ ਕੀਮਤ ਕਿਸੇ ਨੇ ਭੀ ਨਹੀਂ ਪਾਈ, ਕੋਈ ਗੁਰਮਤਿ ਖੋਜ ਖੋਜੀਸ਼ਰ ਹੋਵੇ,ਸੋ ਇਸ ਕਾਇਆਂ ਨੂੰ ਸੋਧੇ । ਜਦੋਂ ਕਾਇਆਂ ਸੁਧ ਹੋ ਕੇ ਬਾਰ੍ਹਾਂ ਵੰਨੀ ਦੇ ਸੋਨੇ ਵਾਂਗੂੰ ਖਾਲਸ ਕੁੰਦਨ ਹੋ ਗਈ ਤਾਂ ਵਾਹਿਗੁਰੂ ਪਿਆਰਾ ਆਪਣੇ ਆਪ ਹੀ ਕਾਇਆਂ ਅੰਦਰਿ ਪਰਗਟ ਹੋਇ ਕੇ ਆਇ ਮਿਲਦਾ ਹੈ, ਯਥਾ ਗੁਰਵਾਕ—

ਮੇਰੈ ਪ੍ਰਭੁ ਅੰਦਰਿ ਆਪੁ ਲੁਕਾਇਆ ॥
ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥
ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥੧੦॥
ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥
ਮੇਰੈ ਠਾਕੁਰਿ ਇਹ ਬਣਤ ਬਣਾਈ ॥
ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥

[ਮਾਰੂ ਮ: ੩, ਪੰਨਾ ੧੦੬੬

ਜਿਸ ਗੁਰਮੁਖਿ ਜਨ ਨੇ ਅੰਮ੍ਰਿਤ ਨਾਮ ਨੂੰ ਮਨ ਵਿਖੇ ਵਸਾਇਆ ਹੈ ਅਤੇ ਗੁਰਮਤਿ ਅਨੁਸਾਰ ਅੰਮ੍ਰਿਤ ਨਾਮ ਮਹਾਂ ਰਸ ਮੀਠਾ ਰਸਨ ਰਸਾਇਆ ਗਟਕ ਗਟਕਾਇਆ ਹੈ, ਉਸ ਨੇ ਸਭ ਕੁਝ ਇਸ ਕਾਇਆਂ ਅੰਦਰੋਂ ਹੀ ਪਾਇਆ ਹੈ। ਕਾਇਆਂ ਨੂੰ ਹੀ ਗੁਫਾ ਬਣਾਇਆ ਅਤੇ ਇਸ ਗੁਫਾ ਅੰਦਰੋਂ ਸਹਜ ਸਮਾਧੀ ਲਗਾ ਕੇ ਅਖੁਟ ਭੰਡਾਰ ਲਭਾਇਆ ਹੈ। ਇਸ ਕਾਇਆਂ ਰੂਪੀ ਗੁਫਾ ਅੰਦਰ ਹੀ ਆਪਣੇ ਗੁਪਤ ਪਰਗਟ ਸਰੂਪ ਵਿਚ ਅਲੱਖ ਅਪਾਰ ਨਿਰੰਕਾਰ ਆਪ ਵਸਦਾ ਹੈ, ਪਰ ਉਸ ਦੇ ਅੰਦਰ ਵਸਦਾ ਹੈ ਜਿਸ ਨੇ ਕਿ ਗੁਰ-ਸ਼ਬਦ ਅਭਿਆਸ ਦੇ ਪਾਰਸ-ਪ੍ਰਭੂਤੀ ਪਰਤਾਪ ਦੁਆਰਾ ਆਪਣਾ ਆਪ ਵੰਞਾ ਲਿਆ ਹੈ ਅਤੇ ਆਪਣੀ ਹਉਮੈ ਨੂੰ ਮਾਰ ਲਿਆ ਹੈ। ਹਉਮੈ ਮਰ ਜਾਣ ਸਾਰ ਹੀ ਬਜਰ ਕਪਾਟ ਖੁਲ੍ਹ ਜਾਂਦੇ ਹਨ। ਐਸਾ ਨਾਮ ਅਮੋਲਕ ਹੈ ਜੋ ਗੁਰ ਪ੍ਰਸਾਦਿ ਕਰਿ ਹੀ ਪਾਇਆ ਜਾਂਦਾ ਹੈ। ਗੁਰ ਦੀਖਿਆ ਗੁਰ ਉਪਦੇਸ਼ ਬਾਝੋਂ ਨਾਮ ਨਹੀਂ ਪਾਇਆ ਜਾ ਸਕਦਾ ਕਿਸੇ ਤੋਂ ਭੀ, ਕੇਵਲ ਗੁਰ ਕਿਰਪਾ ਤੋਂ ਹੀ ਨਾਮ ਮਨ ਅੰਦਰਿ ਵਸਦਾ ਹੈ। ਜਿਸ ਗੁਰਮੁਖਿ ਜਨ ਨੇ ਨਾਮ

ਰੰਗ-ਚਲੂਲੜਾ, ਨਾਮ ਮੁਸ਼ਕ-ਝਕੋਲੜਾ ਸੱਚਾ ਗਿਆਨੁ ਅੰਜਨ ਆਪਣੇ ਨੇਤਰਾਂ ਅੰਦਰ ਪਾਇਆ ਹੈ, ਉਸ ਦੇ ਘਟ ਅੰਦਰ ਜੋਤਿ ਜਗਮਗਾ ਚਾਨਣ ਹੀ ਚਾਨਣ ਹੋ ਗਿਆ ਹੈ। ਉਸ ਦਾ ਅਗਿਆਨ-ਅੰਧੇਰਾ ਸਗਰਾ ਮਿਟ ਗਿਆ ਹੈ। ਉਸ ਦੀ ਜੋਤਿ, ਜੋਤੀ ਦੇ ਨਾਲ ਮਿਲ ਗਈ ਹੈ ਤਾਂ ਜਾ ਕੇ ਉਸ ਦਾ ਮਨ ਮੰਨਿਆ ਹੈ ਤੇ ਯਕੀਨ ਕਰ ਖੜੋਤਾ ਹੈ, ਨਹੀਂ ਤਾਂ ਉਸ ਨੂੰ ਪਤੀਜ ਨਹੀਂ ਸੀ ਆਉਂਦੀ। ਅਜਿਹੇ ਪੁੱਗ ਖੜੋਤੇ ਸਰੀਰ ਗੁਫਾ ਅੰਦਰ ਤਾੜੀ ਲਾਉਣ ਵਾਲੇ ਯੋਗੀ ਗੁਰਮੁਖ ਜਨ ਹੀ ਅਗੇ ਜਾ ਕੇ ਹਰਿ ਦਰਗਾਹੇ ਸੋਭਾ ਪਾਉਂਦੇ ਹਨ। ਸਰੀਰ ਤੋਂ ਬਾਹਰ ਜੋ ਕੋਈ ਭਾਲਣ ਜਾਂਦਾ ਹੈ, ਓਹ ਨਾਮ ਨਹੀਂ ਲੈ ਸਕਦਾ। ਓਹ ਮ੍ਰਿਗ-ਤ੍ਰਿਸ਼ਨਾ ਵਾਲਾ ਉਜਾੜ ਹੀ ਭਾਲਦਾ ਹੈ ਅਤੇ ਬਹੁਤੀ ਬਿਗਾਰ ਦੇ ਭਾਰ ਦਾ ਦੁਖ ਹੀ ਸਿਰ ਤੇ ਸਹਿੰਦਾ ਹੈ। ਗੁਰਮਤਿ ਤੋਂ ਬੇਮੁਖ ਅੰਧਲਿਆਂ ਨੂੰ ਸੁਝਦਾ ਕੁਛ ਨਹੀਂ, ਪਏ ਭਰਮ ਭਉਂਦੇ ਫਿਰਦੇ ਰਹਿੰਦੇ ਹਨ। ਓੜਕ ਬਹੁ ਜੋਨਿ ਵਾਟੀ ਫਿਰ ਘਿਰ ਕੇ ਓਹ ਗੁਰੂ-ਘਰੋਂ ਹੀ ਆਣ ਕੇ ਤੱਤ ਵਸਤ ਦੀ ਪ੍ਰਾਪਤੀ ਕਰਦੇ ਹਨ। ਯਥਾ ਗੁਰਵਾਕ—

ਇਸੁ ਗੁਫਾ ਮਹਿ ਅਖੁਟ ਭੰਡਾਰਾ ॥
ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵਞਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ
ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ਰਹਾਉ॥
ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥
ਨਾਮੁ ਅਮੋਲਕੁ ਗੁਰਪਰਸਾਦੀ ਪਾਇਆ ॥
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥੨॥
ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥
ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥
ਮਨਮੁਖ ਅੰਧੇ ਸੂਝੈ ਨਾਹੀ
ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥

[ਮਾਝ ਮ: ੩, ਪੰਨਾ ੧੨੪

# ੬
# ਸਹਜ ਸਮਾਧੀ-ਇਕਾਂਤ-ਗੁਰ ਗੁਫਾ-ਕਾਇਆਂ ਗੜ੍ਹ

ਨਾਮ ਅਭਿਆਸ ਦੇ ਬਲ ਨਾਲ ਅੰਤਰਗਤਿ ਸਹਿਜ ਸਮਾਧੀ ਲਗਣ ਕਰਿ ਸੁਰਤੀ ਬਿਰਤੀ ਗੁਰਮੁਖ ਸੁਰਤਿਆਂ ਬਿਰਤਿਆਂ ਦੀ ਅੰਤਰ ਪਰਗਾਸੀ ਆਕੂਖੀ ਰਸ-ਜੋਤਿ ਕਿਰਣ-ਕਣੀ ਸੇਤੀ ਸੁਇਚੀ ਘੁਲ ਮਿਲਿ ਘਿਚੀ ਰਹਿੰਦੀ ਹੈ। ਇਸ ਬਿਧਿ ਅੰਤਰਿ ਬਿਰਤਿ ਹੋ ਕੇ ਗੁਰਮੁਖਿ ਸੁਰਤੇ ਜਨ ਭੀਤਰਲੇ ਜੋਤਿ ਪ੍ਰਕਾਸ਼ ਦਾ ਰਸ ਮਾਣਦੇ ਹੋਏ ਅਚਲ ਸਮਾਧੀ ਅੰਦਰਿ ਸਿਥਿਤ ਰਹਿੰਦੇ ਹਨ। ਗੁਰਮੁਖਿ ਹੰਸਲੇ ਜਨਾਂ ਨੂੰ ਸਮਾਧੀਆਂ ਲਾਉਣ ਲਈ ਕਿਸੇ ਧਰਤੀ ਵਿਚ ਪਟੇ ਭੋਰੇ ਦੀ ਵਿਸ਼ੇਸ਼ ਲੋੜ ਨਹੀਂ, ਨਾ ਹੀ ਪਹਾੜਾਂ ਦੀਆਂ ਕੰਦਰਾਂ ਵਿਖੇ ਲੁਕਣ ਦੀ ਲੋੜ ਹੈ, ਨਾ ਕੋਈ ਬਾਹਰਮੁਖੀ ਗੁਫਾ ਗੁਫਾਉਣ (ਰਚਣ) ਦੀ ਲਾਜ਼ਮੀ ਦਰਕਾਰਤਾ ਹੈ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਗੁਰਮੁਖ ਸੁਰਤੇ ਹੰਸਲਿਆਂ ਨੂੰ ਏਕਾਂਤ ਦੀ ਅਵੱਸ਼ ਅਕਾਂਖਿਆ ਹੈ। ਗੁਰਮੁਖਿ ਭਗਤ ਏਕਾਂਤੀ, ਏਕਾਂਤ ਦੇ ਸੱਚੇ ਆਸ਼ਕ ਹਨ, ਪਰ ਓਹਨਾਂ ਦੀ ਏਕਾਂਤ ਦਾ ਨਿਰਭਰ ਨਿਰਾ ਪੂਰਾ ਗੁਫਾਵਾਂ, ਕੰਦਰਾਵਾਂ ਅਤੇ ਭੋਰਿਆਂ ਦੇ ਨਿਵਾਸ ਪਰ ਹੀ ਨਹੀਂ। ਇਹ ਲਾਜ਼ਮੀ ਨਹੀਂ ਕਿ ਓਹ ਭੋਰਾ ਪੱਟ ਕੇ ਬੈਠਣ ਯਾ ਕੋਈ ਕੰਦਰਾ ਖੋਦ ਕੇ ਲੁਕਣ ਯਾ ਕੋਈ ਗੁਫਾ ਬਣਾ ਕੇ ਰਹਿਣ ਬਹਿਣ, ਤਾਂ ਹੀ ਓਹਨਾਂ ਦੀ ਏਕਾਂਤ ਬਝਦੀ ਹੈ। ਓਹਨਾਂ ਦੀ ਤੱਤ ਏਕਾਂਤ ਤਾਂ ਸੰਗਤਿ ਰੂਪੀ ਗੁਰ ਗੁਫਾ ਵਿਚ ਬਹਿਣਾ ਹੈ। ਗੁਰਮਤਿ ਅਨੁਸਾਰ ਅਸਲ ਏਕਾਂਤੀ ਓਹ ਹੈ ਜਿਸਦਾ "ਸੋ ਇਕਾਂਤੀ ਜਿਸੁ ਰਿਦਾ ਥਾਇ"* ਦੇ ਗੁਰਵਾਕ ਭਾਵ ਅਨੁਸਾਰ ਹਿਰਦਾ ਟਿਕਾਉ ਵਿਚ ਹੈ। ਜਿਸਦਾ ਹਿਰਦਾ ਟਿਕਾਉ ਵਿਚ ਨਹੀਂ, ਓਹ ਭਾਵੇਂ ਲਖ ਭੋਰੇ ਪਟਦਾ ਫਿਰੇ, ਕੋਟ ਗੁਫੇ ਕੰਦਰਾਵਾਂ ਖੋਦਦਾ ਲਭਦਾ ਫਿਰੇ, ਕਿਸੇ ਲੇਖੇ ਨਹੀਂ। ਹਿਰਦੇ ਨੂੰ ਟਿਕਾਉ ਵਿਚ ਲਿਆਉਣ ਲਈ ਪ੍ਰਿਥਮ ਗੁਰਬਾਣੀ ਦੇ ਅਖੰਡ ਕੀਰਤਨ, ਅਖੰਡ ਪਾਠ ਸਮਾਗਮਾਂ ਦੇ ਅਖੰਡ ਨਿਵਾਸਾਂ ਦੀ ਲੋੜ ਹੈ। ਦਹਿਦਿਸ ਧਾਂਵਦਾ ਮਨ ਇਕਤ ਠਾਇ ਠਹਿਰ ਜਾਏ ਤਾਂ ਏਕਾਂਤ ਬਣ ਆਂਵਦੀ ਹੈ। ਸਭ ਤੋਂ

*ਬਸੰਤ ਮ: ੫, ਪੰਨਾ ੧੧੮੦

ਵਧ ਕੇ ਧਾਂਵਦੇ ਮਨ ਦਾ ਠਹਿਰਾਉ ਅਖੰਡ ਕੀਰਤਨ ਸਮਾਗਮ ਅੰਦਰ ਹੁੰਦਾ ਹੈ। ਭਾਵੇਂ ਕੀਰਤਨ ਸੁਣੇ ਭਾਵੇਂ ਕਰੇ (ਗਾਵੇ), ਅਖੰਡ ਕੀਰਤਨ ਸਮਾਗਮਾਂ ਅੰਦਰ ਜਾ ਕੇ ਮਨ ਬਿਸਰਾਮੀ ਬਿਰਤੀ ਪਕ ਜਾਏ। ਇਹ ਤਾਂ ਗੁਰਬਾਣੀ ਦੇ ਰੰਚਕ ਤਹੋਡੇ (ਸਹਾਰੇ) ਨਾਲ ਹੀ ਸੁਰਤੀ ਸ਼ਬਦ ਅਭਿਆਸ ਵਿਚ ਲੀਨ ਹੋ ਜਾਂਦੀ ਹੈ। ਦੂਜੇ, ਮਨ ਨੂੰ ਟਿਕਾਉ ਵਿਚਿ ਲਿਆਉਣ ਲਈ ਅਤੇ ਏਕਾਂਤ ਵਰਤਾਉਣ ਲਈ ਸ਼ਬਦ ਸੁਰਤ ਦਾ ਪਰਚਾ ਹੈ। ਜਿਸ ਵਡਭਾਗੇ ਜਨ ਨੂੰ ਇਹ ਪਰਚਾ ਪੈ ਗਿਆ, ਓਹ ਫੇਰ ਤੁਰਦਾ ਫਿਰਦਾ, ਉਠਦਾ ਬਹਿੰਦਾ, ਸੁੱਤਾ ਜਾਗਦਾ, ਸਦਾ ਏਕਾਂਤ ਵਿਚ ਹੈ, ਪ੍ਰੰਤੂ ਅੰਮ੍ਰਿਤ ਵੇਲਾ ਇਸ ਸੁਰਤ ਸ਼ਬਦ ਦੇ ਪਰਚੇ ਲਈ ਸਭ ਤੋਂ ਵਡੀ ਏਕਾਂਤ ਹੈ। ਇਸ ਸਮੇਂ ਇਕ-ਅਸਥਾਨੇ ਅਤੇ ਇਕ-ਆਸਨੇ (ਸਹਜ ਆਸਨੇ) ਸਜ ਕੇ ਸ਼ਬਦ ਸੁਰਤ ਦਾ ਅਨੰਦ ਮਾਣੇ ਤਾਂ ਹਿਰਦਾ ਸਹਜ ਏਕਾਂਤ ਨੂੰ ਪ੍ਰਾਪਤ ਹੁੰਦਾ ਹੈ। ਮੁਖ ਲੁਆਜ਼ਮਾ ਏਕਾਂਤ ਦਾ ਸ਼ਬਦ ਸੁਰਤ ਦਾ ਪਰਚਾ ਹੈ। ਅੰਮ੍ਰਿਤ ਵੇਲਾ ਇਸ ਲੁਆਜ਼ਮੇ ਲਈ ਖ਼ਾਸ ਸਹਾਇਕ ਹੈ। ਇਸ ਤਰ੍ਹਾਂ ਪਹਾੜੀ ਠੰਡੇ ਥਾਨ ਮੁਕਾਮਾਂ ਦੀ ਫ਼ਿਜ਼ਾ ਅਤੇ ਕੁਦਰਤੀ ਨਜ਼ਾਰਿਆਂ ਦੀ ਨਿਰਮਲਤਾ ਭੀ ਕੁਛ ਹਦ ਤਾਈਂ ਏਕਾਂਤ ਲਈ ਸਹਾਈ ਹੈ ਅਤੇ ਸ਼ਬਦ ਸੁਰਤਿ ਦੇ ਏਕਾਂਤ ਆਨੰਦ ਨੂੰ ਹੋਰ ਭੀ ਦੋਬਾਲਾ ਕਰ ਦਿੰਦੀ ਹੈ, ਪ੍ਰੰਤੂ ਸ਼ਬਦ ਸੁਰਤਿ ਦੀ ਟੇਕ ਤੋਂ ਸਖਣੇ ਕੁਦਰਤ-ਪ੍ਰਸਤਾਂ (ਨੇਚੁਰਲਿਸਟਾਂ) ਨੂੰ ਅਸਥਾਨੀ ਯਾ ਪੁਰਫ਼ਜ਼ਾਨੀ ਨਜ਼ਾਰਿਆਂ ਦੀ ਏਕਾਂਤ ਪਰਮਾਰਥੀ ਸ਼ਾਂਤ ਅਰਪਨ ਕਰਨ ਤੋਂ ਉਕੀ ਹੀ ਆਰੀ ਹੈ; ਸਗੋਂ ਅਨੇਕ ਹਾਲਤਾਂ ਵਿਚ ਸੁਰਤਿਆਂ ਦੀ ਸੁਰਤੀ ਤੇ ਉਲਟਾ ਅਸਰ ਰਖਦੀ ਹੈ। ਸੰਸਾਰ ਦੇ ਧੰਧ ਬੰਧ ਅੰਦਰ ਭੀ ਸੁਰਤੇ ਜਨ ਦੀ ਮਿੰਨ੍ਹੀ ਮਿੰਨ੍ਹੀ ਮਿਠੀ ਮਿਠੀ ਲਿਵ ਇਕਾਂਤ-ਤਾਰ ਸੁਆਸ ਸੁਆਸ ਅਭਿਆਸ ਦੁਆਰਾ ਲਗੀ ਰਹਿੰਦੀ ਹੈ, ਪਰ ਓਹ ਆਨੰਦ ਨਹੀਂ ਬਝਦਾ ਜੋ ਗੁਰ-ਗੁਫਾ ਬਹਿ ਕੇ, ਅੰਮ੍ਰਿਤ ਵੇਲੇ ਇਕ ਅਸਥਾਨ ਵਿਚ ਰਹਿ ਕੇ ਬਝਦਾ ਹੈ। ਸਰੀਰ ਕਰਕੇ ਭਾਵੇਂ ਕਿਸੇ ਅਸਥਾਨ ਵਿਖੇ ਟਿਕਿਆ ਰਹੇ, ਪਰ ਜਦ ਤਾਈਂ ਸੁਰਤੀ ਬਿਰਤੀ ਦਾ ਟਿਕਾਉ ਅੰਤਰਗਤਿ ਨਹੀਂ ਹੁੰਦਾ,ਓਦੋਂ ਤਾਈਂ ਸੱਚੀ ਏਕਾਂਤ ਪ੍ਰਾਪਤ ਨਹੀਂ ਹੁੰਦੀ। ਅੰਤਰ ਰਸ ਬੇਧਿਅੜੇ ਸਸ ਜੋਤਿ ਵਿਗਾਸੀ ਰਿਦਾਂਤ ਰਾਸੀ ਆਤਮ ਆਨੰਦ ਲਹਿਰੇ ਸੱਚੀ ਏਕਾਂਤਕਾਰ ਦਾ ਵਾਸ ਵਸਾਉਂਦੇ ਹਨ। ਇਸ ਤਰ੍ਹਾਂ ਅਖੰਡਾਕਾਰ ਹੋਈਆਂ ਸੁਰਤੀਆਂ ਬਿਰਤੀਆਂ ਇਸ ਸਰੀਰ ਰੂਪੀ ਗੁਫਾ ਅੰਦਰਿ ਤੱਤ ਏਕਾਂਤ ਦਾ ਅਸਥਾਨ ਲੱਭ ਲੈਂਦੀਆਂ ਹਨ। ਸਰੀਰ ਰੂਪੀ ਗੁਫਾ ਅੰਦਰਿ ਜੋਤਿ-ਵਿਗਾਸਿਆ ਪਸਰਾਉ, ਅੰਮ੍ਰਿਤ ਰਸ ਰਹਸਿਆ ਅਸਰਾਉ,

ਪ੍ਰਿਥਮ ਸਾਸ ਸਾਸ ਟਿਕਾਣੇ, ਨੇਸਾਣੇ ਹੀ ਹੁੰਦਾ ਹੈ। ਉਹ ਅਸਥਾਨ-ਠਿਕਾਣਾ ਗੁਫਾ ਅੰਦਰਿ ਸਹਿਜ ਸਮਾਧੀ ਦੀ ਗੁਲਜ਼ਰੀ ਹੁੰਦਾ ਹੈ। ਓਹ ਅਸਥਾਨ ਅਤਿਸੈ ਕਰਕੇ ਸੁਹਾਵਣਾ ਹੁੰਦਾ ਹੈ ਅਤੇ ਇਸ ਕਰਕੇ ਹੁੰਦਾ ਹੈ ਕਿ ਓਥੇ ਜੋਤਿ-ਜਲਵੇ ਦਾ ਪਰਤੱਖ ਦ੍ਰਿਸ਼ਟਾਉ ਖ਼ਾਸ ਜਲਵਾਉ (ਜਲੌ) ਹੁੰਦਾ ਹੈ, ਇਸ ਪਰਥਾਇ ਹੀ ਅਜਿਹੇ ਗੁਰਵਾਕ ਇੰਨ ਬਿੰਨ ਘਟਦੇ ਹਨ—

ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥
ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥
ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥
ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥
ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥
ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥

[ਮਾਝ ਮ: ੩, ਪੰਨਾ ੧੨੬-੨੭

ਸਤਿਗੁਰ ਭੇਟੇ ਬਾਝੋਂ ਇਸ ਮਨ ਤਨ ਅੰਤਰਿ ਮਦਨ ਚੋਰ ਹੀ ਵਸਦੇ ਹਨ ਅਤੇ ਭਰਮ-ਅੰਧਲੀ ਭਸ ਭੰਗਾਰ ਹੀ ਭਰੀ ਪਈ ਹੈ। ਸਤਿਗੁਰ ਭੇਟੇ ਤੇ ਏਹ ਭਸ ਭੰਗਾਰ ਸਰੀਰ ਅੰਦਰੋਂ ਨਿਕਲਦੀ ਹੈ ਅਤੇ ਅੰਮ੍ਰਿਤ ਸ਼ਬਦ ਰੂਪੀ ਪਾਰਸ ਪਰਸਿਆਂ ਕਾਇਆਂ ਕੰਚਨ-ਵੰਨੀ ਹੋ ਜਾਂਦੀ ਹੈ। ਫੇਰ ਇਹ ਸਰੀਰ ਰੂਪੀ ਗੁਫਾ ਸੁਹਾਵਣੇ ਠਿਕਾਣੇ ਥਾਨ ਮੁਕਾਮੀ ਆਸਣ ਵਾਲੀ ਹੋ ਜਾਂਦੀ ਹੈ। ਗੁਰ ਕਿਰਪਾ ਦੁਆਰਾ ਗੁਫਾ ਅੰਦਰਿ ਸੁਰਤਿ ਸ਼ਬਦ ਗੁਲਜ਼ਰੀਅੜੇ ਥਾਉਂ ਦੀ ਟੇਕ ਲੈ ਕੇ (ਪਾ ਕੇ) ਸੁਰਤਿ-ਸ਼ਬਦ ਅਭਿਆਸ-ਸੁਰਤੇ ਜਨ ਰੰਗ-ਰਤੜੀ ਆਤਮ-ਰੰਗਨ ਵਿਚ ਰੰਗੀਜ ਕੇ ਦਿਨ ਰਾਤ ਨਾਮ ਸਾਲਾਹਨੀ ਸਿਫਤ ਸਾਲਾਹ ਵਿਚ ਜੁਟੇ ਰਹਿੰਦੇ ਹਨ। ਇਸ ਬਿਧਿ ਗੁਰ ਸ਼ਬਦ ਸੁਰਤਿ ਅਭਿਆਸ ਦੇ ਅਹਿਨਿਸੀ ਚੜ੍ਹਦੇ ਚੜ੍ਹਾਉ ਵਿਚ ਰਸ ਜੋਤਿ ਰੰਗ-ਤੁੰਗੀ ਰੰਗਲੇ ਗੁਰਮੁਖਿ ਸ਼ਬਦ-ਸੁਰਤੇ ਸਾਰੀ ਗੁਫਾ ਨੂੰ ਰੁਸ਼ਨਾ ਲੈਂਦੇ ਹਨ ਅਤੇ ਰਸ-ਜੋਤਿ ਕ੍ਰਿਣ ਦੀ ਲੀਕ ਪਾਇੰਤੇ ਦੀ ਖੋਜ ਉਤੇ ਚਲਦੇ ਚਲਦੇ ਚੜ੍ਹਦੇ ਚੜ੍ਹਦੇ ਅੰਦਰ ਗੁਫਾ ਦੇ ਕੀ ਦੇਖਦੇ ਹਨ ਕਿ ਨਿਰੰਜਨ ਵਾਹਿਗੁਰੂ ਭੀ ਜੋਤਿ-ਜੋਤੰਨੇ ਨਾਮ ਦੇ ਨਾਲ ਅੰਦਰ ਹੀ ਵਸਦਾ ਹੈ। ਇਸ ਅੰਦਰ ਵਸਦੇ ਜੋਤਿ-ਜੋਤੀਸ਼ਰ ਦੀ ਸੋਭਾ ਵੇਖ ਵੇਖ ਕੇ ਸ਼ਬਦ-ਰਸਨਰਾਵੀ ਲਿਵ-ਲੈ ਵਿਚ ਉਹ ਹੋਰ ਵਧੇਰੇ ਜ਼ੋਰੋ ਜ਼ੋਰ ਹਰਿ ਗੁਣ ਗਾਵੰਦੇ ਹਨ ਅਤੇ ਸੱਚੇ ਪ੍ਰੀਤਮ ਦੇ ਵਸਲ ਮਿਲਾਪ ਦਾ ਸੱਚੜਾ ਸੁਖ ਮਾਣਦੇ ਹਨ ਅਤੇ ਸਦੀਵੀ ਅਬਚਲ ਆਨੰਦ ਨੂੰ ਪ੍ਰਾਪਤ ਹੁੰਦੇ ਹਨ। ਇਸ ਵਿਚ ਰੰਚਕ ਸੰਦੇਹ ਨਹੀਂ ਕਿ ਜੋਤਿ ਜਲਵਤਾਈਆਂ, ਜੋਤਿ ਬਿਜਲ ਸੀਤਲਤਾਈਆਂ ਦੇ ਝਲਕਾਰੇ ਪਹਿਲੇ ਪਹਿਲ ਕਾਇਆਂ-ਗੜ੍ਹ ਗੁਫਾ ਦੇ ਖਾਸ ਖਾਸ ਨਾੜ ਨੁਕਰੀ ਚਕਰਾਂ ਅੰਦਰ ਹੀ ਦਾਮਨ ਲਸ਼ਕਾਂ ਮਾਰਦੇ ਹਨ, ਪ੍ਰੰਤੂ

ਸ਼ਬਦ ਸੁਰਤਿ ਕਮਾਈ ਦੀ ਅਥਾਹਤਾ ਇਸ ਲਿਸ਼ਕਾਉ ਪਸਰਾਉ ਦੀ ਅਥਾਹਤਾ ਨੂੰ ਸਨੇ ਸਨੇ ਸਾਰੀ ਗੁਫਾ ਗੜ੍ਹ ਕਾਇਆਂ ਅੰਦਰ ਹੀ ਦਾਮਨਤ ਕਰਿ ਦਿੰਦੀ ਹੈ। ਜੋਤਿ ਦਾਮਨ ਦਾ ਦਗਨਾਉ ਸਭ ਤੋਂ ਪਹਿਲਾਂ ਨਾਭੀ ਅੰਦਰਿ ਦਮਕਦਾ ਹੈ।

ਨਾਭੀ-ਦਸਮ ਦੁਆਰ-ਬਿਸਮਾਦ

ਇਸ ਦਾ ਸਿਖਰ ਧੁਜ ਰਸ-ਜੋਤਿ ਮੁਨਾਰਾ ਦਸਮ ਦੁਆਰਾ ਹੈ, ਜਿਥੇ ਕਿ ਅੰਦਰੋਂ ਭੀ ਸੁਫੁਟ ਹੋਇ ਹੋਇ ਕੈ ਅਤੇ ਬਾਹਰੋਂ ਨਭ ਗੰਗਨੰਤਰੋਂ ਭੀ ਚੋਇ ਚੋਇ ਕੇ ਅਗੰਮੀ ਰਸ ਅੰਮ੍ਰਿਤ-ਧਾਰ ਸੋਮਿਆਂ ਦੇ ਜੋਤਿ ਪਰਨਾਲੇ ਮੂਸਲਾਧਾਰ ਹੋ ਹੋ ਪੈਣ ਲਗ ਪੈਂਦੇ ਹਨ। ਫੇਰ ਤਾਂ ਬੱਸ, ਬਿਸਮਾਦ ਹੀ ਬਿਸਮਾਦ ਹੈ। ਦਸਮ ਦੁਆਰ ਨਾਭ ਕੰਵਲਾਰਾ ਪਾੜਾ ਸਭ ਮਿਟ ਜਾਂਦਾ ਹੈ, ਵਿਤਕਰਾ ਕੋਈ ਨਹੀਂ ਰਹਿੰਦਾ। ਅੰਤਰਿ ਬਾਹਰਿ ਗਗਨੰਤਰ ਅਪਰੰਪਰ ਸਾਰੇ ਜੋਤਿ ਜਗਨੰਤਰੀ ਅੰਮ੍ਰਿਤ ਦਾ ਇਕ ਅਥਾਹ ਅਤੇ ਅਸਗਾਹ ਸਮੁੰਦਰ, ਇਕ ਜੀਵਨੀ ਜੋਤਿ ਕਾਂਗ ਦੀ ਜਾਨ ਪ੍ਰਾਨ ਜੀਵਨੀ ਅਲੌਕਿਕ ਥੱਰਾਟ ਵਾਲੀ ਅਬਚਲੀ ਰੌ ਵਿਚ ਠਾਠਾਂ ਮਾਰਨ ਲਗ ਪੈਂਦਾ ਹੈ। ਇਹ ਥੱਰਾਟਾਂ ਹਨ ਕਿ ਬਿਸਮ ਰਸ ਆਤਮ ਭੋਗ ਝ਼ਰਨਾਟਾਂ ਹਨ। ਏਹਨਾਂ ਪਰਮ ਆਤਮ ਰਸ ਭੋਗ ਬਿਸਮਾਦੀ ਜੋਤਿ ਜਗਮਗਾਈ ਲਹਿਰਾਂ ਥੱਰਾਟਾਂ ਦੀਆਂ ਝਰਨਾਟਾਂ ਨੂੰ ਭੋਗਨਹਾਰੀ ਕਾਇਆਂ ਅਤਿ ਸੁਆਲਿਓ ਸੁੰਦਰੀ ਹੋ ਜਾਂਦੀ ਹੈ। ਇਹ ਕਾਇਆਂ ਪਰਮ ਅਦਭੁਤ ਬਿਸਮਾਦ ਸੁਆਦਾਂ ਅਹਿਲਾਦਾਂ ਦੇ ਭੋਗ ਲੁਆਉਣਹਾਰੀ ਭੋਗਾਉਣਹਾਰੀ ਅਮਿਉ ਰਸ ਕਾਮ ਕਾਮਣੀ ਕਾਇਆਂ ਬਣ ਜਾਂਦੀ ਹੈ, ਪਿਰ ਰੀਸਾਲੂ ਇਸ ਦੇ ਨਾਲਿ ਹੀ ਸਦਾ ਵਸਦਾ ਰਸਦਾ ਅਤੇ ਭੋਗ ਭੋਗਸਦਾ ਰਹਿੰਦਾ ਹੈ। ਸੱਚੜੇ ਜਗਜੀਵਨ ਪਿਰ ਰੀਸਾਲੜੂ ਪਾਸੋਂ ਭੋਗ ਭੁਗਾਉਣੀ ਹੋਣ ਕਰਿ ਇਹ ਕਾਇਆਂ ਸਦਾ ਸੋਹਾਗਣੀ ਕਾਇਆਂ ਬਣ ਜਾਂਦੀ ਹੈ। ਫੇਰ ਤਾਂ ਜਿਉਂ ਜਿਉਂ ਸੁਆਦ ਰਸਾਇਣੀ ਗੁਰ ਕਾ ਸਬਦੁ ਸੁਆਦ ਅਭਿਆਸੀ ਝਰਨਾਟ ਦੁਆਰਾ ਇਸ ਦੇ ਅੰਦਰ ਮਧਾਣਾ ਫੇਰਦਾ ਹੈ, ਤਿਉਂ ਤਿਉਂ ਇਹ ਅਗਾਧ ਤੋਂ ਅਗਾਧ ਰਸ ਬਿਸਮਾਦੀ ਸੁਆਦ ਵਿਚ ਲੀਨ ਹੁੰਦੀ ਜਾਂਦੀ ਹੈ। ਇਸੇ ਪ੍ਰਥਾਇ ਹੀ ਇਹ ਗੁਰਵਾਕ ਹੈ—

ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥
ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗ ਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥

ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮਾਲਾ ॥੨॥
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉਨਿਧਿ
ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥
ਕਾਇਆ ਅੰਦਰਿ ਤੋਲਿ ਤੋਲਾਵੈ ਆਪੇ ਤੋਲਣਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥
ਮੋਲਿ ਕਿਤਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
ਜਿਸ ਨੋ ਦੇਇ ਸੋਈ ਜਨ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
ਕਾਇਆ ਅੰਦਰਿ ਭਉ ਭਾਉ ਵਸੈ ਗੁਰਪਰਸਾਦੀ ਪਾਈ ॥੬॥
ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥
ਸਚੈ ਆਪਣਾ ਖੇਲੁ ਰਚਾਇਆ ਆਵਾਗਉਣੁ ਪਾਸਾਰਾ ॥
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

[ਸੂਹੀ ਮ: ੩, ਪੰਨਾ ੭੫੪

**ਪੂਰੇ ਗੁਰ ਕੀ ਪੂਰੀ ਬਾਣੀ**

ਪੂਰੇ ਗੁਰ ਕੀ ਪੂਰੀ ਬਾਣੀ, ਤੱਤ ਵਖਾਣੀ ਪੂਰੀ ਬਾਣੀ "ਵਾਹਿਗੁਰੂ" ਸ਼ਬਦ ਹੈ । ਇਹ ਸ਼ਬਦ ਗੁਰਮੰਤ੍ਰ ਰੂਪੀ ਬਾਣੀ ਪੂਰੇ ਗੁਰੂ ਦੁਆਰਾ ਹੀ ਉਪਜ ਕੇ ਪੂਰੇ ਮਾਹਿ ਹੀ ਸਮਾ ਰਹੀ ਹੈ ।

ਉਸ ਪੂਰੀ ਬਾਣੀ ਦੁਆਰਾ ਕੀਤੀ ਹੋਈ ਭਗਤਿ-ਕਮਾਈ ਹੀ ਥਾਉਂ ਪੈਂਦੀ ਹੈ ਅਤੇ ਵਾਹਿਗੁਰੂ ਦੇ ਰੰਗਾਂ ਵਿਚ ਕੀਤੀ ਭਗਤਿ-ਕਮਾਈ ਬੜੀ ਛੇਤੀ ਹੀ ਅੰਦਰੋਂ ਹਉਮੈ ਦੀ ਮੈਲ ਅਤੇ ਭ੍ਰਮ ਦੇ ਛਉੜ ਕਟ ਦਿੰਦੀ ਹੈ। ਹਉਮੈ ਦਾ ਬਿਨਾਸ ਹੋਣ ਸਾਰ ਹੀ ਕਾਇਆਂ ਨਿਰਮਲੀ ਕੰਚਨ-ਵੰਨੀ ਹੋ ਜਾਂਦੀ ਹੈ। ਕੂੰਗੂ ਵਰਗੀ ਸਾਫ਼ ਸ਼ਫ਼ਾਫ਼ ਕੰਚਨ ਕਾਇਆਂ ਅੰਦਰਿ ਸੁਰਤੇ ਜਨ ਤਨਕ ਮਾਤਰ ਸੁਰਤੀ ਨਾਲ ਅਨਿਕ ਪ੍ਰਕਾਰੀ ਰਚਨਾ ਪ੍ਰਤਿਬਿੰਬਤ ਹੋਈ ਪੇਖਦੇ ਹਨ।

ਕਾਇਆਂ ਅੰਦਰ ਕੁਦਰਤ ਦੇ ਪਸਾਰੇ ਦਾ ਜ਼ਹੂਰ ਨਜ਼ਾਰਾ

ਕੁਦਰਤ ਦਾ ਸਾਰਾ ਪਸਾਰਾ ਕਾਇਆਂ ਅੰਦਰ ਹੀ ਆ ਉਤਰਦਾ ਹੈ,ਸਭ ਕੁਛ ਕਾਇਆਂ ਅੰਦਰ ਹੀ ਆਣਿ ਵਸਦਾ ਹੈ। ਖੰਡਲ, ਮੰਡਲ, ਪਾਤਾਲ ਸਭ ਕਾਇਆਂ ਅੰਦਰ ਹੀ ਆਇ ਜ਼ਹੂਰ ਪਜ਼ੀਰ ਹੁੰਦੇ ਹਨ। ਐਥੋਂ ਤਾਈਂ ਕਿ ਸਭਨਾਂ ਦੀ ਪ੍ਰਤਿਪਾਲ ਕਰਨਹਾਰਾ ਜਗਜੀਵਨ ਦਾਤਾ ਭੀ ਕਾਇਆਂ ਅੰਦਰਿ ਹੀ ਆਇ ਵਸਦਾ ਹੈ ਅਤੇ ਕਾਇਆਂ ਅੰਦਰਿ ਵਸ ਰਸ ਕੇ ਆਤਮ-ਭੋਗ ਰਚਾਉਂਦਾ ਹੈ। ਇਸ ਬਿਧਿ ਆਤਮ-ਰਸ ਰਸਾਇਣੀ, ਆਤਮ-ਭੋਗ ਭੋਗਾਇਣੀ ਕਾਇਆਂ ਸਦਾ ਸੁਹੇਲੀ ਹੋ ਜਾਂਦੀ ਹੈ। ਨਾਮੁ ਗੁਰਮੁਖ ਨਾਮੁ ਸੰਮਾਲ੍ਹਣ ਕਰਿ ਨਾਮੀ ਵਾਹਿਗੁਰੂ ਨੂੰ ਹੀ ਕਾਇਆਂ ਆਪਣੇ ਅੰਦਰਿ ਸੰਮ੍ਹਾਲ ਲੈਂਦੀ ਹੈ, ਆਪਣੇ ਆਪ ਸੰਭਾਲ ਲੈਂਦੀ ਹੈ। ਕਾਇਆਂ ਅੰਦਰ, ਸਭ ਘਟਾਂ ਅੰਦਰਿ, ਉਂਞ ਤਾਂ ਆਪੇ ਹੀ ਜਗਜੀਵਨ ਪੁਰਖ ਵਾਹਿਗੁਰੂ ਸਦੀਵ ਹੀ ਵਸਦਾ ਹੈ, ਪਰ ਗੁਪਤ ਵਰਤਦਾ ਹੈ। ਗੁਰਮੁਖਾਂ ਨਾਮ ਰਸੀਆਂ, ਨਾਮ ਪਾਰਸ-ਪਰਸੀਆਂ ਦੀ ਕਾਇਆਂ ਅੰਦਰਿ ਵਾਹਿਗੁਰੂ ਪਰਗਟ ਪਾਹਾਰੇ ਆਇ ਜ਼ਹੂਰ ਪਜ਼ੀਰ ਹੁੰਦਾ ਹੈ। ਅੰਦਰੋਂ ਹੀ,ਗੁਪਤੋਂ ਉਸ ਦਾ ਜ਼ਹੂਰ ਆਣਿ ਉਦੇ ਹੁੰਦਾ ਹੈ, ਜਿਸ ਕਰਕੇ ਗੁਰਮੁਖ ਜਨ ਅੰਦਰੇ ਅਲਖ ਵਾਹਿਗੁਰੂ ਨੂੰ ਪ੍ਰਤੱਖ ਲਖ ਲੈਂਦੇ ਹਨ ਅਤੇ ਓਹ ਅਲੱਖ ਪਾਰਬ੍ਰਹਮ ਹੋਰ ਕਿਸੇ ਤੋਂ ਨਹੀਂ ਲਖਿਆ ਜਾਂਦਾ ਹੈ। ਮਨਮੁਖ ਮੁਗਧ ਇਆਣੇ ਉਸ ਨੂੰ ਲਖ ਬੁਝ ਨਹੀਂ ਸਕਦੇ, ਓਹ ਭਰਮ ਭੁਲੇ ਬਾਹਰਿ ਭਾਲਣ ਜਾਂਦੇ ਹਨ। ਅੰਤਰ ਦੀ ਗਤਿ ਦਾ ਓਹਨਾਂ ਨੂੰ ਸ਼ਊਰ ਹੀ ਨਹੀਂ ਹੁੰਦਾ। ਬਾਹਰੋਂ ਭਾਲਿਆਂ ਕੁਛ ਨਹੀਂ ਲਭਦਾ। ਗੁਰਮਤਿ ਦੀ ਸੱਚੀ ਸੂਝ ਬੂਝ ਬਿਨਾਂ ਸਭ ਭੰਬਲ-ਭੂਸੇ ਖਾਂਦੇ ਹਨ। ਗੁਰੂ ਘਰ ਦੇ ਸੇਵਕ ਸਿਖ ਬਣਨ ਤਾਂ ਓਹਨਾਂ ਨੂੰ ਸੱਚਾ ਸੁਖ ਪ੍ਰਾਪਤ ਹੁੰਦਾ ਹੈ, ਤਦੇ ਤਾਂ ਓਹਨਾਂ ਦੀ ਘਾਲ ਥਾਇ ਪੈਂਦੀ ਹੈ ਅਤੇ ਓਹਨਾਂ ਦੇ ਸਭੇ ਟੋਲ ਸੁਹਾਵਣੇ ਹੁੰਦੇ ਹਨ। ਪੂਰਨ ਗੁਰ-ਮਤਿ ਮਰਯਾਦਾ ਅਨੁਸਾਰ ਓਹ ਸਤਿਗੁਰੂ ਧਾਰਨ ਕਰਨ ਅਤੇ ਨਿਗੁਰਿਓਂ ਸਗੁਰੇ ਬਣਨ ਅਤੇ ਗੁਰ-ਦੀਖਿਆ ਸਤਿਗੁਰੂ ਦੁਆਰਿਓਂ ਲੈ ਕੇ ਨਾਮ ਗੁਰਮੰਤ੍ਰ (ਗੁਰ ਦੀਖਿਆ) ਦੀ ਗੁਰੂ ਦਰਸਾਈ ਗੁਰੂ ਹੁਕਮਾਈ ਤੱਤ ਕਮਾਈ ਕਰਨ ਤਾਂ ਸਤਿਗੁਰੂ ਓਹਨਾਂ ਨੂੰ ਅੰਦਰੋਂ ਹੀ ਅਲਖ ਪੁਰਖ ਨਿਰੰਜਨੁ ਪ੍ਰਤੱਖ ਦਿਖਾਇ ਦਿੰਦਾ ਹੈ। ਨਾਮ ਅਭਿਆਸ ਦੀ ਅਤੁਣ ਕਮਾਈ ਵਾਲੇ ਗੁਰਮੁਖ ਜਨਾਂ ਦੀ ਕਾਇਆਂ ਅੰਦਰਿ ਅਨਿਕ ਪ੍ਰਕਾਰ ਦੇ ਰਤਨ ਪਦਾਰਥ ਭਗਤਿ ਭੰਡਾਰ ਭਰੇ ਪਏ ਹਨ। ਨਾਮ ਰਤਨ ਦਾ ਪ੍ਰਕਾਸ਼ ਉਜਿਆਰਾ ਓਹਨਾਂ ਨੂੰ ਅਨਿਕ ਪ੍ਰਕਾਰੀ ਗੋਝ ਪਦਾਰਥਾਂ ਦੀ ਲਖਤਾ ਕਰਾਇ ਦਿੰਦਾ ਹੈ। ਇਸ ਕਾਇਆਂ ਅੰਦਰ ਨਉਂ ਖੰਡ ਪ੍ਰਿਥਮੀ ਹਟ ਪਟਣ ਬਾਜ਼ਾਰਾਂ ਦਾ ਬਾਜ਼ਾਰ ਆਇ ਲਗਦਾ ਹੈ। ਗੁਰੂ ਦੇ ਸਬਦ ਦੀ ਅਭਿਆਸ ਕਮਾਈ ਕਰਿ ਇਸ ਕਾਇਆਂ ਅੰਦਰਿ ਹੀ ਨਉ-ਨਿਧ ਨਾਮ ਦੀ ਪ੍ਰਾਪਤੀ ਹੁੰਦੀ ਹੈ। ਕਾਇਆ

ਅੰਦਰ ਹੀ ਪ੍ਰਗਟ ਹੋਇਆ ਅਤੋਲ ਵਾਹਿਗੁਰੂ ਤੋਲਿਆ ਜਾਂਦਾ ਹੈ। ਆਪੇ ਹੀ ਪ੍ਰਗਟ ਹੋ ਕੇ ਆਪੇ ਹੀ ਆਪਣੇ ਆਪ ਨੂੰ ਤੋਲ ਤੁਲਾਉਂਦਾ ਤੇ ਆਪੇ ਹੀ ਮੋਲ ਮੋਲਾਇੰਦਾ ਹੈ। ਇਉਂ ਇਹ ਮਨ ਜਿਹੜਾ ਮਨੂਰ ਹੋਇਆ ਪਿਆ ਸੀ, ਉਲਟ ਕੇ ਕੰਚਨ-ਵੰਨਾ ਮਣੀ ਰਤੰਨਾ ਜਵਾਹਰ ਮਾਣਕੰਨਾ ਹੋ ਜਾਂਦਾ ਹੈ। ਇਹ ਮੋਲ ਅਮੋਲ ਭਾਰਾ ਤੋਲਾ ਨਾਮ ਹੋਰ ਕਿਤੋਂ ਕਿਸੇ ਮੋਲ ਭੀ ਨਹੀਂ ਪਾਇਆ ਜਾ ਸਕਦਾ। ਇਹ ਤਾਂ ਗੁਰੂ ਬਖਸ਼ੀ ਨਦਰ ਕਰੰਮੀ ਮਤਿ ਸੁਮਤਿ, ਗੁਰਮਤਿ ਦੁਆਰਾ ਹੀ ਪਾਇਆ ਜਾ ਸਕਦਾ ਹੈ। ਗੁਰ-ਵੀਚਾਰ, ਗੁਰ-ਹੁਕਮਾਂ ਦੀ ਕਮਾਈ ਦੁਆਰਾ ਗੁਰ-ਦੀਖਿਆ ਪਾਰਸ-ਪਰਸਾਈ ਦੁਆਰਾ ਕੋਈ ਜਨ ਗੁਰਮੁਖ ਹੋ ਜਾਵੇ, ਗੁਰਮੁਖ ਬਣ ਜਾਵੇ ਅਤੇ ਗੁਰਮੁਖ ਬਣ ਕੇ ਕਾਇਆਂ ਨੂੰ ਖੋਜੇ ਤਾਂ ਅੰਦਰੋਂ ਹੀ ਮਨ ਤੱਤ ਸੱਤ ਵਸਤੂ ਪ੍ਰਾਪਤ ਕਰ ਲੈਂਦਾ ਹੈ। ਹੋਰ ਸਭ ਲੁਕਾਈ ਭਰਮ ਭੁਲਾਈ ਫਿਰਦੀ ਹੈ। ਆਪਣੀ ਚਤਰਾਈ ਕਰਿ ਨਿਜ ਫ਼ਹਿਮ ਤੇ ਫ਼ਹਿਮਾਈ ਕਰਿ ਕੁਛ ਨਹੀਂ ਪਾਇਆ ਜਾ ਸਕਦਾ। ਗੁਰ ਪ੍ਰਸਾਦ ਕਰਿ ਜਿਸ ਉਤੇ ਗੁਰੂ ਕਰਤਾਰ ਦੀ ਬਖ਼ਸ਼ਿਸ਼ ਹੋ ਜਾਵੇ, ਸੋਈ ਜਨ ਇਸ ਪਦ-ਪ੍ਰਾਪਤੀ ਦਾ ਪਾਤਰ ਬਣਦਾ ਹੈ। ਭਉ ਭਾਉ ਸ਼ਰਧਾ ਭਾਵਨੀ ਕਾਇਆਂ ਅੰਤਰ ਹੀ ਆਇ ਵਸਦੀ ਹੈ ਅਤੇ ਗੁਰ ਪ੍ਰਸਾਦ ਕਰਿ ਪਾਈਦੀ ਹੈ। ਕਾਇਆਂ ਅੰਦਰ ਬ੍ਰਹਮਾ ਵਿਸ਼ਨ ਮਹੇਸ਼ ਸ੍ਰਿਸ਼ਟੀ ਦੀ ਉਤਪਤੀ ਆਦਿ ਕਰਨ ਵਾਲੇ ਤਿੰਨਾਂ ਦੇਵਤਿਆਂ ਦੀ ਹੋਂਦ ਦੀ ਅਸਲ ਹਕੀਕਤ ਦਾ ਪਤਾ ਲਗਦਾ ਹੈ ਅਤੇ ਕਾਇਆਂ ਅੰਦਰ ਹੀ ਇਹ ਅਪਰੋਖਸ਼ ਗਿਆਨ ਹੁੰਦਾ ਹੈ ਕਿ ਆਵਾਗਵਨ ਵਾਲੇ ਸੰਸਾਰਕ ਪਸਾਰੇ ਦਾ ਕਰਤੇ ਨੇ ਇਕ ਖੇਲ ਰਚਾਇਆ ਹੈ। ਪੂਰੇ ਸਤਿਗੁਰੂ ਨੇ ਆਪ ਇਹ ਸਭ ਨਜ਼ਾਰਾ ਆਪਣੇ ਗੁਰਮੁਖ ਗੁਰਸਿਖਾਂ ਨੂੰ ਓਹਨਾਂ ਦੀ ਆਪਣੀ ਅਖੀਂ ਵਿਖਾ ਦਿਤਾ ਹੈ ਅਤੇ ਸੱਚੇ ਨਾਮ ਦੁਆਰਾ ਸੱਚਾ ਨਿਸਤਾਰਾ ਕਰ ਦਿਤਾ ਹੈ। ਸੋ ਕਾਇਆਂ ਹੀ ਸੁਹੇਲੀ ਹੈ, ਜਿਸ ਵਿਚ ਨਾਮ ਦਾ ਬਿਲੋਵਨਾ ਬਿਲੋਇ ਕੇ ਸਤਿਗੁਰ-ਦਰਸਾਈ ਭਗਤਿ-ਕਮਾਈ ਕੀਤੀ ਜਾਵੇ। ਓਹ ਕਾਇਆਂ ਸੱਚੇ ਨੇ ਆਪ ਸਾਜੀ ਸੰਵਾਰੀ ਹੈ। ਨਾਮ ਬਿਨਾਂ ਦਰਿ ਢੋਈ ਨਹੀਂ ਮਿਲਦੀ ਅਤੇ ਦਰ ਢੋਈ ਨਾ ਮਿਲਣ ਕਰਿ ਜਮਦੂਤਾਂ ਦੇ ਧੱਕੇ ਧੂਸੇ ਸਹਿਣੇ ਪੈਂਦੇ ਹਨ। ਜਿਸ ਨੂੰ ਸਤਿਗੁਰੂ ਦੀ ਅਪਾਰ ਕਿਰਪਾ ਹੋਈ, ਉਸ ਨੂੰ ਹੀ ਸੱਚੀ ਵਡਿਆਈ ਉਸ ਦੇ ਦਰ ਤੋਂ ਪ੍ਰਾਪਤ ਹੁੰਦੀ ਹੈ, ਸਚੁ ਨਾਮ ਦੀ ਵਡਿਆਈ ਉਸਨੂੰ ਹੀ ਮਿਲਦੀ ਹੈ।

ਸਚੁ ਨਾਮੁ ਦੀ ਵਡਿਆਈ ਦੇ ਚਲਤ ਬਚਿਤ੍ਰ ਹਨ। ਨਾਮ ਅਭਿਆਸ ਦਾ ਬਿਲੋਵਨਾ ਘਟ ਅੰਤਰਿ ਬਿਲੋਈਦਾ ਹੈ, ਸੋ ਇਸ ਵਡਿਆਈ ਦੀ ਬਚਿਤਰਤਾ ਘਟ ਅੰਤਰਿ ਹੀ ਵਰਤਦੀ ਹੈ। ਪਾਰਸ ਨਾਮ ਦੀ ਪਵਨ-ਸੁਆਸੀ ਸੁਪਰਸ ਨਾਲ ਕਾਇਆਂ ਕੰਚਨ-ਵੰਨੀ ਹੋ ਜਾਂਦੀ ਹੈ। ਕਾਇਆਂ ਅੰਦਰਿ ਰਸ-ਜੋਤਿ-ਅੰਮ੍ਰਿਤ ਭੇਇਆ ਜਾਂਦਾ ਹੈ। ਅਰਧ ਉਰਧੀ ਅਭਿਆਸ-ਪਵਨ ਝਰਨਾਟਾ ਰਸ-ਜੋਤਿ

ਮਧਾਣਾ ਹੋ ਕੇ ਗਲੂ ਮੋਰ ਛਾਤੀ ਤੋਂ ਲਾ ਕੇ ਨਾਭੀ ਤੀਕ ਫਿਰ ਜਾਂਦਾ ਹੈ। ਕਈ ਵਾਰ ਨਾਭੀ ਤੋਂ ਹੇਠੋਂ ਭੀ ਉਤਰ ਜਾਂਦਾ ਹੈ। ਇਹ ਏਤਨਾ ਥਾਉਂ ਆਤਮ-ਰਸ ਰਸਾਇਣੀ ਕਾਮਣ ਕਾਇਆਂ ਦੀ ਸੇਜਾ ਹੈ। ਇਸ ਸੇਜਾ ਉਤੇ ਰੰਸਾਲੂ ਕੰਤੜਾ ਰਸ-ਜੋਤਿ-ਮਧਾਣੇ ਦੇ ਬਿਲੋਵਨ ਰੂਪੀ ਮਧਾਣੇ ਦੁਆਰਾ ਆਤਮ-ਭੋਗ, ਅਚਰਜ ਬਿਸਮਾਤਮ ਭੋਗ ਰਚਾਉਂਦਾ ਹੈ। ਜਿਉਂ ਜਿਉਂ ਹਿਲੋਰੇ ਵਜਦੇ ਹਨ, ਤਿਉਂ ਤਿਉਂ ਆਤਮ-ਪ੍ਰਮਾਤਮੀ ਮੇਲ ਦੇ ਪਰਮ ਅਦਭੁਤ ਝੂਟੇ ਆਉਂਦੇ ਹਨ। ਇਕ ਇਕ ਝੂਟੇ ਨਾਲ ਰਸ-ਜੋਤਿ-ਆਨੰਦੀ ਖਿੜਾਉ ਹੋਰੋ ਹੋਰ ਬਿਸਮ ਰੰਗਾਂ ਵਿਚ ਸਾਰੀ ਕਾਇਆਂ ਅੰਦਰਿ ਅੰਮ੍ਰਿਤ-ਜੋਤਿ ਕ੍ਰਿਣ-ਕ੍ਰਿਸ਼ਮਾ ਹੋ ਕੇ ਪਸਰਦਾ ਜਾਂਦਾ ਹੈ। ਅੰਤਰ-ਬਾਹਰ ਰਸ-ਜੋਤਿ ਉਜਿਆਰਾ ਅਸਹਿ ਆਤਮ-ਆਨੰਦ ਭੋਗ ਦੀਆਂ ਪ੍ਰਚੰਡ ਗਿਆਨ ਤਤ ਅਵਗਤੀਆਂ ਆਭਾਂ ਮਾਰ ਕੇ ਛਲਕ ਉਠਦਾ ਹੈ। ਗਿਆਨ-ਰਾਉ ਪਰਤੱਖ ਸੇਜ-ਰਮੀਅੜਾ ਹੋ ਕੇ ਆਤਮ-ਭੋਗ ਰਚਾਉਂਦਾ ਹੈ। ਇਸ ਬਿਧ ਨਿਤ ਦਿਨ ਰਾਤ ਆਤਮ-ਭੋਗ ਅਨੰਦੀ ਰੰਗ-ਰਲੀਆਂ ਦਾ ਸੁਹਾਗ ਸੰਜੋਗ ਬਣਿਆ ਰਹਿੰਦਾ ਹੈ। ਅਜਿਹਾ ਉਪਰਲਾ ਭਾਵ ਇਸ ਗੁਰਵਾਕ ਦੁਤੁਕੀ ਅੰਦਰਿ ਹੈ। ਯਥਾ ਗੁਰਵਾਕ—

ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥
ਅਨਦਿਨੁ ਸੁਖ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥੧॥

[ਰਾਗੁ ਸੂਹੀ ਮ: ੪, ਪੰਨਾ ੭੭੩

ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥

[ਆਸਾ ਮ: ੧, ਪੰਨਾ ੩੫੯

ਕਰਤੇ ਪੁਰਖ ਨੇ ਇਹ ਇਕ ਅਚਰਜ ਖੇਲ ਰਚਾਇਆ ਹੈ ਕਿ ਕਾਇਆਂ ਸਰੀਰ ਅੰਦਰਿ ਹੀ ਸਭ ਕੁਛ ਪਾ ਦਿਤਾ ਹੈ ਅਤੇ ਸੁ-ਗੰਮ੍ਰਗਿਆਨੜਾ ਚੋਜ ਰਚਾ ਦਿਤਾ ਹੈ। ਸ਼ਬਦ ਨਾਲਿ ਸੁਰਤ ਵਿੰਨ੍ਹ ਕੇ ਅਤੇ ਕਾਇਆਂ ਸੇਜ ਅੰਤਰੇ ਅੰਮ੍ਰਿਤ ਜੋਤਿ-ਰਸ ਰਸ ਗੁਨ੍ਹ ਕੇ ਹੀਰੈ ਹੀਰ ਵਿਧੁਨ ਕੈ, ਜੋ ਕੋਈ ਗੁਰਮੁਖ ਰਸ-ਰਸੀਅੜਾ ਜਨ ਚਾਹੇ, ਇਸ ਬਿਧ ਸੁਰਤੀ ਬਿਰਤੀ ਸੁਰਤਿ ਨਾਲ ਲਾਇਕੇ, ਜੋਤੀ ਜੋਤਿ ਵਿਧਾਇ ਕੇ, ਅੰਕੇ ਅੰਕ ਮਿਲਾਇ ਕੇ ਸੇਜੈ ਘਟ ਅੰਦਰ ਹੀ ਮਹਲੀ ਨੂੰ ਬੁਲਾਇ ਲੈਂਦਾ ਹੈ ਤੇ ਜੋਤਿਲਾਇ ਜਗਦੀਸ ਜਗਾਇ ਲੈਂਦਾ ਹੈ। ਯਥਾ ਗੁਰਵਾਕ—

ਤਿਨਿ ਕਰਤੈ ਇਕੁ ਖੇਲੁ ਰਚਾਇਆ ॥
ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥
ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥

[ਮਾਝ ਮ: ੩, ਪੰਨਾ ੧੧੭

ਕਾਇਆਂ ਦੇਹੀ ਅੰਦਰਿ ਜੋਤਿ ਜਗਾਇਕੇ ਰਸ ਰਾਵਨਹਾਰਾ ਸਬਦੁ ਹੀ ਭਤਾਰ ਰੂਪ ਹੈ, ਜੋ ਅਨਦਿਨ ਭੋਗ ਭੋਗ ਕੇ ਕਾਇਆਂ ਨੂੰ ਕੰਚਨਵੰਨੀ ਅਤੇ ਫੂਲ ਵਰਗੀ

ਸੁਫੱਲੀ ਬਣਾ ਦਿੰਦਾ ਹੈ ਅਤੇ ਇਹ ਸਰੀਰ ਰੂਪੀ ਮਹਲ ਅੰਦਰ ਹੀ ਅਚਰਜ ਅਲੌਕਿਕ ਦਿਬ ਜੋਤੀ ਮਹਲ ਮਉਲਾਇ ਲੈਂਦਾ ਹੈ ਅਤੇ ਅਜਰ ਨੂੰ ਜਰਾਇ ਲੈਂਦਾ ਹੈ ਅਤੇ ਜੋਤੀ ਜੋਤਿ ਸਮਾਇ ਰਹਿੰਦਾ ਹੈ। ਯਥਾ ਗੁਰਵਾਕ—

ਕੰਚਨ ਦੇਹੀ ਸਬਦੁ ਭਤਾਰੋ ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥
ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥

[ਮਾਰੂ ਮ: ੩, ਪੰਨਾ ੧੦੫੮

ਇਸ ਪਦ ਪਹੁੰਚ ਕੇ ਗੁਰਮੁਖਾਂ ਦਾ ਮਨ ਉਲਟ ਸਨਾਤਨ ਹੋ ਜਾਂਦਾ ਹੈ; ਜੋਤਿ ਸਰੂਪ ਹੋ ਜਾਂਦਾ ਹੈ; ਆਪਣੇ ਮੂਲ ਅਸਲੇ ਅੰਸੀਆ ਹੋ ਜਾਂਦਾ ਹੈ। ਗੁਰਮੁਖਿ ਦੇ ਮਨ ਦੀ ਇਸ ਉਲਟ ਪੁਰਾਣੀ ਦਸ਼ਾ ਅੰਤਰ, ਬਿਨਾ ਨਾਮ ਬਾਣੀ ਦੇ, ਹੋਰ ਸਭ ਬੇਹੂਦਾ ਸੰਸਕਾਰ ਅਤੇ ਆਲੂਦਾ ਖ਼ਿਆਲੀ ਆਵਾਜ਼ ਦੂਜੇ ਭਾਵ ਦੇ ਸੰਕਲਪ ਫੁਰਨੇ ਉਕੇ ਹੀ ਨੇਸਤੋ ਨਾਬੂਦ ਹੋ ਜਾਂਦੇ ਹਨ। ਦਸਵੇਂ ਆਕਾਸ਼ ਵਿਚ ਚੜ੍ਹਿਆ ਹੋਇਆ ਗੁਰਮੁਖਾਂ ਦਾ ਮਨ ਅਨਹਦ ਨਾਦ ਬਾਣੀ ਦਾ ਰਸ ਆਨੰਦ ਹੀ ਹਰਦਮ ਭੁੰਚਦਾ ਰਹਿੰਦਾ ਹੈ। ਇਸ ਇਕ-ਰਸ ਅਦੁਤੀ ਆਨੰਦ ਦੀ ਮਗਨਤਾ ਇਕ ਛਿਨ ਭੀ ਗੁਰਮੁਖ ਜਨਾਂ ਨੂੰ ਦੂਜੇ ਭਾਵ ਵਿਚ ਪਰਵਿਰਤ ਨਹੀਂ ਹੋਣ ਦਿੰਦੀ। ਓਹ ਬਚਨ ਬਿਲਾਸ ਹਾਸ ਹੁਲਾਸ ਕਰਦੇ ਹੋਏ ਭੀ ਏਸ ਰਸ-ਮਗਨਤਾ ਵਿਚ ਲੀਨ ਰਹਿੰਦੇ ਹਨ, ਐਵੇਂ ਕਾਰ ਬਿਹਾਰੀ ਨੇਠਾ ਬਾਗਾ ਕਰਿ ਛਡਦੇ ਹਨ, ਅੰਦਰ ਖ਼ਾਨਿਓਂ ਨਾਮ ਅਤੇ ਨਾਮ ਰੂਪ ਤੱਤ ਅਪਾਰ ਸਚੁ ਸਰੂਪ ਵਿਰ ਰਤੇ ਰਹਿੰਦੇ ਹਨ। ਪ੍ਰਵਿਰਤੀ ਵਲੋਂ ਉਕੀ ਹੀ ਉਪਰਾਮਤਾ ਓਹਨਾਂ ਨੂੰ ਹੁੰਦੀ ਹੈ। ਰੰਗ-ਰਤੜੀ ਦਸ਼ਾ ਵਾਲਾ ਅਮਰ ਅਟਾਰੜਾ ਵੈਰਾਗ ਸਦਾ ਹੀ ਓਹਨਾਂ ਦੇ ਦਿਲ ਦਿਮਾਗ ਅੰਦਰ ਛਾਇਆ ਉਮਡਾਇਆ ਰਹਿੰਦਾ ਹੈ। ਵਾਸਤਵ ਵਿਚ ਓਹਨਾਂ ਦਾ ਵਾਸ ਨਿਜ ਘਰ ਅੰਦਰ ਹੀ ਵਸਾਇਆ ਰਹਿੰਦਾ ਹੈ। ਯਥਾ ਗੁਰਵਾਕ—

ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥
ਗੁਰਮੁਖਿ ਸਹਿਜ ਰਤੇ ਬੈਰਾਗੀ ਨਿਜ ਘਰ ਵਾਸਾ ਪਾਇਦਾ ॥੨॥

[ਮਾਰੂ ਮ: ੩, ਪੰਨਾ ੧੦੫੮

ਗੁਰਮਤਿ ਨਾਮ ਰੂਪੀ ਗੁਰ ਸ਼ਬਦੁ ਨਿਰੰਕਾਰ ਅਕਾਰਾ ਅਪਰ ਅਪਾਰਾ ਸਬਦੁ ਹੈ। ਜਿਸ ਕਾਇਆਂ ਅੰਦਰ ਇਹ ਸ਼ਬਦ ਅਪਾਰਾ ਰਵ ਗਿਆ ਹੈ ਅਤੇ ਰਵ ਰਹਿਆ ਹੁੰਦਾ ਹੈ, ਓਹ ਕਾਇਆਂ ਭੀ ਅਪਰ ਅਪਾਰੜੇ ਕੰਚਨ ਦੇ ਕੋਟ (ਮਹਲ) ਨਾਲੋਂ ਭੀ ਅਧਿਕ ਕੀਮ ਕੀਮਾਂਤ੍ਰੀ ਹੋ ਜਾਂਦੀ ਹੈ। ਇਉਂ ਕਾਇਆਂ ਕੰਚਨ ਕੋਟੀਏ ਹੋ ਕੇ, ਗੁਰਮੁਖ ਜਨ ਸੱਚੇ ਸਾਹਿਬ ਦੇ ਸਨਮੁਖਿ ਨਿਕਟ ਦਿਦਾਰੀ ਹੋ ਕੇ ਗੁਣ ਗਾਵੰਦੇ ਹਨ ਅਤੇ ਸਿਫਤਿ ਸਲਾਹੀ ਬਣਦੇ ਹਨ ਅਤੇ ਪ੍ਰੀਤਮ ਵਾਹਿਗੁਰੂ ਦੇ ਸੱਚੜੇ ਮੇਲ ਮਿਲਾਪ ਦਾ ਸੱਚੜਾ ਸੁਖ ਆਨੰਦ ਮਾਣਦੇ ਹਨ। ਯਥਾ ਗੁਰਵਾਕ—

ਕਾਇਆ ਕੰਚਨ ਕੋਟੁ ਅਪਾਰਾ ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥

ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥
[ਮਾਰੂ ਮ: ੩, ਪੰਨਾ ੧੦੫੯

ਗੁਰ ਕੇ ਸ਼ਬਦ ਦੁਆਰਾ ਨਾਮ ਦੇ ਵਣਜਾਰੇ ਗੁਰਮੁਖ ਸਿਖ ਭਗਤ ਕਾਇਆਂ ਅੰਦਰ ਹੀ ਨਾਮ ਦਾ ਸੱਚਾ ਵਣਜ ਵਾਪਾਰ ਕਰਦੇ ਹਨ ਅਤੇ ਕਾਇਆਂ ਅੰਦਰੋਂ ਹੀ ਨਾਮੀ ਅਕਾਲ ਪੁਰਖ ਰੂਪ ਸਚੁ ਵਖਰੁ ਦੀ ਪ੍ਰਾਪਤੀ ਕਰ ਲੈਂਦੇ ਹਨ । ਕਾਇਆਂ ਅੰਦਰ ਹੀ ਹਰੀ ਪਰਮਾਤਮਾ ਪਰਜੁਲਤ ਹੋਣ ਕਰਿ ਕਾਇਆਂ ਹਰਿ-ਮੰਦਰ ਬਣ ਜਾਂਦੀ ਹੈ । ਹਰੀ ਦਾ ਵਾਸਾ ਅੰਦਰਿ ਹੋਣ ਕਰਿ ਇਹ ਕਾਇਆਂ ਹਰਿਮੰਦਰ ਬਣਿ ਜਾਂਦੀ ਹੈ । ਆਪੇ ਹੀ ਵਾਹਿਗੁਰੂ ਇਸ ਨੂੰ ਆਪਣਾ ਵਾਸ ਦੇ ਕੇ ਹਰਿਮੰਦਰ ਬਣਾ ਸੰਵਾਰ ਲੈਂਦਾ ਹੈ । ਸੁਕ੍ਰਿਤ ਕਰਨੀ ਨੂੰ ਫਲ ਤਦੇ ਲਗਦਾ ਹੈ ਜਦ ਨਦਰੀ ਨਦਰ ਨਿਹਾਲ ਹੋ ਕੇ ਪੁਰਖ ਅਕਾਲ ਆਪਿ ਤੁਠਦਾ ਰੀਝਦਾ ਹੈ । ਯਥਾ ਗੁਰਵਾਕ—

ਕਾਇਆ ਹਰਿਮੰਦਰੁ ਹਰਿ ਆਪਿ ਸਵਾਰੇ ॥
ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥
ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥
[ਮਾਰੂ ਮ: ੩, ਪੰਨਾ ੧੦੫੯

ਗੁਰਸ਼ਬਦ ਦੀ ਵੀਚਾਰ ਅਭਿਆਸ ਰੂਪ ਕਮਾਈ ਦੁਆਰਾ ਹੀ ਕਾਇਆਂ ਕੰਚਨ ਰੂਪ ਪਾਰਸ ਚੰਨਣ ਬਣਦੀ ਹੈ । ਜਿਸ ਵਾਹਿਗੁਰੂ ਦਾ ਕੋਈ ਅੰਤ ਸ਼ੁਮਾਰ ਤੇ ਪਾਰਾਵਾਰ ਨਹੀਂ, ਓਹ ਪਾਰਬ੍ਰਹਮ ਪੂਰਨ ਪਰਮੇਸ਼ਰ ਅਚੁਤ ਅਬਨਾਸ਼ੀ ਪੁਰਖ ਕਾਇਆਂ ਅੰਦਰ ਆਇ ਵਸਦਾ ਰਹਿੰਦਾ ਹੈ ਅਤੇ ਵਾਹਿਗੁਰੂ ਰੂਪੀ ਸੱਚੀ ਬਾਣੀ ਦਾ ਅਭਿਆਸ ਰੂਪ ਸੇਵਨ ਕਰਨ ਕਰਿ, ਸਬਦ ਸੁਰਤਿ ਦੀ ਬਰਕਤ ਨਾਲਿ ਅਗਮ ਅਗੋਚਰ ਵਾਹਿਗੁਰੂ ਕਾਇਆਂ ਵਿਚ ਹੀ ਮਿਲ ਪੈਂਦਾ ਹੈ, ਯਥਾ ਗੁਰਵਾਕ—

ਕਾਇਆ ਕੰਚਨੁ ਸਬਦੁ ਵੀਚਾਰਾ ॥
ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥
ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥੧॥
[ਮਾਰੂ ਮ: ੩, ਪੰਨਾ ੧੦੬੪

ਇਹੋ ਕਾਇਆਂ ਜੋ ਮਨਮੁਖਾਂ ਦੇ ਭਾਣੇ ਇਕ ਮੜ੍ਹਾ ਸਰੀਰ ਹੀ ਹੈ ਤੇ ਮਹਿਜ਼ ਹਾਡ ਮਾਸ ਨਾੜੀ ਦਾ ਪਿੰਜਰ ਹੀ ਹੈ, ਏਹੋ ਕਾਇਆਂ ਕੰਚਨ ਕੋਟ ਅਪਾਰੜੀ ਕਾਇਆਂ ਬਣ ਜਾਂਦੀ ਹੈ, ਜਦੋਂ ਕਿ ਇਹ ਗੁਰਮੁਖਾਂ ਦੇ ਸਰੀਰ ਅੰਗੀ ਕਾਇਆਂ ਹੁੰਦੀ ਹੈ । ਗੁਰਮੁਖ ਨਾਮ ਅਭਿਆਸੀ ਵਣਜਾਰੇ ਜਦੋਂ ਨਾਮ ਅਭਿਆਸ ਰੂਪੀ ਵਣਜ ਸਚਾ ਸਉਦਾ ਇਸ ਅੰਦਰ ਕਰਦੇ ਹਨ ਤਾਂ ਇਸ ਵਿਚੋਂ ਨਿਰੇ ਲਾਲ ਜਵੇਹਰ ਰਤਨ ਅਮੋਲਣੀ ਵਸਤੂ ਸੰਮ੍ਹਾਲ ਲੈਂਦੇ ਹਨ । ਨਾਮ ਨਿਧਾਨ ਰੂਪੀ ਹੀਰੇ

ਪਰਵਾਲੇ ਕਾਇਆਂ ਕੋਟ ਅਪਾਰੜੀ ਅੰਦਰਲੀ ਹਟੜੀ ਵਿਚੋਂ ਹੀ ਲਭ ਲੈਂਦੇ ਹਨ। ਇਸ ਕਾਇਆਂ ਤੋਂ ਬਾਹਰ ਜੋ ਹੋਰਥੇ ਇਹ ਵਥ ਖੋਜਦੇ ਹਨ ਸੋ ਮਨਮੁਖਿ ਮੂੜ੍ਹ ਬੇਤਾਲੇ ਹਨ। ਉਹ ਔਝੜ ਭਰਮ ਭਵਾਈਦੇ ਫਿਰਦੇ ਹਨ, ਜਿਉਂ ਮਿਰਗ ਝਾੜਾਂ ਨੂੰ ਭਾਲਦਾ ਫਿਰਦਾ ਹੈ, ਨਾਫ਼ਾ ਕਸਤੂਰੀ ਤਾਂ ਉਸ ਦੇ ਅੰਦਰਿ ਹੀ ਹੁੰਦਾ ਹੈ ਪਰੰਤੂ ਓਹ ਭਰਮ-ਭੁਲਾ ਅਉਝੜਿ ਉਜਾੜਾਂ ਵਿਖੇ ਹੀ ਉਸ ਨੂੰ ਟੋਲਦਾ ਹੈ। ਯਥਾ ਗੁਰਵਾਕ—

> ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥
> ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥
> ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥
> ਵਿਣੁ ਕਾਇਆ ਜਿ ਹੋਰਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥
> ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥੧੫॥
>
> [ਗਉੜੀ ਕੀ ਵਾਰ ਮ: ੪, ਪੰਨਾ ੩੦੯

"ਅੰਦਰਿ ਹਟਨਾਲੇ" ਤੋਂ ਇਹ ਭਾਵ ਨਹੀਂ ਕਿ ਕਾਇਆਂ ਅੰਦਰਿ ਹੱਟਾਂ ਮਈ ਖ਼ਾਨੇ ਬਣੇ ਹੋਏ ਹਨ। ਜੋਤਿ ਪ੍ਰਕਾਸ਼ ਸੁਰਜੀਤਨੀ ਬਿਵਸਥਾ ਜਦੋਂ ਨਾਮ ਅਭਿਆਸ ਕਮਾਈ ਦੁਆਰਾ ਬਝਦੀ ਹੈ, ਓਦੋਂ ਇਸ ਕਾਇਆਂ ਦੀ ਕਾਇਆਂ-ਪਲਟ ਹੋ ਜਾਂਦੀ ਹੈ ਅਤੇ ਉਪਰਲੇ ਗੁਰ ਪ੍ਰਮਾਣ ਭਾਵ ਦਰਸਾਇਣੀ ਦਸ਼ਾ ਸਾਂਗੋ-ਪਾਂਗ ਹਰੇਕ ਘਟ ਹਟ ਅੰਦਰ ਵਾਪਰ ਜਾਂਦੀ ਹੈ। ਕਾਇਆਂ ਰੂਪੀ ਨਗਰੀ ਅੰਦਰਿ ਨਾਮ ਬੀਜ ਬੀਜਿਆ ਹੋਇਆ ਜਦੋਂ ਅਭਿਆਸ ਕਮਾਈ ਦੁਆਰਾ ਸੁਫਲ ਫਲਦਾ ਹੈ ਤਦੋਂ ਅੰਤਰ ਜੋਤਿ ਚਰਾਗੀ ਜੁਗਨੂਆਂ ਦੇ ਜੇਗ ਉਠਣ ਨਾਲ ਪਾਰਜਾਤੀ ਜਮਾਉ ਵਾਲਾ ਖੇਤ ਸਭ ਖਿੜਿਆ ਹਰਿਆ ਬਾਗ ਹੋ ਜਾਂਦਾ ਹੈ। ਉਸ ਹਰੇ ਭਰੇ ਸਰਸਬਜ਼ ਬਾਗ ਨੂੰ ਨਵੀਂ ਨਵੀਂ ਪ੍ਰਭਾਤ ਸਿੰਚਣ ਲਈ ਅਤੇ ਸਦਾ ਸ਼ਾਦਾਬ ਰਖਣ ਲਈ ਅਸਥਿਰ ਹੋਈ ਸੁਰਤਿ ਨੂੰ ਸ਼ਬਦ ਵਿਖੇ ਜੋੜ ਕੇ ਦਿਨ ਰਾਤ ਜੁਟੇ ਰਹਿਣਾ ਸੁਤੇ ਆਹਾਰ ਅਤੇ ਆਧਾਰ ਰੂਪ ਹੋ ਜਾਂਦਾ ਹੈ। ਯਥਾ ਗੁਰਵਾਕ—

> ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥
> ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥
>
> [ਮ: ੪ ਰਾਗੁ ਆਸਾ, ਪੰਨਾ ੩੬੮

ਸਾਰੀ ਖੇਡ ਗੁਰਮਤਿ ਨਾਮ ਦੀ ਅਭਿਆਸ ਕਮਾਈ ਦੇ ਮੋਅਜਜ਼ੇ ਦੀ ਹੈ। ਜਿਨ੍ਹਾਂ ਨੇ ਪਾਰਸ ਕਮਾਈ ਦੇ ਰਸਾਉਣ ਦੁਆਰਾ ਨਾਮ ਨਾਮੀ ਦੀ ਜੋਤਿ ਪ੍ਰਕਾਸ਼ ਰੂਪ ਵਸਤ ਨੂੰ ਸੰਮ੍ਹਾਲ ਲਿਆ ਹੈ, ਓਹਨਾਂ ਨੂੰ ਕਾਇਆਂ ਕੋਟ ਅੰਦਰ ਹੀ ਇਸ ਵਸਤ ਵਿਹਾਜਣ ਦੇ ਪੱਕੇ ਹਟ ਬਾਜ਼ਾਰ ਬਣੇ ਬਣਾਤੇ ਮਿਲ ਗਏ ਹਨ। ਬੱਸ, ਉਹਨਾਂ ਦਾ ਕਾਰ ਵਿਹਾਰ ਹੀ ਦਿਨ ਰਾਤੀ ਨਾਮ ਧਿਆਵਣ ਵਿਚ ਲਗੇ ਰਹਿਣਾ

ਹੈ ਅਤੇ ਧਿਆਇ ਧਿਆਇ ਉਤਮ ਪਦਵੀ ਪਾਉਣਾ ਹੈ। ਯਥਾ ਗੁਰਵਾਕ—

ਕਾਇਆ ਕੋਟੁ ਪਕੇ ਹਟਨਾਲੇ ॥ ਗੁਰਮੁਖਿ ਲੇਵੈ ਵਸਤੁ ਸਮਾਲੇ ॥
ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥੧੫॥

[ਮਾਰੂ ਮ: ੩, ਪੰਨਾ ੧੦੬੫

ਜਿਨ੍ਹਾਂ ਮਨਮੁਖਾਂ ਮੁਗਧ ਇਆਣਿਆਂ ਨੇ ਗੁਰਮੁਖਿ ਸਬਦੁ (ਗੁਰਮਤਿ ਨਾਮ) ਨੂੰ ਨਹੀਂ ਬੁਝਿਆ, ਓਹਨਾਂ ਦਾ ਕਾਇਆਂ ਕਮਲ ਕੁਮਲਾ ਗਇਆ ਹੈ। ਗੁਰ ਪ੍ਰਸਾਦ ਕਰਿ ਹੀ ਕਾਇਆਂ ਵਿਚੋਂ ਗੁਰਮੁਖਿ ਜਨ ਸੱਚੇ ਖੋਜੀ ਬਣ ਕੇ ਜਗਜੀਵਨ ਦਾਤੇ ਨੂੰ ਪਾ ਪ੍ਰਗਟਾ ਸਕਦੇ ਹਨ। ਯਥਾ ਗੁਰਵਾਕ—

ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥
ਗੁਰਪਰਸਾਦੀ ਕਾਇਆ ਖੋਜੇ ਪਾਏ ਜਗਜੀਵਨ ਦਾਤਾ ਹੇ ॥੮॥

[ਮਾਰੂ ਮ: ੩, ਪੰਨਾ ੧੦੫੧

ਕਾਇਆਂ ਗੜ੍ਹ ਦੀ ਪਾਰਸ ਕੰਚਨ ਹੋਈ ਸੁਹੱਪਣ ਦਾ ਤਤ ਗੁਰਮਤਿ ਪ੍ਰਮਾਰਥੀ ਹੂਬਹੂ ਵਾਪਰਨ ਵਾਲਾ ਸੁੰਦਰ ਨਜ਼ਾਰਾ ਇਸ ਅਗਲੇ ਗੁਰਵਾਕ ਅੰਦਰ ਨਿਰੂਪਨ ਹੈ—

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥
ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ
ਕਿਉ ਸਾਸਿ ਗਿਰਾਸਿ ਵਿਸਾਰੀਐ ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ
ਹਉ ਸਤਿਗੁਰ ਕੈ ਬਲਿਹਾਰੀਐ ॥
ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥
ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥੪॥੧॥

[ਤੁਖਾਰੀ ਮ: ੪, ਪੰਨਾ ੧੧੧੪

ਸ਼ਬਦ-ਗੁਰੂ-ਪਾਰਸ ਨੂੰ ਮਿਲ ਕੇ ਹਉਮੈ ਮਨੂਰ ਜੰਗਾਲੀਏ ਜੰਤ ਭੀ ਸੋਨਾ ਬਣ ਗਏ, ਸ਼ਬਦ-ਗੁਰੂ ਵਾਹਿਗੁਰੂ (ਨਾਮ) ਦੇ ਪਾਰਸ ਰਸਾਇਣੀ ਸੁਆਸ ਗਿਰਾਸੀ ਅਭਿਆਸ ਕਮਾਈ ਦੀ ਬਰਕਤ ਨਾਲ ਘਟ ਅੰਤਰਿ ਹੀ ਜੋਤਿ ਜਗ ਪਈ। ਇਸ ਜੋਤਿ ਨੇ ਜੋਤੀ ਨਾਲ ਮਿਲਾ ਦਿਤਾ ਅਤੇ ਕਾਇਆਂ ਗੜ੍ਹ ਅੰਦਰ ਹੀ ਮਿਲਾ ਦਿਤਾ। ਜਿਸ ਤੋਂ ਕਾਇਆਂ ਰੂਪੀ ਗੜ੍ਹ ਅੰਦਰੋਂ ਬਾਹਰੋਂ ਜੋਤਿ ਜਲਵੇ ਦੇ ਪ੍ਰਕਾਸ਼ ਤੇਜ ਦੀ ਸੁੰਦਰਤਾ ਨਾਲ ਦਗ ਉਠਿਆ, ਕਿਉਂ ਜੁ ਅੰਦਰ ਜੋਤਿ ਸਰੂਪ ਵਾਹਿਗੁਰੂ ਜਲਵਾਗਰ ਹੋ ਗਿਆ। ਐਸੇ ਸੁੰਦਰਤਾ ਕਰਿ ਸੋਹਿਅੜੇ ਕਾਇਆਂ ਗੜ੍ਹ ਰੂਪੀ ਬੰਕ ਦੁਆਰ ਅੰਦਰ ਜਲਵਾਗਰ ਹੋਏ ਸੋਹਿਅੜੇ ਪ੍ਰਭੂ ਨੂੰ ਵਿਸਾਰਿਆਂ ਭਲਾ ਕਿਵੇਂ

ਸਰ ਸਕਦਾ ਹੈ। ਉਹ ਤਾਂ ਸਾਸ ਗਿਰਾਸ ਕਰਿ ਰੋਮ ਰੋਮ ਅੰਦਰ ਰਸ-ਬੇਧੀਅੜਾ ਹੋ ਕੇ ਪਰੋਤਾ ਹੋਇਆ ਹੈ। ਜਿਸ ਗੁਰੂ ਦੇ ਸ਼ਬਦ-ਮੰਤਰ ਦੀ ਪਾਰਸ ਗਾਰੜਤਾ ਦੁਆਰਾ ਅਦ੍ਰਿਸ਼ਟ ਅਗੋਚਰ ਵਾਹਿਗੁਰੂ ਨੂੰ ਪਕੜ ਕੇ ਕਾਇਆਂ ਗੜ੍ਹ ਅੰਦਰ ਹੀ ਜਕੜ ਲਿਆ ਹੈ, ਤਿਸ ਗੁਰੂ ਵਿਟਹੁ ਲਖ ਲਖ ਵਾਰ ਵਾਰਨੇ ਬਲਿਹਾਰਨੇ ਜਾਣਾ ਉਚਿਤ ਹੈ। ਐਸੇ ਸਤਿਗੁਰੂ ਧੰਨ ਗੁਰੂ ਨਾਨਕ ਦਸਮੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਸੀਸ ਭੇਟ ਕਰ ਦੇਣਾ, ਸੀਸ ਵਢ ਕੇ ਉਤਾਰ ਧਰਨਾ ਭੀ ਇਕ ਤੁੱਛ ਗੱਲ ਹੈ। ਜੇ ਸਤਿਗੁਰੂ ਹੁਕਮ ਕਰੇ ਤਾਂ ਆਪਣਾ ਆਪ ਸਾਰਾ ਹੀ ਹੋਮ ਦੇਈਏ ਉਸ ਸੱਚੇ ਸਤਿਗੁਰੂ ਅਗੇ, ਜਿਸ ਨੇ ਅਦ੍ਰਿਸ਼ਟ ਅਗੋਚਰ ਪਾਰਬ੍ਰਹਮ ਪ੍ਰਭੂ ਪਰਮਾਤਮਾ ਦਾ ਘਟ ਅੰਤਰ ਹੀ ਸਾਂਗੋ ਪਾਂਗ ਦਰਸ਼ਨ ਦਿਖਾ ਦਿਤਾ ਹੈ, ਮਨਿ ਤਨਿ ਅੰਕਿ ਸਮਾਇ ਦਿਤਾ ਹੈ।

# ੯

# ਅੰਙਣਾ

ਇਸ ਕਾਇਆਂ ਘਰ ਮੰਦਰ ਦੀ ਸਾਰ ਸੋਈ ਜਨ ਜਾਣਦਾ ਹੈ ਜਿਸਨੂੰ ਪੂਰੇ ਗੁਰੂ ਪਾਸੋਂ ਸੱਚੀ ਸੂਝ ਬੂਝ ਪ੍ਰਾਪਤ ਹੋਈ ਹੈ। ਜਦੋਂ ਸਹੁ ਅੰਙਣੁ ਮੱਲਿ ਬੈਠਦਾ ਹੈ, ਜਦੋਂ ਸਚੁ ਸਚੜਾ ਮਹਲੀ ਵਾਹਿਗੁਰੂ ਕਾਇਆਂ ਗੜ੍ਹ ਮਹਲ ਅੰਦਰਿ ਹਲੂਲ ਕਰ ਬੈਠਦਾ ਹੈ, ਤਦੋਂ ਕਾਇਆਂ ਗੜ੍ਹ ਮਹਲ ਮੰਦਰ ਅੰਦਰ ਹੀ ਪਿਰੀ ਸੱਚੇ ਪਾਤਸ਼ਾਹ ਵਾਹਿਗੁਰੂ ਦਾ ਸਚੜਾ ਸੇਜ-ਅੰਙਣੜਾ ਤਖਤ ਸਿੰਘਾਸਨ ਸਜ ਜਾਂਦਾ ਹੈ। ਯਥਾ ਗੁਰਵਾਕ—

ਘਰੁ ਦਰੁ ਮੰਦਰੁ ਜਾਣੈ ਸੋਈ ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥
ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ
ਸਚੁ ਸਾਚਾ ਤਖਤੁ ਰਚਾਇਆ ॥੧੨॥

[ਮਾਰੂ ਮ: ੧, ਪੰਨਾ ੧੦੩੯

ਘਰ ਅੰਦਰਿ ਵਾਹਿਗੁਰੂ ਦਾ ਮਹਲ ਮੰਦਰ ਤਖ਼ਤ ਬਣਿਆ ਹੋਇਆ ਹੈ, ਪ੍ਰੰਤੂ ਏਸ ਮਹਲ ਮੰਦਰ ਹਰਿ ਤਖਤ ਨੂੰ ਵਾਹਿਗੁਰੂ ਮਹਲੀ ਤਿਸੇ ਵਡਭਾਗੇ ਗੁਰਮੁਖਿ ਜਨ ਤਾਈਂ ਹੀ ਪਰਗਟਾਉਂਦਾ ਹੈ ਜਿਸ ਉਪਰ ਉਸ ਦੀ ਅਪਾਰ ਕਿਰਪਾ ਹੁੰਦੀ ਹੈ। ਇਸ ਮਹਲ ਮੰਦਰ ਅੰਦਰਿ ਅਪਾਰ ਜੋਤਿ ਲੁਕਾਇ ਰਖੀ ਹੈ। ਇਸ ਅਪਾਰ ਜੋਤਿ ਨੂੰ ਗੁਰਮੁਖਾਂ—ਨਦਰੀ ਨਦਰਿ ਨਦਰਾਏ ਗੁਰਮੁਖਾਂ ਪ੍ਰਤੀ ਪ੍ਰਗਟਾਇ ਕੇ ਓਹ ਆਪਣਾ ਅਰੂਪ ਰੂਪ ਜੋਤੀ ਸਰੂਪ ਆਪਣੇ ਨਿਜੂ ਖ਼ਾਸੁਲ ਖ਼ਾਸ ਜਨਾਂ ਪ੍ਰਤੀ ਪ੍ਰਗਟਾਇ ਲਖਾਇ ਪਰਤੱਖ ਕਰਾਇ ਦਿੰਦਾ ਹੈ। ਘਰ ਮਹਿਲ (ਕਾਇਆਂ ਗੜ੍ਹ) ਅੰਦਰ ਮਹਲੀ ਵਾਹਿਗੁਰੂ ਦੀ ਆਪਣੀ ਜੋਤਿ ਆਪਣੇ ਭਗਤ ਜਨਾਂ ਪ੍ਰਤੀ ਪ੍ਰਗਟਾਉਣਾ ਓਹਨਾਂ ਨੂੰ ਆਪਣੇ ਨਿਕਟ ਬੁਲਾਉਣਾ ਹੈ ਅਤੇ ਸਚੜੇ ਮੇਲ ਮੇਲਾਉਣਾ ਹੈ। ਇਸ ਬਿਧਿ ਮੇਲਣਹਾਰ ਆਪਣੇ ਖਾਲਸ ਜਨਾਂ ਭਗਤਾਂ ਨੂੰ ਆਪਣੇ ਨਾਲ ਮਿਲਾਉਂਦਾ ਹੈ। ਯਥਾ ਗੁਰਵਾਕ—

ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥੫॥

[ਮ: ੧ ਮਲਾਰ, ਪੰਨਾ ੧੨੫੬

ਏਸ ਉਪਰਲੇ ਅਭਿਪਰੇ ਤੋਂ ਹਰਗਿਜ਼ ਇਹ ਭਾਵ ਨਹੀਂ ਕਢ ਲੈਣਾ ਚਾਹੀਦਾ ਕਿ ਜੋਤਿ-ਜਗਮਗੀ ਲਾਮੂਹੀਤ ਮਹਲਾਂ ਵਾਲਾ ਜੋਤੀ ਸਰੂਪ ਮਹਲੀ ਵਾਹਿਗੁਰੂ ਕਾਇਆਂ ਗੜ੍ਹ ਰੂਪੀ ਮਹਲ ਅੰਦਰ ਹੀ ਮਹਿਦੂਦ ਅਤੇ ਮੁਕੱਈਅਦ ਹੈ। ਮਹਲ ਗ਼ੈਰ-ਮਹਲ ਏਥੇ ਇਕੋ ਹੀ ਬਣ ਜਾਂਦੇ ਹਨ। ਕੋਈ ਵਿਥ ਵਿਤਕਰਾ ਨਹੀਂ ਰਹਿੰਦਾ। ਘਟ ਮਹਲ, ਗੜ੍ਹ ਮੰਦਰ ਅੰਦਰ ਵਾਹਿਗੁਰੂ ਦਾ ਪ੍ਰਤੱਖ ਦਰਸ ਕਰਨ-ਹਾਰਾ ਜਾਗਤ-ਜੋਤਿ ਜਾਪੀ ਦਰਸ ਪਰਤਾਪੀ ਗੁਰਮੁਖ ਭਗਤ ਜਨ ਨਭ ਆਕਾਸ਼ ਬ੍ਰਹਿਮੰਡ ਖੰਡ-ਮੰਡਲੀ ਭੀ ਉਸੇ ਜੋਤਿ ਜੋਤੀ ਸਰੂਪ ਦਾ ਉਜਿਆਰਾ ਪਰਤਖ ਪੇਖਦਾ ਹੈ, ਜਿਸ ਦਾ ਦਿਖ-ਹੱਦਾ, ਪੁਲਾੜ-ਮਹਿਰਾਬਾ ਕਿਵਾੜ ਕੁਲਾਬਾ ਕੋਈ ਨਹੀਂ, ਉਘਾੜ ਹੀ ਉਘਾੜ ਹੈ, ਜਿਸ ਦਾ ਹਦ-ਬੰਨਾ ਕੋਈ ਨਹੀਂ। ਗੜ੍ਹ ਮੰਦਰ ਅੰਦਰਿ ਪ੍ਰਗਟੰਨੀ ਜੋਤਿ ਅਪਾਰ ਦਸਮ ਦੁਆਰੇ ਥਾਣੀ ਅਥਾਹ ਅਮਿਉ ਜੋਤਿ ਸਮੁੰਦਰ ਦੇ ਨਾਲ ਰਲ ਮਿਲ ਕੇ ਇਕ-ਮਿਕ ਹੋ ਜਾਂਦੀ ਹੈ ਅਤੇ ਅੰਤਰਿ ਬਾਹਰਿ ਏਕੋ ਜੋਤਿ ਜਗ-ਜੀਵਨੀ ਡਲ੍ਹਕਾਂ ਮਾਰ ਰਹੇ ਅਥਾਹ ਸਮੁੰਦਰ ਦਾ ਥਰ ਬਝ ਜਾਂਦਾ ਹੈ, ਜਿਸ ਦੀ ਇਕ ਇਕ ਜੋਤਿ-ਬਿਜਲਾਣੀ-ਥਲਕ-ਥੱਰਾਟ ਜੋਤਿ-ਤਾਰ-ਪ੍ਰੋਤੜੀ ਹਿਰਦਾਰ ਸੇਜੂਆਲੀ ਨਾਰ ਦੀ ਨਾੜ ਵਿਖੇ ਹਜ਼ਾਰ ਹਜ਼ਾਰ ਆਤਮ ਭੋਗ ਦੇ ਬਿਸਮਾਦ ਰਸ ਸੁਆਦ ਦੀ ਝਰਨਾਟ ਛੇੜ ਦਿੰਦੀ ਹੈ। ਬੇਸ਼ੁਮਾਰ ਅਚਰਜ ਅਨਹਦਾਰ ਦੀ ਧੁੰਨ-ਤਾਰ ਬਝ ਜਾਂਦੀ ਹੈ। ਨਉ ਦੁਆਰਿਆਂ ਅਤੇ ਨਵ ਦੁਆਰੜਿਓਂ ਦਾਉ ਘਾਤ ਲਗਾਉਣ-ਹਾਰੇ ਚੋਰ ਚਕਾਰਿਆਂ ਅਨਿਕ ਪ੍ਰਕਾਰੀ ਉਤਪਾਤੀ ਜਮ ਜਾਗਾਤੀਆਂ ਨੂੰ ਮੋਹਣ ਮੁੰਦਣ ਪੈ ਜਾਂਦੀ ਹੈ। ਦਸਮ ਦੁਆਰੜੇ ਕਪਾਟ ਖੁਲ੍ਹ ਜਾਂਦੇ ਹਨ। ਜਿਥੇ ਕੇਵਲ ਅਨਹਦਾਰੀ ਅਖੰਡਾਕਾਰ ਧੁੰਨੀ ਅਤੇ ਇਕ-ਰਸ ਧਾਰੀ ਅਮਿਉ ਚੁਅੰਨੀ ਤਾਰ ਤਰੁੰਨੀ ਲਗੀ ਰਹਿੰਦੀ ਹੈ। ਯਥਾ ਗੁਰਵਾਕ—

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥
ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥

[ਮਾਰੂ ਸੋਲਹੇ ਮ: ੪, ਪੰਨਾ ੧੦੬੯

ਉਪਰਲੇ ਗੁਰਵਾਕ ਵਾਲੀ ਸਹਜ ਬਿਵਸਥਾ ਬਝ ਜਾਂਦੀ ਹੈ, ਪ੍ਰੰਤੂ ਇਹ ਬਿਧਿ ਤਿਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ—

ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥
ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥
ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥੭॥

[ਮਾਰੂ ਸੋਲਹੇ ਮ: ੪, ਪੰਨਾ ੧੦੬੯

ਨਿਗੁਰੇ ਗੁਰਮਤਿ-ਹੀਣਿਆਂ ਦੀ ਏਥੇ ਰਸਾਈ ਨਹੀਂ। ਓਹਨਾਂ ਨੂੰ ਸੂਝ ਬੂਝ ਹੀ ਨਹੀਂ ਕਿ ਇਸ ਕਾਇਆਂ ਗੜ੍ਹ ਅੰਦਰਿ ਕੀ ਕੀ ਕਉਤਕ-ਵਰਤਾਰਾ ਵਰਤ ਜਾਂਦਾ ਹੈ।

ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥
ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ
ਹਰਿ ਗੁਰ ਸਬਦੀ ਚਖਿ ਡੀਠਾ ॥੧॥
ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥
ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥
ਜਿਨ ਗੁਰ ਬਚਨ ਸੁਖਾਨੇ ਹੀਅਰੈ ਤਿਨ ਆਗੈ ਆਣਿ ਪਰੀਠਾ ॥੨॥
ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰਕ ਰੀਠਾ ॥
ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥੩॥
ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥
ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥੪॥

॥੯॥੨੩॥੬੧॥ [ਗਉੜੀ ਪੂਰਬੀ ਮ: ੪, ਪੰਨਾ ੧੭੧

ਰਿਦੈ ਪਰਕਾਸ਼ ਹੋਣਹਾਰ ਹਰੀ ਰਾਮ ਰਾਇ ਤਾਂ ਇਸ ਕਾਇਆਂ ਗੜ੍ਹ ਅੰਦਰਿ ਹੀ ਲੁਪਤ ਗੁਪਤ ਹੋਇਕੈ ਬਿਰਾਜ ਰਹਿਆ ਹੈ, ਪ੍ਰੰਤੂ ਇਹ ਕੇਵਲ ਗੁਰੂ-ਨਿਵਾਜੇ ਗੁਰਮੁਖ ਜਨ ਹੀ ਹਨ ਜਿਨ੍ਹਾਂ ਨੂੰ ਘਟ ਗੜ੍ਹ ਅੰਦਰੋਂ ਹੀ ਰਮਤ ਰਾਮ ਜੋਤੀ ਸਰੂਪ ਦਾ ਪਰਕਾਸ਼ ਹੋ ਜਾਂਦਾ ਹੈ ਤੇ ਇਸ ਪਰਕਾਸ਼ ਦਾ ਅਨੰਦ ਹੁਲਾਸ ਆਉਂਦਾ ਹੈ। ਢੀਠਾਂ, ਮਨ ਮੁਘਧੀਠਾਂ ਨੂੰ ਨਾ ਰਿਦੇ ਵਿਗਾਸ ਹੁੰਦਾ ਹੈ ਨਾ ਕੁਛ ਸੁਆਦ ਆਉਂਦਾ ਹੈ! ਗੁਰੂ ਆਗਿਆਕਾਰੀ ਨਾਮ ਅਭਿਆਸ ਕਮਾਈ ਮਈ ਚਾਕਰੀ ਸੇਵਾਦਾਰੀ ਦੇ ਰਸੀਆਂ ਗੁਰਮੁਖ ਜਨਾਂ ਨੂੰ ਵਾਹਿਗੁਰੂ ਆਪ ਤੁਠਾ ਹੈ, ਤਿਨ੍ਹਾਂ ਨੂੰ ਗੁਰ ਸ਼ਬਦ (ਗੁਰਮੰਤ੍ਰ) ਦੀ ਪ੍ਰਾਪਤੀ ਗੁਰੂਦੁਆਰਿਓਂ ਹੋਈ। ਗੁਰ ਸ਼ਬਦ ਦੀ ਕਮਾਈ ਉਨ੍ਹਾਂ ਅਪਾਰ ਕੀਤੀ। ਗੁਰ ਸ਼ਬਦ ਕਮਾਈ ਦੀ ਪਾਰਸ ਰਸਾਇਣਤਾ ਤਿਨ੍ਹਾਂ ਉਪਰ ਵਰਤੀ ਅਤੇ ਤਿਨ੍ਹਾਂ ਨੇ ਅੰਤਰ ਹੀ ਹਰੀ ਅਤੇ ਹਰੀ-ਰਸ ਨੂੰ ਵੇਖਿਆ ਚਾਖਿਆ, ਪੇਖਿਆ ਪਰਖਿਆ। ਗੁਰ-ਸ਼ਬਦ ਦੀ ਲਿਵਤਾਰ ਵਿਚ ਕੀਤਾ ਹਰਿ-ਕੀਰਤਨ ਅੰਤਰਗਤਿ ਹਰਿ ਰਸ ਦੀ ਮਿਠਾਸ ਨੂੰ ਅਤਸੈ ਕਰਕੇ ਚਖਾਉਂਦਾ ਹੈ ਅਤੇ ਵਾਹਿਗੁਰੂ ਦੀ ਹਜ਼ੂਰੀ ਨੂੰ ਅੰਤਰਿ ਨਿਕਟਤਾ ਕਰਿ ਲਖਾਉਂਦਾ ਹੈ। ਸਤਿਗੁਰੂ ਦੀ ਸ਼ਬਦ-ਬਸੀਠੀ ਦਾਤਿ ਦੇ ਪਰਤਾਪ ਕਰਿ ਅਗਮ ਅਗੋਚਰ ਪਾਰਬ੍ਰਹਮ ਘਟ ਅੰਦਰ ਹੀ ਆਣਿ ਮਿਲਦਾ ਹੈ। ਜਿਨ੍ਹਾਂ ਨੇ ਸਤਿਗੁਰੂ ਦੇ ਬਚਨ ਰੂਪੀ ਹੁਕਮਾਂ ਨੂੰ ਮਨ ਬਚ ਕਰਮ ਕਰਕੇ ਸ਼ਾਂਤ ਅਤੇ ਕਲਿਆਨਕਾਰੀ

ਮੰਨਿਆ ਹੈ ਤਿਨ੍ਹਾਂ ਦੇ ਅਗੇ ਸਤਿਗੁਰੂ ਨੇ ਹਰਿ ਪ੍ਰਸਾਦਿ ਘਟ ਅੰਤਰੇ ਹੀ ਆਣ ਪਰੋਸਿਆ ਹੈ। ਮਨਮੁਖਾਂ ਨੂੰ ਇਹ ਪ੍ਰਸਾਦ ਪ੍ਰਾਪਤ ਨਹੀਂ ਹੋ ਸਕਦਾ। ਉਹਨਾਂ ਦਾ ਹਿਰਦਾ ਅਤ ਕਠੋਰ ਹੁੰਦਾ ਹੈ ਉਹ ਇਸ ਪ੍ਰਸਾਦ ਦੇ ਭਾਗੀ ਹੀ ਨਹੀਂ ਹੁੰਦੇ। ਉਹਨਾਂ ਦੇ ਅੰਦਰਿ ਕਾਲਕ ਅਤੇ ਕਠੋਰਤਾ ਰੀਠੇ ਵਰਗੀ ਹੈ। ਬਿਸੀਅਰ (ਸੱਪ) ਨੂੰ ਚਾਹੇ ਕਿੰਨਾ ਦੁੱਧ ਪਿਆਓ, ਉਹਦੇ ਅੰਦਰੋਂ ਫੋਲ ਫੋਲਿਆਂ ਬਿਖ ਹੀ ਨਿਕਲੇਗੀ। ਇਸ ਕਾਲੇ ਕਉੜੇ ਵਿਹੁਲੇ ਸੱਪ ਦੀ ਵਿਹੁ ਕਾਲਕ ਹੋਰ ਕਿਸੇ ਪਰਕਾਰ ਦੂਰ ਨਹੀਂ ਹੋ ਸਕਦੀ। ਦੂਰ ਹੋ ਸਕਦੀ ਹੈ ਤਾਂ ਇਸ ਬਿਧਿ ਹੋ ਸਕਦੀ ਹੈ ਕਿ ਵਾਹਿਗੁਰੂ ਦੀ ਅਪਾਰ ਕਿਰਪਾ ਦੁਆਰਾ ਪੂਰੇ ਗੁਰੂ-ਸੰਤ ਨੂੰ ਭੇਟਿਆ ਜਾਵੇ ਅਤੇ ਫੇਰ ਗੁਰੂ ਦੁਆਰਿਓਂ ਪਾਰਸ ਰਸਾਇਣੀ ਗਰੜ ਸ਼ਬਦ ਪ੍ਰਾਪਤ ਹੋਵੇ, ਤਿਸ ਸ਼ਬਦ ਰੂਪੀ ਗਰੜ ਦੇ ਮੁਖ ਲਾਇਆਂ ਸਾਰੀ ਬਿਸੀਅਰੀ ਬਿਖ (ਵਿਹੁ) ਝੜ ਜਾਏ। ਇਸ ਗਰੜ ਸ਼ਬਦ ਨੂੰ ਸਦਾ ਮੁਖ ਵਿਚ ਰਖਿਆਂ ਫੇਰ ਕਦੇ ਭੀ ਇਹ ਬਿਸੀਅਰੀ ਬਿਖ ਨ ਚੜ੍ਹੇ। ਇਹ ਬਿਧਿ ਤਾਂ ਪ੍ਰਾਪਤ ਹੋ ਸਕਦੀ ਹੈ ਕਿ ਗੁਰੂ ਘਰ ਦੇ ਲਾਲੇ ਗੋਲੇ ਅਨਿੰਨ ਸਿਖ ਸੇਵਕ ਸਜਿਆ ਜਾਵੇ ਅਤੇ ਸਦਾ ਵਾਹਿਗੁਰੂ ਨੂੰ ਅੰਗਿ ਸੰਗਿ ਜਾਣਿਆ ਜਾਵੇ ਅਤੇ ਮਨ ਤੇ ਮੁਖ ਅੰਦਰਿ ਗੁਰੂ ਗੁਰੂ ਸ਼ਬਦ ਵਸਾਇਆ ਜਾਵੇ, ਰੋਮ ਰੋਮ ਹਰਿ ਰੁਮਕਾਇਆ ਜਾਵੇ; ਨਾੜ ਨਾੜ ਅੰਦਰਿ ਸ਼ਬਦ ਗੁਰੂ ਦੀ ਗਰੜਤਾ ਪਰਵੇਸ਼ ਹੋ ਜਾਵੇ। ਫੇਰ ਸਾਰੀ ਬਿਸੀਅਰਤਾ ਬਿਸਰਜਤ ਹੋ ਜਾਂਦੀ ਹੈ ਅਤੇ ਕੁੜੱਤਣ ਦੇ ਥਾਉਂ ਮਿਠਾਸ ਹੀ ਮਿਠਾਸ ਵਰਤ ਸਕਦੀ ਹੈ।

ਮਿਠਾਸ ਕ੍ਰੀ, ਮਹਾਂ ਅਨੰਦ ਵਰਤ ਜਾਂਦਾ ਹੈ। ਐਸੀ ਗੁਰ-ਸ਼ਬਦ ਗਰੜ ਮੰਤ੍ਰ ਦੀ ਪਾਰਸ-ਕ੍ਰਿਸ਼ਮਾਇਣੀ ਅਭਿਆਸ-ਕਮਾਈ ਹੈ, ਜਿਸ ਦੀ ਕ੍ਰਿਸ਼ਮਿਕ ਕਲਾ ਕਰਿ ਪ੍ਰਿਆ ਪਰਮੇਸ਼ਰ ਦੇ ਰੰਗਾਂ,ਆਤਮ ਆਨੰਦ ਭੋਗ ਰੰਗਾਂ ਵਿਚ ਰਤੇ ਜਾਣ ਕਰਿ ਨਾਮ-ਅਭਿਆਸ ਜਗਿਆਸਾ ਵਾਲੀ ਇਸਤ੍ਰੀ ਧੰਨ ਸੋਹਾਗਣ ਨਾਰ ਬਣ ਜਾਂਦੀ ਹੈ। ਤਿਸ ਆਤਮ-ਰਸ ਬਿਸਮਾਇਣੀ ਸੁੰਦਰ ਸੁਘੜ ਸਰੂਪ ਬਿਚੱਖਣੀ ਗੁਰਮੁਖਿ ਜਗਿਆਸੋ ਦਾ ਸ਼ਬਦ ਸੁਰਤਿ ਸਿੰਘਾਸਨੀ ਆਸਣ ਸਹਜ ਗੁਫਾ ਮਹਿ ਹੀ ਅਸਥਿਰ ਹੋ ਜਾਂਦਾ ਹੈ। ਜਿਥੇ ਜੋਤੀ ਸਰੂਪ ਵਾਹਿਗੁਰੂ ਦੇ ਸਾਖਸ਼ਾਤ ਸਨਮੁਖ ਦਰਸ਼ਨ ਦੀ ਸਦ-ਬਸੰਤੀ ਬਹਾਰ ਅਤੇ ਅਨਹਦ ਸ਼ਬਦ ਦੇ ਵਜਣ ਦੀ ਰੁਣਝੁਣਕਾਰ ਸਹਜ ਹੀ ਬਣੀ ਰਹਿੰਦੀ ਹੈ, ਪਰ ਗੁਰ-ਸ਼ਬਦ ਵੀਚਾਰ (ਅਭਿਆਸ ਕਮਾਈ) ਦਾ ਇਹ ਮਹਾਂ ਅਨੰਦ ਟੀਸੀ ਦਾ ਅਨੰਦ ਹੈ। ਗੁਰੂ ਨਾਨਕ ਦੇ ਘਰ ਦਾ ਇਹ ਆਦਰਸ਼ ਵਿਲੱਖਣੀ ਬ੍ਰਹਮ ਵੀਚਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ (ਗੁਰਬਾਣੀ) ਇਹੋ ਬ੍ਰਹਮ ਵੀਚਾਰ ਵਖਾਣਦੀ ਹੈ। ਜੋ ਇਸ ਨੂੰ ਸੁਣੇਗਾ, ਕਮਾਏਗਾ ਸੋ ਭਵਸਾਗਰੋਂ ਪਾਰ ਉਤਰ ਜਾਏਗਾ। ਉਹ ਫੇਰ ਨਾ ਜਨਮੇਗਾ, ਨਾ ਆਵਾ-ਗਵਨ ਵਿਚ ਭਉਂਦਾ ਫਿਰੇਗਾ। ਬਸ, ਹਰਿ ਸੇਤੀ ਹੀ ਸਦਾ ਸਮਾਇ ਰਹੇਗਾ।

ਯਥਾ ਗੁਰਵਾਕ—

ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥
ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥
ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥੪॥

੨॥ [ਰਾਗੁ ਆਸਾ ਮ: ੫, ਪੰਨਾ ੩੭੦

**ਗੁਰੂ ਕਾ ਪ੍ਰਸਾਦੁ**

ਜਿਤਨੀਆਂ ਭੀ ਗੁਰੂ ਘਰ ਦੀਆਂ ਗੁਰਮੁਖਿ ਸੋਹਾਗਵਤੀਆਂ ਨਾਮ-ਰਤੀਆਂ ਨਾਮ-ਸਵਾਰੀਆਂ ਨਾਮਿ-ਸੀਗਾਰੀਆਂ ਪ੍ਰਿਆ ਪ੍ਰੀਤਮ ਸੰਗਿ ਰੰਗ-ਰਲੀਆਂ ਮਾਨਣਹਾਰੀਆਂ ਸੋਹਾਗਣੀਆਂ ਜਗਿਆਸਣਾਂ ਹਨ, ਸਭਨਾਂ ਨੂੰ ਅਨਹਦ ਸ਼ਬਦ ਰੁਣਝੁਣਕਾਰ ਦਾ ਦਸਮ ਦੁਆਰੜਾ ਸਹਜ ਆਨੰਦ ਪ੍ਰਾਪਤ ਹੈ। ਜਿਸ ਉਤੇ ਵਾਹਿਗੁਰੂ ਸੱਚਾ ਪਾਤਸ਼ਾਹ ਆਪਿ ਕਿਰਪਾ ਕਰਿ ਭੇਟੇ, ਉਸ ਆਪ ਨੂੰ ਦੋਹਾਗਣਿ ਤੋਂ ਸੋਹਾਗਣਿ ਬਣਾ ਲੈਂਦਾ ਹੈ। ਸਤਿਗੁਰ ਕੇ ਗ੍ਰਿਹਿ ਵਿਖੇ, ਗੁਰੂ ਘਰ ਵਿਖੇ ਉਸਦਾ ਜਨਮ ਜਨਮਾ ਦਿੰਦਾ ਹੈ ਤੇ ਸਤਿਗੁਰ ਕੈ ਜਨਮੈ ਓਸ ਦਾ ਗਵਨ ਮਿਟਾ ਦਿੰਦਾ ਹੈ। ਗੁਰੂ ਘਰ ਵਿਖੇ ਜਨਮਨ ਦੀ ਜੰਮਨ-ਗੁੜ੍ਹਤੀ ਓਸ ਨੂੰ ਗੁਰਮਤਿ ਨਾਮ ਦੀ ਦਾਤਿ ਮਿਲਦੀ ਹੈ। ਇਸ ਨਾਮ ਦਾਤਿ ਜੋਤਨੀ ਗੁੜ੍ਹਤੀ ਮਿਲਣ ਸਾਰ ਹੀ ਉਸਦੀ ਕਾਇਆਂ ਪਲਟ ਜਾਂਦੀ ਹੈ। ਓਹ ਸੱਚੈ ਜੋਤਿ-ਰੰਗੇ ਸੀਗਾਰ ਨਾਲ ਸੀਗਾਰੀ ਜਾਂਦੀ ਹੈ। ਆਤਮ ਰੂਪ ਰੰਗੇ ਜੋਤਿ ਜਲਵਨੇ ਸੁਹੱਪਣ ਨਾਲ ਸੰਵਾਰੀ ਜਾਂਦੀ ਹੈ। ਉਸਦਾ ਜਨਮ ਮਰਨ ਦਾ ਦੁਖ ਅਰ ਸੰਤਾਪ ਸਭ ਮਿਟ ਜਾਂਦਾ ਹੈ। ਓਹ ਸੰਸਾਰਨ ਤੋਂ ਨਿਰੰਕਾਰਨ ਬਣ ਜਾਂਦੀ ਹੈ ਤੇ ਸਤਿਗੁਰੂ ਨੂੰ ਹੀ ਓਹ ਆਪਣੇ ਨਵ-ਜਨਮ-ਕਰਨੇ ਮਾਈ ਬਾਪ, ਮਨ ਬਚ ਕਰਮ ਕਰਕੇ ਮੰਨਦੀ ਹੈ। ਓਸ ਦਾ ਆਨੰਦ ਬਿਵਾਹ ਗੁਰੂ-ਦੁਆਰੇ ਪ੍ਰਿਓ ਪ੍ਰੀਤਮ ਲਾਲ ਗੋਪਾਲ ਦਇਆਲ ਨਾਲਿ ਹੋ ਜਾਂਦਾ ਹੈ। ਉਸ ਦੇ ਪਰਮਾਤਮ ਸੰਜੋਗੀ ਆਤਮ ਭੋਗ ਗ੍ਰਿਹਸਤ ਅੰਦਰਿ ਸਦ ਨਵਤਨ ਮੌਜਚਨ ਅਨੰਦ ਬਣਿਆ ਰਹਿੰਦਾ ਹੈ ਅਤੇ ਅੰਕਿ ਅੰਕਿ ਮਿਲਾਇੜਾ ਰੰਗੀਸਾਲੂ ਕੰਤੂ ਆਪਣੀ ਅਪਾਰ ਕ੍ਰਿਪਾ ਕਰਿ ਸਦ ਜੋਤਿ ਰਸ-ਸੁਪਰਸੜਾ ਹੇਲ ਮੇਲ ਕੇਲ ਉਸ ਸੰਗਿ ਭੇਟਾਈ ਰਖਦਾ ਹੈ, ਪਰਸਾਈ ਸਰਸਾਈ ਹਰਸਾਈ ਰਖਦਾ ਹੈ। ਉਸ ਦੀਆਂ ਸਖੀਆਂ ਸਹੇਲੀਆਂ ਉਸ ਨੂੰ ਦੇਖਿ ਦੇਖਿ ਹੈਰਾਨ ਰਹਿ ਜਾਂਦੀਆਂ ਹਨ। ਉਸ ਦੀ ਸਾਰੀ ਤਪਤ ਬੁਝ ਜਾਂਦੀ ਹੈ। ਉਸ ਦੀ ਸਾਰੀ ਆਸਾ ਪੂਰਨ ਹੋ ਜਾਂਦੀ ਹੈ। ਉਸ ਦੇ ਅਗਿਆਨ ਤਿਮਰ ਅੰਧੇਰੜੇ ਸਾਰੇ ਮਿਟ ਜਾਂਦੇ ਹਨ। ਗੁਰ ਗਿਆਨ ਜੋਤਿ ਦੀਪਕ ਉਸ ਦੇ ਘਟ ਅੰਦਰ ਅਜਿਹਾ ਲਟ ਲਟ ਕਰਕੇ ਬਲਣ ਲਗ ਪੈਂਦਾ

ਹੈ ਕਿ ਉਸ ਦੇ ਘਟ ਅੰਦਰਿ ਬਾਹਰਿ ਕੋਟ ਸੂਰ ਉਜਿਆਰਿਉਂ ਵਧੇਰਾ ਜੋਤਿ ਚਾਨਣੀ-ਪ੍ਰਕਾਸ਼ ਹੀ ਪ੍ਰਕਾਸ਼ ਪਸਰ ਜਾਂਦਾ ਹੈ ਅਤੇ ਅਨਹਦ ਸ਼ਬਦ ਦਾ ਅਚਰਜ ਅਨੰਦ ਅਹਿਲਾਦੀਆ ਬਿਸਮਾਦ ਉਸ ਦੇ ਦਸਮ ਦੁਆਰ ਅੰਦਰ ਰਮ ਜਾਂਦਾ ਹੈ। ਇਹ ਗੁਰ ਪੂਰੇ ਦਾ ਪੂਰਾ ਪ੍ਰਸਾਦੁ ਹੈ। ਜਿਸ ਨੂੰ ਇਸ ਬਿਧ ਅੰਤਰਗਤਿ ਹੀ ਗੁਪਾਲ ਰਾਇ ਰਾਵਨਹਾਰਾ ਪ੍ਰਗਟ ਹੋਇਆ ਹੈ, ਤਿਸ ਦੇ ਦਰਸ਼ਨ ਮਾਤਰ ਨਾਲ ਹੀ ਨਿਹਾਲ ਹੋ ਜਾਈਦਾ ਹੈ। ਤਿਸ ਦੇ ਦਰਸ਼ਨ ਦੀ ਇਕ ਝਾਤੀ ਹੀ ਕ੍ਰਿਤ ਕ੍ਰਿਤ ਕਰ ਦਿੰਦੀ ਹੈ। ਜਿਸ ਨੂੰ ਸਤਿਗੁਰੂ ਨੇ ਨਾਮ ਦੀ ਦਾਤਿ ਦਾ ਦਾਨ ਬਖ਼ਸ਼ਿਆ ਹੈ, ਉਸ ਨੂੰ ਸਰਬ ਗੁਣਾਂ (ਗੁਰਮਤਿ ਗੁਣਾਂ) ਦੇ ਨਿਧਾਨ ਬਹੁਤੋ ਬਹੁਤ ਕਰਕੇ ਪ੍ਰਾਪਤ ਹੋ ਗਏ ਹਨ। ਜਿਸ ਨੂੰ ਨਿਜ ਕੰਤੜੇ ਰਸਕ ਰੀਸਾਲੂ ਠਾਕੁਰ ਨੇ ਭੇਟ ਲਿਆ ਹੈ ਉਸ ਦਾ ਤਨੁ ਮਨੁ ਸੀਤਲ ਹੋ ਗਿਆ ਹੈ ਅਤੇ ਉਸ ਦੇ ਰੋਮ ਰੋਮ ਅੰਦਰ ਨਾਮ ਅਭਿਆਸ ਦਾ ਅਜਪਾ ਜਾਪ ਜੋਤਿ ਰਸ ਵਿਗਾਸਿਅੜੇ ਆਨੰਦ ਵਿਚ ਆ-ਮੁਹਾਰੇ ਹੀ ਛਿੜਿਆ ਰਹਿੰਦਾ ਹੈ। ਅਜਿਹੀਆਂ ਨਦਰ ਹਜ਼ੂਰੀ ਮੇਹਰ ਮਨਜ਼ੂਰ ਹੋਈਆਂ ਗੁਰਮੁਖ ਸੋਹਾਗਣਾਂ ਦੀ ਚਰਨ ਰੇਨ ਭੀ ਵਡੇ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ। ਅਤੇ ਵਿਰਲੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ। ਜੈਸਾ ਕਿ ਹੇਠ ਦਿੱਤੇ ਗੁਰਵਾਕ ਦਾ ਇੰਨ ਬਿੰਨ ਢੁਕਵਾਂ ਭਾਵ ਹੈ, ਜਿਸ ਨੂੰ ਹਰਿ ਰੰਗ ਭੋਗ ਸੰਜੋਗ ਮਾਣ ਰਹੀ ਘਰ ਇਕ ਵਡਭਾਗਣ ਸੋਹਾਗਣ ਸਰਧੰਤਣੀ ਮਾਨਿ ਮਾਨਿ ਨਹੀਂ ਮਿਉਂਦੀ। ਯਥਾ ਗੁਰਵਾਕ—

ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥
ਮਿਟਿਓ ਦੁਖੁ ਅਰੁ ਸਗਲ ਸੰਤਾਪ ॥ ਗੁਰ ਹੋਏ ਮੇਰੇ ਮਾਈ ਬਾਪ ॥੧॥
ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥
ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ ਰਹਾਉ ॥
ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥
ਅਨਹਦ ਸਬਦ ਅਚਰਜ ਬਿਸਮਾਦ ॥ ਗੁਰੁ ਪੂਰਾ ਪੂਰਾ ਪਰਸਾਦ ॥੨॥
ਜਾ ਕਉ ਪ੍ਰਗਟ ਭਏ ਗੋਪਾਲ ॥ ਤਾ ਕੈ ਦਰਸਨਿ ਸਦਾ ਨਿਹਾਲ ॥
ਸਰਬ ਗੁਣਾਂ ਤਾ ਕੈ ਬਹੁਤੁ ਨਿਧਾਨ ॥ ਜਾ ਕਉ ਸਤਿਗੁਰਿ ਦੀਓ ਨਾਮੁ ॥੩॥
ਜਾ ਕਉ ਭੇਟਿਓ ਠਾਕੁਰੁ ਅਪਨਾ ॥ ਮਨੁ ਤਨੁ ਸੀਤਲੁ ਹਰਿ ਹਰਿ ਜਪਨਾ ॥
ਕਹੁ ਨਾਨਕ ਜੋ ਜਨ ਪ੍ਰਭ ਭਾਏ ॥ਤਾ ਕੀ ਰੇਨੁ ਬਿਰਲਾ ਕੋ ਪਾਏ ॥੪॥
੧੪॥੨੭॥ [ਭੈਰਉ ਮ: ੫, ਪੰਨਾ ੧੧੪੩

ਇਸ ਗੁਰਵਾਕ ਅੰਦਰ ਨਿਰਣਿਆ ਅਨਹਦ ਨਾਦ, ਅਚਰਜ ਬਿਸਮਾਦ ਪੂਰਾ ਪਰਸਾਦ ਹੈ. ਜੋ ਕੇਵਲ ਪੂਰੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ। ਇਸ ਪੂਰੇ ਗੁਰ ਪ੍ਰਸਾਦ ਵਾਲਾ ਘਰ ਗੁਰ ਨਾਨਕ ਸਾਹਿਬ ਦਾ ਹੀ ਘਰ ਹੈ। ਇਹ

ਪ੍ਰਸਾਦ ਹੋਰ ਕਿਤੋਂ ਨਹੀਂ ਲਭਦਾ, ਕਿਸੇ ਦੁਆਰਿਓਂ ਪ੍ਰਾਪਤ ਨਹੀਂ ਹੁੰਦਾ। ਜੋ ਗੁਰਮਤਿ-ਹੀਣੇ ਮੀਣੇ ਗੁਰੂ ਹੋ ਹੋ ਬਹਿੰਦੇ ਹਨ ਤਿਨ੍ਹਾਂ ਦਾ ਭੀ ਝੂਠਾ ਗੁਮਾਨ ਉਤਰ ਜਾਏਗਾ । ਗੁਰੂ ਘਰ ਦੇ ਗੁਰਮੁਖਾਂ ਦੀ ਬੜੀ ਬਿਖੜੀ ਕਾਰ ਹੈ। ਰਹਿਤ ਰਹਿਣੀ ਦੇ ਰੰਗ ਭੀ ਅਪਾਰ ਹਨ। ਯਥਾ ਗੁਰਵਾਕ—

> ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥
> ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
> ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥
> ਆਤਮੁ ਚੀਨ੍ਹਿ ਭਏ ਨਿਰੰਕਾਰੀ ॥੭॥

[ਆਸਾ ਮ: ੧, ਪੰਨਾ ੪੧੫

ਪਰਮਾਰਥ ਦੇ ਸਚੇ ਪਾਂਧੀਆਂ ਗੁਰਮੁਖ ਜਨਾਂ ਨੂੰ ਆਪਣੇ ਆਦਰਸ਼ ਦੇ ਅੰਜ ਮੰਜ ਮਾਨਣ ਲਈ ਕੀ ਕੁਛ ਨਹੀਂ ਕਰਨਾ ਪੈਂਦਾ। ਗੁਰਮੁਖਾਂ ਨੂੰ ਗੁਰਬਾਣੀ ਦੇ ਕੀਰਤਨ ਤੋਂ ਬਿਨਾਂ ਹੋਰ ਰਾਗ ਸੁਨਣ ਦਾ ਉੱਕਾ ਹੀ ਤਿਆਗ ਕਰਨਾ ਬਣਦਾ ਹੈ। ਅਚਰਜ ਸੁਆਦ ਬਿਸਮਾਦੀਏ ਆਨੰਦ ਬਿਨਾਂ ਹੋਰ ਸਾਰੇ ਸੁਆਦਾਂ ਨੂੰ ਫਿਕੇ ਜਾਣ ਕੇ ਉਹ ਤਿਲਾਂਜਲੀ ਦੇ ਦਿੰਦੇ ਹਨ। ਗ੍ਰਿਸਤ ਵਿਚ ਦੁਨੀਆ ਵਿਚ ਰਹਿੰਦੇ ਹੋਏ ਉਹਨਾਂ ਦਾ ਆਨ ਦੂਤੀ ਰਾਗਾਂ ਦੇ ਸੁਆਦਾਂ ਵਲੋਂ ਪੂਰਨ ਤਿਆਗ ਰਹਿੰਦਾ ਹੈ। ਸਿਨਮਿਆਂ ਦੇ ਰਾਗ ਰੰਗ ਅਤੇ ਹੋਟਲਾਂ ਦੇ ਐਸ਼ ਉਮੰਗ ਉਨ੍ਹਾਂ ਨੂੰ ਉੱਕੇ ਹੀ ਨਹੀਂ ਭਾਉਂਦੇ। ਆਨ ਰਸ ਕਸਾਂ,ਰਾਗ ਰੰਗ ਖੜਖਸਾਂ ਦਾ ਕਤਈ ਤਿਆਗ ਕਰਕੇ ਉਨ੍ਹਾਂ ਦਾ ਮਨ ਭਾਉ-ਭਗਤੀ ਭਾਵਨੀਆਂ ਸਹਿਤ ਸੁਕ੍ਰਿਤ ਕਰਨੀ ਕਰਨ ਵਿਚਿ ਅਹਿਨਿਸ ਸਾਵਧਾਨ ਹੋ ਕੇ ਜੁਟਿਆ ਰਹਿੰਦਾ ਹੈ। ਹੋਰ ਕਿਸੇ ਭੀ ਕਾਰ ਵਿਹਾਰ ਅਤੇ ਸੰਸਕਾਰ ਵਿਚ ਖਚਤ ਨਹੀਂ ਹੁੰਦਾ। ਇਉਂ ਓਹ ਪੂਰਨ ਵਿਰੱਕਤ ਹੋ ਕੇ ਪਰਵਿਰਤੀਉਂ ਨਿਰਵਿਰਤੀ ਦੇ ਅਨਹਦ ਸ਼ਬਦ ਸੁਣਨ ਦੇ ਪਾਤ੍ਰ ਬਣਦੇ ਹਨ ਅਤੇ ਅਨਹਦ ਸ਼ਬਦ ਨੂੰ ਸੁਣ ਮੰਨ ਕੇ ਹੀ ਸੱਚੇ ਸ਼ਬਦ-ਵੀਚਾਰੀ ਬਣਦੇ ਹਨ ਅਤੇ ਇਉਂ ਆਤਮ ਪਰਮਾਤਮ ਨੂੰ ਚੀਨ ਕੇ ਓਹ ਸੱਚੇ ਨਿਰੰਕਾਰੀ ਭਗਤ ਬਣਦੇ ਹਨ।

6

# ੧੦

# ਦਸਮ ਦੁਆਰ ਦੀ ਖੇਡ

ਆਤਮ ਪਰਮਾਤਮ ਦੇ ਚੀਨਣ ਦਾ ਜਿਥੇ ਸੰਜੋਗ ਬੱਝਦਾ ਹੈ ਅਤੇ ਜਿਸ ਅਸਥਾਨ ਵਿਖੇ ਜੋਤਿ ਪ੍ਰਕਾਸ਼ ਦਾ ਪਹਿਲਾ ਜਲਵਾ ਦੇਖੀਦਾ ਹੈ ਉਸ ਗੜ੍ਹ ਦੀ ਗੰਮਤਾ ਆਮ ਲੁਕਾਈ ਲਈ ਬੜੀ ਹੀ ਕਠਨ ਹੈ। ਉਸ ਅਗਮ ਕ੍ਰਿਸ਼ਮ ਗੜ੍ਹ ਵਿਖੇ ਕੇਵਲ ਗੁਰੂ-ਨਿਵਾਜੇ ਖ਼ਾਸ ਗੁਰਮੁਖ ਭਗਤ ਜਨਾਂ ਦੀ ਗੰਮਤਾ ਹੀ ਹੋ ਸਕਦੀ ਹੈ। ਜਿਨ੍ਹਾਂ ਨੇ ਕਿ ਅਥਾਹ ਨਾਮ ਅਭਿਆਸ ਕਮਾਈ ਕੀਤੀ ਹੈ, ਤਿਨ੍ਹਾਂ ਦੇ ਘਟ ਭੀਤਰੀ ਅਗਮ ਦੁਗਮ ਗੜ੍ਹ ਦੇ ਬੱਜਰ ਕਪਾਟ ਖੁੱਲ੍ਹ ਜਾਂਦੇ ਹਨ, ਅਤੇ ਕਪਾਟ ਖੁੱਲਣ ਸਾਰ ਹੀ ਅੰਤਰਿ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਅਦਭੁਤ ਬਿਜਲੀ ਚਮਕਣਾ ਲਿਸ਼ਕਾਰ ਹੁੰਦਾ ਹੈ। ਜਦੋਂ ਸਿਰੀ ਕਵਲਾ ਕੰਤ ਲਾਲ ਗੋਵਿੰਦ ਆਪਣਾ ਪ੍ਰਗਟਣ ਰੂਪੀ ਪਾਇੰਤਾ ਘਟ ਅੰਤਰੀ ਗੜ੍ਹ ਅੰਦਰ ਰਖਦਾ ਹੈ, ਉਸ ਵੇਲੇ ਜੋਤਿ-ਜਲਵਨੀ ਬਿਜਲੀ ਦੇ ਲਿਸ਼ਕਾਰ ਸਮੇਂ ਜੋ ਅਨੰਦ ਮਹਾਂ-ਰਸ ਅੰਦਰਿ ਮਉਲਦਾ ਹੈ, ਉਸਦਾ ਪਾਰਾਵਾਰ ਨਹੀਂ। ਜਦੋਂ ਜੀਵ-ਆਤਮਾ ਦੀ ਗੁਰਮਤਿ ਨਾਮ ਨਾਲ ਲਿਵ ਲਗ ਜਾਂਦੀ ਹੈ ਤਦੋਂ ਹੀ ਜਰਾ ਮਰਨ ਤੋਂ ਛੁਟਕਾਰਾ ਹੁੰਦਾ ਹੈ ਅਤੇ ਤਿਮਰ ਅਗਿਆਨ ਦਾ ਭਰਮ ਭਉ ਦੂਰ ਹੁੰਦਾ ਹੈ। ਜਿਨ੍ਹਾਂ ਦਾ ਮਨ ਮਾਇਕ ਬਹੁ-ਰੰਗੀ ਭੜਕਾਂ ਵਾਲੀ ਸੁੰਦਰਤਾ ਦੀਆਂ ਨਿਖੜੰਮੀਆਂ ਪਰਖਾਂ ਨਿਰਖਾਂ ਵਾਲੀ ਬਿਪ੍ਰੀਤ ਵਿਚ ਖੱਚਤ ਹੋਇਆ ਹੈ ਓਹ ਭਾਵੇਂ ਕਿਤਨਾ ਹੀ ਆਪਣੇ ਆਪ ਨੂੰ "ਕਰਤੇ ਕੁਦਰਤੀ ਮੁਸਤਾਕ" ਮੁਸ਼ਤਾਕੀਆ ਭਗਤ ਜਣਾਉਣ, ਪ੍ਰੰਤੂ ਉਹ ਵਾਸਤਵ ਵਿਚ ਮਮਤਾ ਮਈ ਹਉਮੈ ਗਾਵਨੇ ਗੀਤ ਹੀ ਗਾਵੰਦੇ ਹਨ। ਉਹ ਚਾਹੇ ਕਿਤਨੀਆਂ ਗੱਪਾਂ ਮਾਰਨ, ਓਹਨਾਂ ਨੂੰ ਅਨਹਦ ਸ਼ਬਦ ਦੀ ਅਗੰਮੀ ਖੇਡ ਦਾ ਤਿਲ ਮਾਤਰ ਭੀ ਪਤਾ ਨਹੀਂ ਹੁੰਦਾ। ਬਰਨ ਅਬਰਨੀ ਬਿਪਰੀਤ ਰੀਤੀ ਦਾਤਿ ਪਿਆਰੜੀ ਪ੍ਰੀਤਿ ਦਾ ਪ੍ਰੀਤਿਆਗ ਕਰ ਕੇ ਜਿਨ੍ਹਾਂ ਦੀ ਸੱਚੜੀ ਪ੍ਰੀਤ ਦਾਤਾਰ ਕਰਤਾਰ ਦੇ ਜੋਤਿ ਪ੍ਰਿਤਬਿੰਬੀ ਚਰਨ ਕੰਵਲਾਂ ਨਾਲ ਲਗੀ ਹੈ, ਤਿਨ੍ਹਾਂ ਨਾਮ ਅਭਿਆਸ ਦੀਆਂ ਅਥਾਹ ਕਮਾਈਆ ਕਰਨਹਾਰੇ ਸ਼ਬਦ ਸੁਰਤੀਸ਼ਰਾਂ ਨੂੰ ਜਦੋਂ ਸਿਰੀ ਗੋਪਾਲ ਗੋਸਾਈਂ ਜੋਤੀ ਸਰੂਪ ਦੇ ਘਟ ਅੰਤਰੀ ਪ੍ਰਕਾਸ਼ ਉਜਿਆਰੇ ਅਤੇ ਪ੍ਰਗਟ ਪਹਾਰੇ ਪ੍ਰਗਟਣ ਦਾ ਸੁਭ ਅਵਸਰ ਬਣਾ, ਕੇਵਲ ਓਸ ਸਮੇਂ ਵਡਭਾਗੇ ਗੁਰਮੁਖ ਜਨਾਂ ਚੁਣ-ਕੱਢੇ ਲੱਧੋ-

ਵਾਰਿਆਂ ਨੂੰ ਅਨਹਦ ਸ਼ਬਦ ਦੀ ਝੁਨਕਾਰ ਸੁਣਾਈ ਦਿੰਦੀ ਹੈ। ਉਪਰ ਲਿਖੇ ਗੁਰਮਤਿ ਭਾਵ ਦਾ ਤੱਤ ਪ੍ਰਮਾਰਥੀ ਨਕਸ਼ਾ ਹੇਠਲੀਆਂ ਗੁਰਵਾਕ ਪੰਗਤੀਆਂ ਵਿਚਿ ਹੂਬਹੂ ਉਤਾਰਿਆ ਉਕਰਿਆ ਹੋਇਆ ਹੈ—

ਅਗਮ ਦ੍ਰੁਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥
ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜੇ ਪ੍ਰਭ ਬਾਲ ਗੋਬਿੰਦ ॥੧॥
ਇਹੁ ਜੀਉ ਰਾਮ ਨਾਮ ਲਿਵ ਲਾਗੈ ॥
ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੧॥ ਰਹਾਉ ॥
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥
ਅਨਹਦ ਸਬਦ ਹੋਤ ਝੁਨਕਾਰ ॥ ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥੨॥

[ਭੈਰਉ ਕਬੀਰ ਜੀਉ, ਪੰਨਾ ੧੧੬੨

ਇਸ ਦੇ ਨਾਲ ਲਗਵੇਂ ਪਉੜੇ ਇਹ ਹਨ—

ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ ਅਭ ਅੰਤ ॥
ਪਾਰ ਨ ਪਾਵੈ ਕੋ ਧਰਨੀਧਰ ਮੰਤ ॥੩॥
ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ ॥
ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥੪॥
ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥
ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥੫॥
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨਸਰੋਵਰਿ ਕਰਿ ਇਸਨਾਨੁ ॥
ਸੋਹੰ ਸੋ ਜਾ ਕਉ ਹੈ ਜਾਪ ॥
ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥੬॥
ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ ਸਾਮ ॥
ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥੭॥
ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥

[ਭੈਰਓ ਕਬੀਰ ਜੀਉ, ਪੰਨਾ ੧੧੬੨

ਜਿਤਨੇ ਭੀ ਖੰਡ ਮੰਡਲ ਬ੍ਰਹਿਮੰਡ ਸਮੂਹ ਮੰਡਲਾਂ ਦੇ ਅਣਗਿਣਤ ਮੰਡਲ ਬ੍ਰਹਿਮੰਡ ਖੰਡ ਹਨ, ਸੋ ਸਭ ਤ੍ਰਿਬਿਧ ਮਾਇਆ ਦੇ ਤ੍ਰੈਗੁਣੀ ਅਸਥਾਨ ਹਨ। ਪੰਜ ਭੂਤਕ ਅਖਾਂ ਨੂੰ ਇਸ ਤ੍ਰੈਗੁਣੀ ਕੁਦਰਤ ਅੰਦਰ ਕਰਤਾ ਪ੍ਰਤਖ ਨਜ਼ਰ ਨਹੀਂ ਆਉਂਦਾ। ਕੁਦਰਤ-ਪ੍ਰਸਤ (naturalists) ਕੁਦਰਤ ਦੇ ਤ੍ਰੈਗੁਣੀ ਪਸਾਰੇ ਅੰਦਰ ਹੀ ਉਰਝੇ ਸੁਰਝੇ ਰਹਿੰਦੇ ਹਨ। ਇਸ ਤ੍ਰੈਗੁਣ ਪਸਾਰੇ ਦੇ ਬਾਹਯ-ਮੁਖੀ ਨਜ਼ਾਰੇ ਤੋਂ ਅਗ।

ਅਗੋਚਰ ਕਾਦਰ ਕਰਤਾ ਏਹਨਾਂ ਬਾਹਯ-ਮੁਖੀ ਨੇਤਰਾਂ ਨਾਲ ਨਹੀਂ ਦੇਖਿਆ ਜਾ ਸਕਦਾ। ਜਦੋਂ ਇਹ ਤਿਮਰ ਅਗਿਆਨ ਅੰਧਲੇ ਨੇਤਰ ਸਤਿਗੁਰੂ ਗੁਰੂ ਸ਼ਬਦ ਦੀ ਪਾਰਸ ਰਸਾਇਣੀ ਸਪਰਸ਼ ਦੁਆਰਾ ਦਿਬ ਦ੍ਰਿਸ਼ਟੇ ਹੋ ਜਾਂਦੇ ਹਨ ਤਾਂ ਅਗਮ ਅਗੋਚਰ ਕੁਦਰਤ ਦੇ ਮਾਲਕ ਕਾਦਰ ਕਰਤੇ ਦੀ ਪਹਿਲੀ ਝਾਤੀ ਅਭ ਅੰਤਰ (ਹਿਰਦੇ ਅੰਦਰ) ਹੀ ਵਜਦੀ ਹੈ ਅਤੇ ਹਿਰਦੇ ਅੰਦਰ ਹੀ ਇਸ ਅਲੌਕਿਕ ਪਰਕਾਸ਼-ਉਜਿਆਰੇ ਦਾ ਪਸਾਰਾ ਪਸਰ ਰਹਿੰਦਾ ਹੈ। ਫੇਰ ਰਿਦੰਤਰੋਂ ਹੀ ਪਸਰਾਉ ਹੋ ਕੇ ਦਿਬ ਦ੍ਰਿਸ਼ਟੇ ਨੇਤਰਾਂ ਨੂੰ ਧਾਰੀ ਕੁਦਰਤ ਅੰਦਰਿ, ਸਾਰੇ ਖੰਡਾਂ ਬ੍ਰਹਿਮੰਡਾਂ ਅੰਦਰ ਹੀ ਜੋਤੀ ਸਰੂਪ ਦੇ ਪ੍ਰਤੱਖ ਸਾਮਰਤੱਖ ਦੀਦਾਰੇ ਹੁੰਦੇ ਹਨ। ਅਭ (ਹਿਰਦੇ) ਅੰਤਰਿ ਭੀ ਅਤੇ ਨਭ (ਦਸਮ ਦੁਆਰ) ਅੰਤਰਿ ਭੀ ਜੋਤੀ ਸਰੂਪ ਦਾ ਇਕੋ ਜੋਤਿ-ਪਸਾਰਾ ਪਸਰਜਤ ਰਹਿੰਦਾ ਹੈ। ਇਹ ਅਭ ਅੰਤਰੀ ਜੋਤਿ-ਪ੍ਰਕਾਸ਼ ਗੁਰ ਪ੍ਰਸਾਦ ਕਰ ਪ੍ਰਾਪਤ ਹੋਏ ਧਰਨੀਧਰ ਮੰਤ (ਵਾਹਿਗੁਰੂ ਮੰਤ੍ਰ) ਦੁਆਰਾ ਹੀ ਪ੍ਰਕਾਸ਼ਤ ਹੁੰਦਾ ਹੈ, ਵਰਨਾ ਇਸ ਧਰਨੀਧਰ ਮੰਤ ਦਾ ਹੋਰ ਕਿਸੇ ਬਿਧਿ ਭੀ, ਕਿਸੇ ਆਨਮਤ ਮਤਾਏ ਉਪਾਵ ਦੁਆਰਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਕੇਵਲ ਗੁਰ ਮੰਤ੍ਰ ਗੁਰ ਪ੍ਰਸਾਦੀ ਪ੍ਰਾਪਤ ਹੋਏ, ਦ੍ਰਿੜੰਤ ਹੋਏ ਗੁਰ ਮੰਤ੍ਰ ਦੁਆਰਾ ਹੀ ਇਹ ਕ੍ਰਿਸ਼ਮ ਕਲਾ ਵਰਤੀਂਦੀ ਹੈ। ਇਸ ਅਭ ਅੰਤਰੀ ਕ੍ਰਿਸ਼ਮ ਕਲਾ ਦੇ ਭਾਂਤ ਭਾਂਤੀ ਅਸਚਰਜ ਕਉਤਕੀ ਤਜਰਬੇ ਹੁੰਦੇ ਹਨ। ਘਟ ਅੰਦਰ ਹੀ ਇਕ ਅਦਭੁਤ ਖ਼ੁਸ਼ਬੋਈ ਵਾਲਾ ਕਦਲ ਕਸਤੂਰੀਆ ਨਾਫਾ ਮਹਿਕ ਉਠਦਾ ਹੈ ਅਤੇ ਸਦ ਬਸੰਤੀ ਕਦਲੀਆ ਫੁਲ ਖਿੜ ਆਉਂਦਾ ਹੈ ਅਤੇ ਅੰਦਰੋਂ ਹੀ ਅਜ਼ਗੈਬੀ ਪਰਮ ਮਹਿਕਾਂ ਵਾਲੀ ਧੂਪ ਧੁਖ ਉਠਦੀ ਹੈ। ਪੰਚਾਮ੍ਰਿਤੀ (ਕੜਾਹ ਪ੍ਰਸਾਦ ਦੀ ਸੁਗੰਧ ਜਿਹੀ) ਸੁਗੰਧ ਦੀ ਅਲੌ-ਕਿਕਤਾ ਮਗਜ਼ ਨੂੰ ਮਗਨ ਕਰਿ ਕਰਿ ਦਿਲ ਦਿਮਾਗ ਦੇ ਕੁਲਾਬੇ ਮੇਲਦੀ ਜਾਂਦੀ ਹੈ, ਜੋ ਦਸਮ ਦੁਆਰ ਦੇ ਖੁਲ੍ਹਣ ਤੋਂ ਪਹਿਲਾਂ ਭੀ ਆਪਣਾ ਮੁਸ਼ਕ ਮੁਅੱਤਰੀ ਰੁਮਕਾ ਦਿਖਾ ਜਾਇਆ ਕਰਦੀ ਹੈ। ਗੁਰਬਾਣੀ ਦਾ ਅਖੰਡ ਜਾਪ-ਅਭਿਆਸ ਭੀ ਇਹ ਰੁਮਕੇ ਰੁਮਕਾਉਣ ਨੂੰ ਚੁੰਬਕ ਕਲਾ ਵਰਤਾ ਦਿੰਦਾ ਹੈ ਅਤੇ ਰਸ ਜੋਤਿ ਜਲਵੰਨੀਆ ਪ੍ਰਕਾਸ਼ ਜਲਵਾਗਰ ਹੋ ਜਾਂਦਾ ਹੈ। ਇਸ ਬਿਧ ਮਗਨ ਆਨੰਦੀ ਆਤਮਾ ਦਾ ਅਭ ਅੰਤਰ ਹੀ ਪ੍ਰਮਾਤਮਾ ਦੀ ਰਜ-ਪੰਕਜ ਵਿਚ ਨਿਵਾਸ ਹੋ ਜਾਂਦਾ ਹੈ, ਅਰਥਾਤ ਚਰਨ ਕੰਵਲਾਂ ਦੀ ਮਉਜ ਵਿਚ ਸਹਜ ਸਮਾਵਣਾ ਹੋਇ ਆਵੰਦਾ ਹੈ। ਹਿਰਦੇ ਅੰਦਰ ਸੁਆਸ ਅਭਿਆਸੀ ਗੁਰਮੰਤ੍ਰ ਦਾ ਖੰਡਾ ਖਿਨ ਖਿਨ ਖੜਕਦੇ ਰਹਿਣ ਕਰਿ ਨਾਭੀ ਅੰਦਰ ਅਨਾਹਦ ਚਕਰੀ ਜੋਤਿ ਕਿਰਨਾਂ (ਸ਼ੁਆਆਂ ਵਾਲਾ) ਦਲ ਕਮਲ ਟਹਿਕ ਆਉਂਦਾ ਹੈ। ਇਹ ਸ੍ਰੀ ਕਮਲਾ ਕੰਤ (ਵਾਹਿਗੁਰੂ) ਦੇ ਪਉੜਨ (ਬਹੁੜਨ ਵੁਠਣ) ਦੀ ਪੱਕੀ ਨਿਸ਼ਾਨੀ ਹੁੰਦੀ ਹੈ। ਅਰਧ ਉਰਧ ਅਭਿਆਸੀ ਨਾਮ ਖੰਡਾ ਖੜਕਾਉਣ ਵਾਲੇ ਦੁਆਦਸ ਦਲ ਕਮਲ ਪ੍ਰਗਾਸੀ ਗੁਰਮੁਖ ਜਨ ਦੇ

ਅੰਦਰਿ ਬਾਹਰ ਹੇਠਾਂ ਉਤੇ ਆਲੇ ਦੁਆਲੇ ਚਾਰ ਚੁਫੇਰੇ ਜੋਤਿ-ਪ੍ਰਕਾਸ਼ੀ-ਆਕਾਸ਼-ਉਘਾੜ ਹੀ ਸਨਮੁਖ ਹੋਇ ਆਵੰਦਾ ਹੈ ਅਤੇ ਉਸ ਸਮਾਧਿ ਸਥਿਤੀ ਨਿਵਾਸ ਜੋਤਿ ਜਗਮਗੀ ਪ੍ਰਕਾਸ਼ ਵਾਲੇ ਸੁੰਨ ਮੰਡਲ ਵਿਖੇ ਹੀ ਹੁੰਦਾ ਹੈ, ਜਿਸ

ਸੁੰਨ ਮੰਡਲ

ਸੁੰਨ ਮੰਡਲ ਵਿਚ ਗੁਰਮਤਿ ਮਾਰਗੀ ਗੁਰਮੁਖ ਜਨ ਪ੍ਰਗ ਖ਼ਲੋਂਦੇ ਹਨ। ਇਹ ਮੰਡਲ ਸੰਕਲਪਾਂ, ਵਿਕਲਪਾਂ, ਫੁਰਨਿਆਂ, ਕੁਫੁਰਨਿਆਂ ਦੀ ਵਾਸ਼ਨਾ ਤੋਂ ਨਿਰਵਾਸ ਅਤੇ ਸੁੰਨ ਹੁੰਦਾ ਹੈ। ਇਸੇ ਕਰਕੇ ਇਸ ਮੰਡਲ ਨੂੰ ਸੁੰਨ ਮੰਡਲ ਦਾ ਨਾਉਂ ਦਿਤਾ ਗਿਆਹੈ। ਪਰ ਇਸ ਸੁੰਨ ਮੰਡਲ ਅੰਦਰ ਜੋਤਿ ਪ੍ਰਕਾਸ਼ੀ ਉਜਿਆਰੇ ਦਾ ਜਗ-ਜੀਵਨੀ ਜਗ ਮਗ ਚਾਨਣਾ ਹੀ ਚਾਨਣਾ ਹੁੰਦਾ ਹੈ। ਇਹ ਚਾਨਣ ਕੋਟ ਸੂਰਜਾਂ ਦੇ ਉਜਿਆਰੇ ਤੋਂ ਵਧੀਕ ਉਜਿਆਰੇ ਵਾਲਾ ਚਾਨਣਾ ਹੁੰਦਾ ਹੈ। ਇਸ ਕੋਟ-ਭਾਨ-ਉਜਾਰੇ ਨੂੰ ਮਾਤ ਕਰਨ ਵਾਲੇ ਪ੍ਰਕਾਸ਼ ਲਿਵ ਅਕਾਸ਼ੀ ਮੰਡਲ (ਸੁੰਨ ਮੰਡਲ) ਅੰਦਰ ਨਾ ਕੋਈ ਸੂਰਜ ਤੇ ਨਾ ਚੰਦ ਉਦੇ ਅਸਤ ਹੁੰਦਾ ਹੈ। ਉਥੇ ਕੇਵਲ ਆਦਿ ਨਿਰੰਜਨ ਹੀ ਅਨੰਦ ਮਾਣਦਾ ਹੈ ਤੇ ਉਥੇ ਉਸੇ ਦੀ ਜੋਤਿ ਦਾ ਪ੍ਰਕਾਸ਼ ਹੈ। ਇਹ ਅਨੰਦ ਮਹਾਂ ਮੰਡਲੀ ਸੁੰਨ ਮੰਡਲਾਂ ਵਾਲਾ ਆਦਿ ਨਿਰੰਜਨ ਸਾਰੇ ਬ੍ਰਹਿਮੰਡਾਂ ਤੇ ਘਟ ਘਟੀ ਸਮੂਹ ਸਰੀਰ ਪਿੰਡਾਂ ਵਿਚ (ਨਭ ਨਾਭ ਵਿਚ) ਇਕ-ਸਾਰ ਹੀ ਰਮ ਰਹਿਆ ਹੈ। ਪ੍ਰੰਤੂ ਗੁਰਮੰਤ੍ਰ ਗਾਰੜੂ ਗੁਰਮੁਖ ਜਨਾਂ ਨੂੰ ਦਿਬ-ਦੀਦ (ਦਿੱਬ ਨਿਗਾਹ) ਦੁਆਰਾ ਦੀਪਤ (ਪ੍ਰਕਾਸ਼ਤ) ਹੁੰਦਾ ਹੈ, ਹੋਰਸ ਪਾਸੋਂ ਨਹੀਂ ਲਖਿਆ ਜਾਂਦਾ। ਅਜਿਹੇ ਜੋਤਿ ਪ੍ਰਕਾਸ਼ ਦੇ ਦਿਬਲਤੀਫੀ ਅਮਿਉ ਚਾਨਣੇ ਮਈ ਅੰਤਰ ਬਾਹਰੀ ਅੰਮ੍ਰਿਤ ਮਾਨਸਰੋਵਰ ਵਿਚ ਇਸ਼ਨਾਨ ਕਰਨਹਾਰੇ ਗੁਰਮੁਖ ਹੰਸਲੇ ਜਨ ਇਸ ਸੁਧਾ ਸਰੋਵਰੀ ਮਾਨਸਰੋਵਰ ਵਿਚ ਸਦਾ ਹੀ ਲਿਵ-ਤਾਰੀਆਂ ਲਾਉਂਦੇ ਰਹਿੰਦੇ ਹਨ। ਨਾਮ ਨਾਮੀ ਅਭੇਦ (ਸੋਈ ਵਾਹਿਗੁਰੂ ਨਾਮੀ ਸੋਈ ਵਾਹਿਗੁਰੂ ਨਾਮ) ਮਈ ਸੋਹੰਸੋ ਜਾਪ ਜਿਸ ਦਾ ਹੈ ਤਿਸ ਨੂੰ ਪਾਪ ਪੁੰਨ ਦਾ ਲੇਪ ਛੇਪ ਨਹੀਂ। ਸੋਹੰਸੋ ਦਾ ਭਾਵ ਸੋਈਸੋ ਕੇਵਲ ਨਾਮ ਨਾਮੀ

ਸੋ ਹੰ ਸੋ ਜਾਪ ਦਾ ਅਰਥ

ਅਭੇਦ ਵਾਹਿਗੁਰੂ ਹੀ ਵਾਹਿਗੁਰੂ (ਵਾਹਿਗੁਰੂ ਮੰਤ੍ਰ) ਹੈ। ਅਰਥਾਤ ਵਾਹਿਗੁਰੂ, ਕੇਵਲ ਵਾਹਿਗੁਰੂ ਮੰਤ੍ਰ ਦਾ ਜਾਪ-ਅਭਿਆਸ ਹੀ ਗੁਰਮਤਿ ਅੰਦਰ ਵਿਧਾਨ ਹੈ। ਸੋਹੰਸੋ ਦੇ ਅਖਰਾਂ ਵਾਲੇ ਜਾਪ ਤੋਂ ਮੁਰਾਦ ਨਹੀਂ। ਓਥੇ ਬਰਨ ਅਬਰਨੀ ਘਾਮ ਛਾਮ (ਰੰਗਾਂ ਰੰਗੀ ਧੁੱਪ ਛਾਂ) ਦੀ ਗੰਮਤਾ ਨਹੀਂ। ਕੇਵਲ ਗੁਰੂ ਵਾਹਿਗੁਰੂ ਦਾ ਜੋਤਿ ਪਰਤਵੀ ਸਾਮ ਸਾਇਆ ਹੀ ਚਾਰ ਚੁਫੇਰੇ ਆਦਿ ਜੁਗਾਦੀ ਸ਼ਫ਼ੀਅਤ (ਨਿਰਮਲਤਾ) ਵਾਲੀ ਸ਼ਕਲ ਅੰਦਰ

ਪ੍ਰਤਿਬਿੰਬਤ ਹੈ । ਗੁਰੂ ਵਾਹਿਗੁਰੂ ਦੇ ਮਰਤਬੇ ਸਮਸਰ ਹੋਰ ਕੋਈ ਨਹੀਂ ਪੁਜ ਸਕਦਾ । ਬਸ—

ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥
ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ ॥੧੯॥*

ਵਾਲੇ ਗੁਰਵਾਕ ਭਾਵ ਵਾਲੀ ਘਟਨਾ ਹੀ ਓਥੇ ਘਟਦੀ ਹੈ । ਜਿਸ ਵਡਭਾਗੇ ਗੁਰਮੁਖ ਜਨ ਦੀ ਇਸ ਜੋਤਿ-ਤੇਜਸ੍ਵੀ ਸੁੰਨ-ਮੰਡਲ ਵਿਚ ਲਿਵਡੋਰੀ ਲਗ ਗਈ ਹੈ, ਉਹ ਫੇਰ ਟਾਲੀ ਨਹੀਂ ਟਲਦੀ । ਨਾ ਹੀ ਉਹ ਗੁਰਮੁਖ ਜਨ ਆਵਣ ਜਾਣ ਦੇ ਗੇੜ ਚੁਰਾਸੀ ਵਿਚ ਪੈਂਦਾ ਹੈ । ਉਹ ਤਾਂ ਅਬਦ (ਸਦੀਵਕਾਲ) ਤਕ ਸਹਿਜ ਅਨੰਦੀ ਅਨਹਦ ਸੁੰਨ ਵਿਚ ਹੀ ਸਮਾਇਆ ਰਹਿੰਦਾ ਹੈ । ਇਸ ਪਰਮ ਅਨੰਦਨੀ ਸੁੰਨ ਸਮਾਧ ਮਾਨਣਹਾਰੇ ਅੰਦਰ ਮੁਖੀ ਲਿਵ ਮਗਨ ਗੁਰਮੁਖ ਜਨ ਨੂੰ ਕਾਦਰੀ ਕੁਦਰਤੀ (ਦੁਨਿਆਵੀ) ਹੁੰਮਸ ਧੁੰਮਸ ਅੰਦਰ ਕੇਵਲ ਅਨਹਦ ਸ਼ਬਦ ਦੀ ਝੁਨਕਾਰ ਹੀ ਸੁਣਾਈ ਦਿੰਦੀ ਹੈ । ਜੋਤੀ ਸਰੂਪ ਦੀ ਇਹ ਪਰਕਾਸ਼ ਅੰਸ ਸੁੰਨ ਮੰਡਲਾਂ ਵਾਲੀ ਜੋਤਿ ਘਟ ਅੰਤਰ ਕੇਵਲ ਗੁਰਮੰਤ੍ਰ ਦੁਆਰਾ ਹੀ ਅਸਥਿਰ ਕੀਤੀ ਜਾ ਸਕਦੀ ਹੈ ਅਤੇ ਕੇਵਲ ਤਿਸੇ ਗੁਰਮੰਤ੍ਰ ਰਿਦ ਜੋਤਿ ਅਸਥਿਰੀ ਪ੍ਰਾਣੀ ਦਾ ਹੀ ਇਸ ਭਵਜਲ ਤੋਂ ਨਿਸਤਾਰਾ ਹੁੰਦਾ ਹੈ ।

ਪੂਰੇ ਸੂਰੇ ਸੱਚੇ ਸਤਿਗੁਰੂ ਗੁਰੂ ਨਾਨਕ ਸਾਹਿਬ ਦੇ ਘਰ ਨੂੰ ਹੀ ਇਹ ਤੌਫ਼ੀਕ ਹੈ ਕਿ ਏਥੇ ਹੀ ਅਗਾਧ ਤੇ ਅਗੰਮੀ ਪਰਮਾਰਥੀ ਖੇਡਾਂ ਖੇਡਾਉਣ ਅਤੇ ਪ੍ਰਤੱਖ ਵਰਤਾਉਣ ਨੂੰ ਮੋਅਜਜ਼ਾਣੀ ਸਮਰੱਥਾ ਕਿਸੇ ਪ੍ਰਾਣੀ ਨੂੰ ਪ੍ਰਾਪਤ ਹੋ ਸਕਦੀ ਹੈ । ਗੁਰਪ੍ਰਸਾਦ ਕਰਿ ਨਦਰਾਈਆਂ ਵਰੋਸਾਈਆਂ ਗੁਰਮੰਤ੍ਰ ਰੂਪੀ ਅਮੋਲ਼ ਦਾਤਾਂ ਬਖਸ਼ਸ਼ਾਂ ਜਿਸ ਪ੍ਰਾਣੀ ਦੇ ਵਿਰਸੇ ਵਿਚ ਆਈਆਂ ਹਨ, ਜਿਸ ਕਿਸੇ ਵਡਭਾਗੇ ਪ੍ਰਾਣੀ ਨੇ ਗੁਰੂ ਘਰ ਤੋਂ (ਗੁਰੂ-ਦੁਆਰਿਓਂ) ਇਹ ਮੋਲ ਅਮੋਲਾ ਗੁਰਮੰਤਰ (ਗੁਰਮਤਿ ਨਾਮ) ਰੂਪੀ ਮਾਣਿਕ ਪਾਇਆ ਹੈ, ਓਹਨਾਂ ਦੀ ਬਾਹਰ ਦੀ ਢੂੰਡ ਮੁਕ ਗਈ ਹੈ, ਓਹਨਾਂ ਦੀ ਆਨਮਤਾਂ ਵਿਖੇ ਤੱਤ ਪਰਮਾਰਥ ਨੂੰ ਢੂੰਡਣ ਦੀ ਭਰਮਣਾ ਛੁਟ ਗਈ ਹੈ, ਉਹ ਅਕਾਲ ਪੁਰਖ ਨੂੰ ਬਾਹਰੋਂ ਢੂੰਡਣੋਂ ਛੁਟ ਗਏ ਹਨ । ਉਹਨਾਂ ਨੂੰ ਸਤਿਗੁਰੂ ਨੇ ਘਟ ਅੰਤਰਿ ਹੀ ਵਾਹਿਗੁਰੂ ਦਾ ਦਰਸ਼ਨ ਕਰਾ ਦਿਤਾ ਹੈ । ਉਹ ਵਾਹਿਗੁਰੂ ਦਾ ਅਨਭਉ ਅਚਰਜ ਰੂਪ ਪੇਖ ਕੇ ਬਿਸਮਾਦ ਹੋ ਗਏ ਹਨ । ਇਸ ਬਿਸਮਾਦ ਅਚਰਜ ਸਰੂਪ ਦਾ ਅੰਤਰਗਤਿ (ਅਭ ਅੰਤਰੀ) ਦਰਸ਼ਨ ਕਰਨੇਹਾਰੇ ਬਸ, ਇਸ ਦਰਸ਼ਨ ਗੋਚਰੇ ਹੀ ਰਹਿ ਗਏ । ਉਹਨਾਂ ਦੀ ਅੰਤਰ ਬਿਰਤੀ ਇਸ ਅੰਤਰ-ਮੁਖੀ ਦਰਸ਼ਨਾਂ ਨੂੰ ਘਟ ਅੰਤਰ ਬਝ ਰਹੀ ਬਿਸਮ ਅਨੰਦੀ ਮਉਜ ਨੂੰ ਛਡ ਕੇ ਇਸ

---

* ਰਾਮਕਲੀ ਕੀ ਵਾਰ ਮ: ੫, ਪੰਨਾ ੯੬੫

ਅਨੰਦ ਅਨੰਦੀ ਨੂੰ ਬਾਹਰ ਢੂੰਡਣ ਦੀ ਹਵਸ ਕਦੋਂ ਕਰ ਸਕਦੀ ਹੈ ? ਕਿਉਂਕਿ ਉਹਨਾਂ ਨੇ ਘਟ ਅੰਤਰਿ ਹੀ ਸਾਖਸ਼ਾਤ ਅਨਭਉ ਅਚਰਜ ਰੂਪ ਵਾਹਿਗੁਰੂ ਨੂੰ ਪਰਤੱਖ ਪੇਖਿ ਲਿਆ ਹੈ। ਸਤਿਗੁਰੂ ਰੂਪ ਸੱਚੇ ਸਾਧੂ ਨੂੰ ਮਿਲ ਕੇ ਗੁਰਮੁਖ ਜਨਾਂ ਨੇ ਨਾ ਸਿਰਫ਼ ਅਦ੍ਰਿਸ਼ਟ ਅਗੋਚਰ ਪਾਰਬ੍ਰਹਮ ਪਰਮੇਸ਼ਰ ਨੂੰ ਪਾ ਲਿਆ ਤੇ ਘਟ ਅੰਤਰਿ ਪ੍ਰਗਟਾ ਲਿਆ ਹੈ, ਬਲਕਿ ਉਹਨਾਂ ਨੂੰ ਇਹ ਗਹਿਣ-ਗਤ (ਪ੍ਰੋਖੋਂ) ਭੀ ਪ੍ਰਾਪਤ ਹੋ ਗਈ ਹੈ ਕਿ ਉਹ ਅਗਮ ਅਗੋਚਰ ਅਲੱਖ ਅਤੇ ਅਕੱਥ ਜੋਤੀ ਸਰੂਪ ਨੂੰ ਅੰਤਰਗਤਿ ਲਖ ਕੇ ਲਖਾ ਅਤੇ ਅਕੱਥ ਕਥਾ ਭੀ ਸਕਦੇ ਹਨ। ਇਹ ਕਉਤਕ-ਕਟਾਕਸ਼ੀ ਕ੍ਰਿਸ਼ਮਾ ਜੋ ਉਨ੍ਹਾਂ ਦੇ ਹਡ ਵਰਤਿਆ ਹੈ, ਉਸ ਦੇ ਅਮਲ ਸਰੂਰ ਵਿਚਿ ਉਹ ਆ-ਮੁਹਾਰੇ ਪੁਕਾਰਦੇ ਹਨ ਕਿ ਅਸਾਡੇ ਉਤੇ ਇਹ ਕਉਤਕ ਪਰਤੱਖ ਵਰਤੇ ਹਨ। ਉਹਨਾਂ ਦੇ ਦਸਮ ਦੁਆਰੜੇ ਅਨਹਦ ਸ਼ਬਦ ਆਣ ਵਜੇ ਹਨ, ਉਹਨਾਂ ਦੇ ਦਸਮ ਦੁਆਰ ਅੰਦਰ ਅੰਮ੍ਰਿਤ ਨਾਮ ਦੀ ਨਿਝਰ ਧਾਰ ਚੋਣ ਲਗ ਪਈ ਹੈ, ਜਿਸ ਤੋਂ ਸੰਤੁਸ਼ਟਤਾ ਉਹਨਾਂ ਨੂੰ ਪ੍ਰਾਪਤ ਹੋ ਗਈ ਹੈ, ਉਹਨਾਂ ਦੀ ਸਗਲੀ ਤ੍ਰਿਸ਼ਨਾ ਬੁਝ ਗਈ ਹੈ, ਉਹਨਾਂ ਨੂੰ ਅਖੁਟ ਭੰਡਾਰ ਦੀ ਦਾਤਿ ਅਨੂਪਮੀ ਮਿਲ ਗਈ ਹੈ। ਅੰਮ੍ਰਿਤ ਦੇ ਸੋਮੇ ਮਈ ਅਖੁਟ ਭੰਡਾਰ ਉਹਨਾਂ ਦੇ ਅੰਦਰ ਸਮਾ ਗਿਆ ਹੈ। ਉਹਨਾਂ ਨੇ "ਹਿਰਦੇ ਚਰਨ ਸਬਦ ਸਤਿਗੁਰ ਕੋ" ਗੁਰਵਾਕ ਦੇ ਭਾਵ ਵਾਲੇ ਚਰਨ ਕੰਵਲ ਅਜਿਹੇ ਝਪੀੜ ਲਾ ਕੇ ਸੇਵੇ ਹਨ ਕਿ ਸੱਚੀ ਟਕਸਾਲ ਵਿਖੇ ਅਘੜ ਨੂੰ ਘੜ ਕੇ ਸੱਚਾ ਅੰਮ੍ਰਿਤ ਰਸ ਘਟ ਅੰਤਰ ਹੀ ਭਰਪੂਰ ਲੀਣ ਲਿਆ ਹੈ। ਓਹ ਇਉਂ ਲਿਵਲੀਣ ਹੋ ਕੇ ਸਹਜ ਪਦ ਵਿਖੇ ਜਾ ਪੇਡੇ ਹਨ। ਉਹਨਾਂ ਦੇ ਸਤਿਗੁਰੂ ਨੇ ਭ੍ਰਮ-ਭੀਤੀ ਕਪਾਟ (ਕਵਾੜ) ਖੋਲ੍ਹ ਦਿਤੇ ਹਨ ਅਤੇ ਹਰਿ ਮਹਲੀ ਮਹਲ ਦੀ ਉਹਨਾਂ ਨੂੰ ਪਰਤੱਖ ਦਰਸ਼ਨ-ਮਿਲਾਪ-ਪ੍ਰਾਪਤੀ ਹੋ ਜਾਂਦੀ ਹੈ। ਯਥਾ ਗੁਰਵਾਕ—

> ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
> ਅਨਭਉ ਅਚਰਜ ਰੂਪੁ ਪ੍ਰਭ ਪੇਖਿਆ
> ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥੧॥
> ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥
> ਮੋਲਿ ਅਮੋਲੁ ਨ ਪਾਇਆ ਜਾਈ
> ਕਰਿ ਕਿਰਪਾ ਗੁਰੂ ਦਿਵਾਇਆ ਥਾ ॥੧॥ ਰਹਾਉ ॥
> ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥
> ਅਨਹਦ ਸਬਦੁ ਦਸਮ ਦੁਆਰਿ ਵਜਿਓ
> ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨॥
> ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥
> ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥੩॥

ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥
ਕਹੁ ਨਾਨਕ ਭਰਮੁ ਗੁਰਿ ਖੋਇਆ ਤਾ ਹਰਿ ਮਹਲੀ ਮਹਲੁ ਪਾਇਆ ਥਾ ॥

੪॥੩॥੧੨॥ [ਮਾਰੂ ਮ: ੧, ਪੰਨਾ ੧੦੦੨

ਇਸ ਬਿਧਿ ਜਿਨ੍ਹਾਂ ਦਾ ਭਰਮ ਸਤਿਗੁਰ ਨੇ ਖੋ ਦਿਤਾ ਹੈ ਤਿਨ੍ਹਾਂ ਨੂੰ ਹੀ ਦਸਮ ਦੁਆਰੀ ਹਰਿ ਮਹਲੀ ਮਹਿਲ ਵਾਲੀ ਖੇਡ ਦੀ ਪਰਤੀਤ ਆਉਂਦੀ ਹੈ। ਪ੍ਰੰਤੂ ਜੋ ਸਤਿਗੁਰ ਬਾਣੀ ਅਤੇ ਗੁਰਵਾਕਾਂ ਦੇ ਅਨਿੰਨ ਸਰਧਾਲੂ ਸਚਿਆਰ ਸਿਖ ਹਨ, ਉਹਨਾਂ ਨੇ ਚਾਹੇ ਇਸ ਖੇਡ ਨੂੰ ਅਜੇ ਪਰਤੱਖ ਨ ਭੀ ਕੀਤਾ ਹੋਵੇ, ਉਹ ਅਨਹਦ ਸ਼ਬਦ ਦੀ ਸਚ੍ਹਾਈ ਤੋਂ ਮੁਨਕਰ ਨਹੀਂ ਹੋ ਸਕਦੇ, ਬਲਕਿ ਇਸ ਗੁਰਵਾਕ ਦੀ ਸਿਧਾਂਤ-ਸਚਾਈ ਤੋਂ ਸਰਧਾਵੰਤ ਹੋ ਕੇ ਨਾਮ ਅਤੇ ਨਾਮ ਦੀ ਅਤੁਟ ਕਮਾਈਆਂ ਜ਼ੋਰੋ ਜ਼ੋਰ ਕਰਨ ਡਹਿ ਪੈਂਦੇ ਹਨ ਅਤੇ ਇਕ ਦਿਨ ਇਸ ਅਗੰਮੀ ਖੇਡ ਨੂੰ ਪਰਤੱਖ ਹੀ ਕਰ ਲੈਂਦੇ ਹਨ। ਫੇਰ ਤਾਂ ਉਹਨਾਂ ਦੀ ਦਸ਼ਾ ਅਨਦਿਨ ਹੀ ਇਸ ਅਗਲੇ ਗੁਰਵਾਕ ਦੇ ਭਾਵ ਅਨੁਸਾਰ ਹੋ ਜਾਂਦੀ ਹੈ—

ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥
ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
ਗੁਰਮੁਖ ਹਰਿ ਹਰਿ ਮੀਠਾ ਲਾਗੈ
ਹਰਿ ਹਰਿ ਨਾਮਿ ਸਮਾਈਐ ॥੧॥ਰਹਾਉ...॥੬॥

ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥੭॥
ਸੁੰਨ ਸਮਾਧਿ ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ ਏਕੋ ਜਾਤਾ ॥
ਗੁਰ ਚੇਲੇ ਅਪੁਨਾ ਮਨੁ ਮਾਨਿਆ ॥
ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥

[ਰਾਮਕਲੀ ਮ: ੧, ਪੰਨਾ ੯੦੩-੦੪

ਇਹ ਦੇਹੀ ਰੂਪੀ ਖਟੋਲੀ ਹੀ ਹੈ, ਜਿਸ ਵਿਚ ਬੈਠ ਕੇ ਗੁਰਮਤਿ ਜਗਿਆਸੂ ਦਾ ਦਰਸ ਬੈਰਾਗੀ ਜੀਉੜਾ ਸੁਆਸ ਅਭਿਆਸੀ ਨਾਮ ਦੀ ਪੀਂਘ ਪਾ ਕੇ ਝੂਟੇ ਲੈਂਦਾ ਹੈ। ਇਹ ਦੇਹ ਰੂਪੀ ਘਟ-ਗੁਫਾ ਹੀ ਹੈ, ਜਿਸ ਵਿਚ ਅਸਥਿਤ ਹੋ ਕੇ ਪ੍ਰਮਾਤਮ-ਮਿਲਾਪ-ਰਤਾ ਸੁਰਤਾ-ਆਤਮਾ ਸੁਰਤਿ ਸ਼ਬਦ ਦੀ ਲਿਵਤਾਰ ਸਮਾਧੀ ਲਗਾਉਂਦਾ ਹੈ। ਗੁਰਮਤਿ ਨਾਮ ਦੀ ਲਿਵ-ਡੋਰੀ ਦੁਆਰਾ ਸੁਰਤਿ ਸ਼ਬਦ ਦੀ ਰਸ ਜੋਤਿ-ਰੁਣਝੁਣੀ ਧੁਨੀ ਅੰਦਰਿ ਜਾਗ ਉਠਦੀ ਹੈ ਅਤੇ ਅਨਹਦ ਸ਼ਬਦ ਦੀ ਐਸੀ

ਉਨਮਨੀ ਝੁਨਕਾਰ ਗੁੰਜਾਰ ਪੈਂਦੀ ਹੈ ਕਿ ਸ਼ਬਦ ਸੁਰਤੀਸ਼ਰ ਮਨੂਆ ਅਖੰਡ ਅਨੰਦਾਕਾਰ ਸਮਾਧੀ ਵਿਚ ਲੀਣ ਹੋ ਜਾਂਦਾ ਹੈ।ਇਸ ਬਿਧ ਗੁਰਬਚਨਾਂਤ ਕਲਾ ਕ੍ਰਿਸ਼ਮੀ ਤਤ ਸਚਾਈ ਪਰਗਟ ਪਹਾਰੇ ਆਸ਼ਕਾਰ ਹੋਇ ਆਉਂਦੀ ਹੈ। ਅੰਮ੍ਰਿਤ ਨਾਮ ਦੀ ਅਮਿਤ ਰਸਾਇਣਤਾ ਮਈ ਪਾਰਸ ਕਲਾ ਉਤੇ ਹੋਰ ਭੀ ਤਤ ਨਿਸਚਤੀ ਭਰੋਸਾ ਬੱਝ ਜਾਂਦਾ ਹੈ ਤੇ ਜ਼ੋਰੋ ਜ਼ੋਰ ਹੋਰ ਵਧੇਰੇ ਨਾਮ ਅਭਿਆਸ ਦਾ ਉਤਸ਼ਾਹ ਮਈ ਉਮਾਹਾ ਉਠਦਾ ਹੈ, ਐਉਂ ਸੱਚੀ ਗੁਰਮਤਿ ਭਗਤੀ ਦਾ ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਬਸ, ਕੇਵਲ ਗੁਰ ਦੀਖਿਆ ਦੁਆਰਾ ਦ੍ਰਿੜ੍ਹ ਹੋਇਆ ਅਤੇ ਅਭਿਆਸ ਕਮਾਈ ਕਰਿ ਰਸ ਜੋਤਿ ਵਿਗਸੋਇਆ ਨਾਮ ਅਚਰਜ ਅੰਮ੍ਰਿਤਾ ਸੁਆਦ ਭਿੰਨੜੀ ਮਿਠਾਸ ਵਾਲਾ ਹੋ ਕੇ ਪ੍ਰਕਰਦਾ ਹੈ। ਇਸ ਮਿਠਾਸ ਦਾ ਅਗਾਧ ਅੰਮ੍ਰਿਤਾ ਸੁਆਦ ਹੀ ਹੈ, ਜੋ ਸੁਰਤੇ ਅਭਿਆਸੀ ਦੀ ਬਿਰਤੀ ਨੂੰ ਬਿਸਮਾਦ ਵਿਚ ਲੀਨ ਕਰ ਦਿੰਦਾ ਹੈ। ਏਥੇ ਪੁਜ ਕੇ ਅਭਿਆਸੀ ਜਨ ਦੀ ਨਾਮ ਵਿਚ ਸਮਾਈ ਹੋ ਜਾਂਦੀ ਹੈ। ਨਾਮ ਦੀ ਇਸ ਅਵਸਥਾ ਵਾਲੀ ਸਮਾਈ, ਨਾਮੀ ਜੋਤੀ ਸਰੂਪ ਦੀ ਸਾਕਸ਼ਾਤਕਾਰ ਲਖਤਾ ਹੈ, ਜੋ ਨਾਮ ਨਾਮੀ ਅਭੇਦਤਾ ਦਾ ਚਲਤ ਚੋਜਾਉਂਦੀ ਹੈ। ਇਸ ਬਿਵਸਥਾ ਤੇ ਪੁਗ ਖਲੋਇਅੜੇ ਸੁਤੇ ਸਹਿਜ ਹੀ ਗੁਰਮੁਖ ਅਭਿਆਸੀ ਜਨ ਨੂੰ ਨਿਜ ਦਸਮ ਦੁਆਰ ਅਟਾਰੜਿਓਂ ਦਿਨ ਰਾਤੀਂ ਲਗਾਤਾਰ ਅਨਹਦ ਸ਼ਬਦ ਵਜਦਾ ਸੁਣਾਈ ਦਿੰਦਾ ਰਹਿੰਦਾ ਹੈ। ਇਸ ਬਿਧਿ ਅਮਿਤ ਗਤੀ ਵਾਲੇ ਵਾਹਿਗੁਰੂ ਦੀ ਤੱਤ ਗਤ ਮਿਤ ਕੇਵਲ ਗੁਰਮੁਖ ਜਨਾਂ ਨੇ ਹੀ ਜਾਣੀ ਹੈ ਤਾਂ ਜਾਣੀ ਹੈ, ਜਾਂ ਗੁਰਮਤਿ ਨਾਮ ਦੀ ਅਭਿਆਸ ਜੁਗਤੀ ਦੀ ਹਮਜ਼ ਉਹਨਾਂ ਨੇ ਪਛਾਣੀ ਹੈ, ਜਿਸ ਕਰਕੇ ਗੁਰ-ਉਪਦੇਸ਼ (ਗੁਰ-ਦੀਖਿਆ) ਦੁਆਰਾ ਉਹਨਾਂ ਦੇ ਅੰਦਰ ਅਨਦਿਨ ਇਕੋ ਨਿਰਬਾਣ (ਮਾਇਆ ਤੋਂ ਉਚਾ) ਪੁਰਖ ਅਕਾਲ ਹੀ ਰਵਿ ਰਹਿਆ ਹੁੰਦਾ ਹੈ। ਏਸ ਹਾਲਤ ਵਿਚ ਅਭਿਆਸੀ ਜਨ ਨਿਰਸੰਸਕਾਰ, ਨਿਰਵਿਕਲਪਾਕਾਰ, ਅਫੁਰ (ਫੁਰਨਿਆਂ ਤੋਂ ਸੁੰਨ) ਸੁੰਨ ਸਮਾਧੀ ਵਾਲੀ ਸਹਜ ਅਵਸਥਾ ਅੰਦਰ ਸੁਤੇ ਸਹਜ ਹੀ ਰੱਤੇ ਮਗਨੱਤੇ ਰਹਿੰਦੇ ਹਨ। ਏਥੇ ਹਉਮੈ ਦੀ ਕਾਈ ਅਤੇ ਲੋਭ ਲਾਲਸਾ ਦੀ ਵਾਸ਼ਨਾ ਦੀ ਰਾਈ ਭੀ ਨਹੀਂ ਰਹਿੰਦੀ। ਬਸ, ਧਿਆਤਾ, ਧਿਆਨ, ਧੇਅ ਦੀ ਇਕ-ਮਿੱਕਤਾ ਤੇ ਨਾਮ ਨਾਮੀ ਦੀ ਅਭੇਦਤਾ ਦੀ ਅਪ੍ਰੋਖਸ਼ ਲਖਤਾ ਇਉਂ ਹੀ ਹੁੰਦੀ ਹੈ। ਸ਼ਬਦ ਗੁਰੂ ਤੇ ਸੁਰਤਿ ਧੁਨ ਚੇਲੇ ਮਈ ਗੁਰ ਚੇਲੇ ਦੀ ਘੁਲ ਮਿਲ ਘਿਚ ਸੁਭਿਚਤਾ ਅਰਿਚਤਾ ਭੀ ਏਥੇ ਹੀ ਚੀਨੀ (ਪਛਾਣੀ) ਪਰਬੀਨੀ ਜਾਂਦੀ ਹੈ। ਦੁਚਿਤਾਈ ਦੂਈ (ਦੁਤੀਏ ਭਾਵ) ਦਾ ਏਥੇ ਮਲੀਆਮੇਟ ਹੋ ਜਾਂਦਾ ਹੈ। ਬਸ, ਇਕੋ ਨਿਰਾਲੰਬ, ਨਿਰਾਲਮ, ਨਿਰਬਾਣ ਨਿਹਕੇਵਲ, ਨਾਰਾਇਣ (ਵਾਹਿਗੁਰੂ) ਹੀ ਰੋਮ ਰੋਮ ਵਿਚ ਸਮਾਇਆ ਰਹਿੰਦਾ ਹੈ। ਅਭ ਅੰਤਰ (ਹਿਰਦੇ ਅੰਦਰ) ਨਭ ਅੰਤਰ (ਦਸਮ ਦੁਆਰ ਅੰਤਰ) ਇਕ ਓਹੀ ਹੀ ਜੋਤਾਕਾਰ ਦਿਸਦਾ ਹੈ।

ਨਾਮ ਵਿਚ ਸਮਾਈ

ਨਿਗੁਰਿਓਂ ਸਗੁਰਾ ਹੋਣ, ਅਰਥਾਤ ਸਤਿਗੁਰੂ ਦਾ ਸਿਖ ਬਣਨ ਦਾ ਹੀ ਇਹ ਪ੍ਰਤਾਪ ਹੈ ਕਿ ਜਗਿਆਸੂ ਜਨ ਦੀ ਬਿਰਤੀ ਸੰਸਾਰਾਕਾਰ ਪ੍ਰਵਿਰਤੀ ਤੋਂ ਉਲਟ ਕੇ ਪ੍ਰਮਾਰਥ ਪ੍ਰਾਇਣ ਹੋ ਜਾਂਦੀ ਹੈ। ਨਿਰੋਲ ਈਸ਼ਰ ਪ੍ਰਾਇਣ ਤਦੋਂ ਹੀ ਹੋਈਦਾ ਹੈ ਜਦੋਂ ਮਾਇਆ ਮੋਹ ਮਈ ਭਰਮ ਦੀ ਕਾਈ ਉਕੀ ਹੀ ਮਿਟ ਜਾਂਦੀ ਹੈ। ਇਹ ਮੋਹ ਮਮਤਾ ਦੀ ਕਾਈ ਤਦੋਂ ਹੀ ਮਿਟਦੀ ਹੈ ਜਦੋਂ ਨਾਮ ਅਭਿਆਸ ਕਮਾਈ ਦੀ ਔਜ ਨੌਬਤ ਏਥੋਂ ਤਾਈਂ ਅਪੜ ਜਾਂਦੀ ਹੈ ਕਿ ਅਹਿਨਿਸ ਦਸਮ ਦੁਆਰੜੀ ਅਨਹਦ ਝੁਨਕਾਰ ਦੀ ਅਖੰਡਕਾਰਤਾ ਆ ਬਣੇ ਅਤੇ ਅਭਿਆਸੀ ਜਨ "ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ"* ਵਾਲੀ ਗੰਮਤਾ ਵਿਚ ਨਿਮਗਨ ਹੋ ਗਿਆ ਹੋਵੇ। ਅਤੇ

"ਫਿਰਿ ਧਾਤੁ ਨ ਲਾਗੈ ਆਇ" ਤੇ "ਹਰਿ ਸਿਉ ਰਹੈ ਸਮਾਇ ॥"*

ਵਾਲੀ ਆਤਮ-ਮੰਜ਼ਲ ਅੰਦਰ ਸਹਜ ਨਿਵਾਸ ਹੋ ਗਿਆ ਹੋਵੇ। ਤਿਥੇ ਫੇਰ ਨਵਨਿਧ ਨਾਮ ਨਿਧਾਨ ਦੇ ਅਖੁਟ ਭੰਡਾਰ ਖੁਲ੍ਹ ਜਾਂਦੇ ਹਨ। ਜਿਸ ਨੂੰ ਖਰਚਿਓਂ ਖਾਇ ਫੇਰ ਤੋਟ ਨਹੀਂ ਆਉਂਦੀ। ਅਠਾਰ੍ਹਾਂ ਸਿਧੀਆਂ ਪਿਛੇ ਲਗੀਆਂ ਫਿਰਦੀਆਂ ਹਨ। ਨਿਜ ਘਰ ਨਿਜ ਥਾਉਂ ਵਸਿਆਂ ਇਹ ਬਰਕਤਾਂ ਸੁਤੇ ਸਹਜ ਹੀ ਆਇ ਪ੍ਰਾਪਤ ਹੁੰਦੀਆਂ ਹਨ। ਓਥੇ ਅਨਹਦ ਧੁਨੀ ਵਾਜੇ ਸਦਾ ਵਜਦੇ ਰਹਿੰਦੇ ਹਨ। ਅਤੇ ਤੁਰੀਆ ਪਦ ਦੀ ਉਨਮਨੀ ਲਿਵਤਾਰ ਲਗੀ ਹੀ ਰਹਿੰਦੀ ਹੈ, ਜੈਸਾ ਕਿ ਅਗਲੇ ਗੁਰਵਾਕ ਦਾ ਭਾਵ ਹੈ—

ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥
ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥
ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥੨॥(੨੧)

[ਸਿਰੀ ਰਾਗ ਕੀ ਵਾਰ, ਮ: ੩, ਪੰਨਾ ੯੧

ਗੁਰਮੁਖਾਂ ਨੂੰ ਹੀ ਇਹ ਪਦ, ਪਰਮਾਰਥੜਾ ਪੰਥ ਪਰਗਟਦਾ ਹੈ। ਉਨ੍ਹਾਂ ਦੇ ਰਾਹ ਵਿਚ ਉਸ ਦੀ ਦਰ ਦਰਗਾਹੀ ਪਰਵੇਸ਼ਤਾ ਵਿਚ ਕੋਈ ਠਾਕ ਨਹੀਂ ਪਾ ਸਕਦਾ। ਉਹ ਸਾਰੀਆਂ ਹੀ ਮੰਜ਼ਲਾਂ ਅੰਦਰ ਸਿਫਤ ਸਾਲਾਹ ਦਾ ਪਰਵਾਹ ਜਾਰੀ ਰਖਦੇ ਹਨ। ਇਕ ਦਮ ਭੀ ਵਿਰਵੇ ਨਹੀਂ ਹੁੰਦੇ, ਅਗਾਹਾਂ ਨੂੰ ਹੀ ਤਾਂਘਦੇ ਹਨ। ਪਿਛਾਹਾਂ ਮੋਢਾ ਨਹੀਂ ਫੇਰਦੇ। ਹਰਦਮ ਨਾਮ ਨੂੰ ਮਨ ਵਿਖੇ ਪਰੋ ਕੇ ਨਾਮ ਵਿਖੇ ਹੀ ਲਿਵ ਲਾਈ ਰਖਦੇ ਹਨ। ਉਨ੍ਹਾਂ ਦੇ ਦਸਮ ਦੁਆਰ ਵਿਖੇ ਅਨਹਦ ਧੁਨੀਅੜੇ ਵਾਜੇ ਸਦਾ ਵਜਦੇ ਹੀ ਰਹਿੰਦੇ ਹਨ। ਅਤੇ ਸੱਚੇ ਦਰਬਾਰ ਤੇ ਸੱਚੀ ਦਰਗਾਹੇ ਜਾ ਕੇ ਭੀ ਓਹੀ ਸੋਭਾ, ਸੱਚੀ ਸੋਭਾ ਪਾਉਂਦੇ ਹਨ। ਯਥਾ ਗੁਰਵਾਕ—

---

* ਗੂਜਰੀ ਮਾਝ, ਪੰਨਾ ੪੯੦

ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥

[ਸਿਰੀ ਰਾਗੁ ਮ: ੪, ਪੰਨਾ ੪੨

ਤੱਤ ਬਿਸਮਾਦ ਦਾ ਪਰਤੱਖ ਨਜ਼ਾਰਾ ਤਿਥੇ ਹੀ ਪੇਖੀਦਾ ਹੈ ਜਿਥੇ ਕਿ ਅਨਹਦ ਧੁਨੀਆਂ ਦੇ ਅਚਰਜ ਸੁਆਦ ਅਦਭੁਤ ਆਨੰਦ ਅਹਿਲਾਦ ਦੇ ਹਕੀਕੀ ਨਜ਼ਾਰੇ ਬਝਦੇ ਹਨ। ਯਥਾ ਗੁਰਵਾਕ—

ਮਾਈ ਰੀ ਪੇਖਿ ਰਹੀ ਬਿਸਮਾਦ ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ ॥੧॥ ਰਹਾਉ ॥

[ਸਾਰੰਗ ਮ: ੫, ਪੰਨਾ ੧੨੨੬

ਅਨਹਦ ਬਿਸਮਾਦ ਦਾ ਸਾਂਗੋ ਪਾਂਗ ਅਨੰਦ ਅਹਿਲਾਦ ਭੁੰਚਣਹਾਰਿਆਂ ਦੀ ਮੁਸੱਦਕਾ ਸ਼ਹਾਦਤ ਦੇ ਹੁੰਦਿਆਂ ਕਿਸੇ ਗੁਰਸਿਖ ਦੀ ਕੀ ਤਾਬ ਤਾਕਤ ਹੈ ਕਿ ਅਨਹਦ ਸ਼ਬਦ ਵਾਲੇ ਗੁਰਮਤਿ ਮਸਲੇ ਦੀ ਸਚਾਈ ਤੋਂ ਮੁਨਕਰ ਹੋ ਸਕੇ। ਬਿਸਮਾਦ ਦੇ ਅਨੰਦ ਅਹਿਲਾਦ ਰਸ ਵਿਚ ਭਰੇ ਭਕੁੰਨੇ ਤਤ ਦਰਸੀ ਤੇ ਆਤਮ ਰਹੱਸੀ ਜਨ ਪੁਕਾਰ ਪੁਕਾਰ ਉਚਾਰਦੇ ਹਨ—

ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥
ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ ॥
ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ
ਪਵਿਤ੍ਰ ਪਰਮ ਪਦੁ ਪਾਇਆ ॥
ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭ ਦਾਤੈ ਜੋਤੀ ਜੋਤਿ ਸਮਾਣੀ ॥੧॥

[ਰਾਗੁ ਆਸਾ ਛੰਤ ਮ: ੪, ਪੰਨਾ ੪੪੨

# ੧੧

# ਗੁਰਮਤਿ ਅਨਹਦ ਸ਼ਬਦ ਯੋਗ ਦੇ ਅਨਹਦ ਸ਼ਬਦ ਤੋਂ ਵਖਰਾ ਹੈ

ਨਾਮ ਲਿਵ-ਲੀਨੀ ਦਸ਼ਾ ਵਿਚ ਗਾਈ ਗੁਰ ਕੀ ਅੰਮ੍ਰਿਤ ਬਾਣੀ ਸਹਜ ਅਨਹਦ ਉਪਜਾਣੀ ਹੈ । ਇਹ ਗੁਰਬਾਣੀ ਹੀ ਖ਼ੁਦ ਅਨਹਦੋਂ ਉਪਜੀ ਹੈ ਅਤੇ ਅਨਹਦਿ ਸਮਾਣੀ ਹੈ । ਧੁਰ ਕੀ ਬਾਣੀ ਦਾ ਅਖੰਡ ਕੀਰਤਨ ਨਾਮ-ਲਿਵ-ਤਾਰੀਆਂ ਦੀ ਸੁਰਤੀ ਬਿਰਤੀ ਨੂੰ ਹਰ ਦਮ ਅਨਹਦ ਧੁਨੀਆਂ ਸੁਣਨ ਲਈ ਅਖੰਡਾਕਾਰ ਰਖਦਾ ਹੈ। ਗੁਰਮਤਿ ਅਨੁਸਾਰ ਅਨਹਦ ਸ਼ਬਦ ਅਖੰਡ ਕੀਰਤਨ ਦੀਆਂ ਅਨਾਹਤ ਧੁਨੀਆਂ ਦੀਆਂ ਝੁਨਕਾਰਾਂ ਸੁਣਦੀਆਂ ਹਨ। ਨਿਰੀਆਂ ਆਵਾਜ਼ਾਂ ਨਹੀਂ, ਆਮ ਬੋਲ ਚਾਲ ਵਿਚ ਜਿਹਾ ਕਿ ਸ਼ਬਦ ਦੇ ਅਰਥ 'ਆਵਾਜ਼' ਹਨ, ਇਹ ਅਰਥ ਗੁਰਮਤਿ ਪਰਮਾਰਥ ਅੰਦਰਿ ਮਨਜ਼ੂਰ ਨਹੀਂ । ਗੁਰੂ ਘਰ ਵਿਖੇ ਸ਼ਬਦ ਗਾਵਨ ਅਤੇ ਸ਼ਬਦ ਸੁਣਨ ਤੋਂ ਮੁਰਾਦ ਗੁਰਬਾਣੀ ਰੂਪੀ ਸ਼ਬਦ ਸੁਣਨ ਗਾਵਣ ਤੋਂ ਹੈ। ਸੋਈ ਸ਼ਬਦ ਬਿਸਮ ਅਨਾਹਦ ਝੁਨਕਾਰ ਅੰਦਰਿ ਦਸਮ ਦੁਆਰ ਪਹੁੰਚਿਆਂ ਸੁਣੀਦਾ ਹੈ। ਅਖੰਡ ਅਭਿਆਸ ਗੁਰਬਾਣੀ ਦਾ ਤੇ ਅਖੰਡ ਕਮਾਈ ਗੁਰ ਸ਼ਬਦ ਦੀ, ਅਖੰਡ ਨਿਰਬਾਣਤਾ ਗੁਰਬਾਣੀ ਦੇ ਕੀਰਤਨ ਦੀ, ਬਸ ਇਹੀ ਅਤੇ ਇਹੀ ਤਿੰਨੇ ਕਮਾਈਆਂ ਰਸਾਈਆਂ ਸੁਣਵਾਈਆਂ ਅਜ਼ਗੈਬੀ ਅਨਹਦ ਸ਼ਬਦ ਦੀ ਸੁਣਵਾਈ ਹਿਤ ਸਮਰੱਥ ਹਨ। ਅਨਮਤ ਵਾਲੇ ਯੋਗੀਆਂ ਦਾ ਯੋਗ ਮਹਿਜ਼ ਅਵਾਜ਼ਾਂ ਦੀ ਸੁਣਵਾਈ ਸੁਣਾਉਣ ਦਾ ਹੀ ਵਧ ਤੋਂ ਵਧ ਤਰਲਾ ਮਾਰ ਸਕਦਾ ਹੈ। ਰਾਧਾ ਸੁਆਮੀਆਂ ਦੀ ਘੂੰ ਘੂੰ ਤੋਂ ਇਹ ਹਠ-ਯੋਗੜੀਆਂ ਅਨਹਦ ਆਵਾਜ਼ਾਂ ਬਹੁਤ ਉਚੇਰੀਆਂ ਹਨ, ਪ੍ਰੰਤੂ ਗੁਰਮਤਿ ਮਾਰਗ ਅੰਦਰਿ ਇਹ ਬਹੁਤ ਨਿਚਲੀਆਂ ਹਨ ਅਤੇ ਦਸਮ ਦੁਆਰ ਖੁਲ੍ਹਣ ਤੋਂ ਪਹਿਲਾਂ ਹੀ ਸੁਣੀਆਂ ਜਾ ਸਕਦੀਆਂ ਹਨ। ਗੁਰਮਤਿ ਸਹਜ ਯੋਗੀਆਂ ਨੂੰ ਏਹਨਾਂ ਆਵਾਜ਼ਾਂ ਦੇ ਸੁਣਨ ਦਾ ਸਾਨ ਗੁਮਾਨ ਹੀ ਨਹੀਂ ਉਪਜਦਾ। ਪਰੰਤੂ ਗੁਰਮਤਿ ਮਾਰਗੀ ਨਾਮ ਅਭਿਆਸ ਕਮਾਈਆਂ ਵਾਲਿਆਂ ਦੇ ਇਹ ਅਵਾਜ਼ਾਂ ਐਉਂ ਇਰਦ ਗਿਰਦ ਘੁੰਮਦੀਆਂ ਫਿਰਦੀਆਂ ਹਨ ਜਿਵੇਂ ਕਿ ਰਿੱਧੀਆਂ ਸਿੱਧੀਆਂ। ਬਿਸਮਾਦ ਸਾਦ ਰਸ ਜੋਤਿ-ਅਹਿਲਾਦ ਦੇ ਅਨਹਦ ਲਿਵ-

ਤਾਰੀਆਂ ਅਤੇ ਰਸਕ ਰੀਸਾਲੂ ਰੰਗੀਸ਼ਰਾਂ ਨੂੰ ਇਹ ਆਵਾਜ਼ਾਂ ਬਹੁਤ ਫੋਕੀਆਂ ਲਗਦੀਆਂ ਹਨ। ਏਹਨਾਂ ਵਲ ਧਿਆਨ ਹੀ ਨਹੀਂ ਓਹਨਾਂ ਦਾ ਅਉਂਦਾ।

ਇਕ ਵਾਰ ਦਾ ਜ਼ਿਕਰ ਹੈ ਕਿ ਦਾਸ ਦੇ ਕਿਸੇ ਗੁਰਸਿਖ ਮੀਤ ਨੇ ਦਾਸ ਨੂੰ ਦਸਿਆ ਕਿ ਓਸ ਨੂੰ ਅਨਹਦ ਸ਼ਬਦ ਸੁਣਦੇ ਹਨ ਅਤੇ ਜਦ ਤੋਂ ਓਹ ਨਾਮ ਦਾ ਅਭਿਆਸ ਸੰਗਤ ਵਿਚ ਆ ਕੇ ਕਰਨ ਲਗਿਆ ਹੈ, ਓਦੋਂ ਦੀਆਂ ਧੁਨੀਆਂ ਸੁਣਦੀਆਂ ਹਨ ਅਤੇ ਸਾਫ਼ ਸੁਣਦੀਆਂ ਹਨ। ਮੈਥੋਂ ਓਹ ਸੱਜਨ ਆਪਣੇ ਅੰਦਰਲੀ ਘਟਨਾ ਦੀ ਤਸਦੀਕ ਕਰਾਉਣੀ ਚਾਹੁੰਦਾ ਸੀ ਕਿ ਮੈਂ ਭੀ ਆਪਣੀ ਹੱਡ-ਬੀਤੀ ਦਸਾਂ। ਮੈਂ ਉਸ ਤੋਂ ਪੁਛਿਆ ਕਿ ਕਿਸ ਪ੍ਰਕਾਰ ਦੀਆਂ ਓਹ ਆਵਾਜ਼ਾਂ ਹਨ? ਮੈਨੂੰ ਆਪਣਾ ਮਹਿਰਮ-ਰਾਜ਼ ਜਾਣ ਕੇ ਉਸ ਨੇ ਸਪਸ਼ਟ ਮੈਨੂੰ ਦਸ ਦਿਤਾ ਕਿ ਇਸ ਪ੍ਰਕਾਰ ਦੀਆਂ ਆਵਾਜ਼ਾਂ ਹਨ, ਪਰ ਬਹੁਤੀ ਬੰਸਰੀ ਦੀ ਆਵਾਜ਼ ਸੁਣਾਈ ਦਿੰਦੀ ਹੈ ਜੋ ਬਹੁਤ ਸੁਰੀਲੀ ਹੈ, ਕਦੇ ਕਦੇ ਘੰਟਾ ਵਜਦਾ ਭੀ ਸੁਣਦਾ ਹੈ। ਛੈਣਿਆਂ ਤੇ ਸੰਖ ਦੀ ਆਵਾਜ਼ ਅਜੇ ਨਹੀਂ ਸੁਣਾਈ ਦਿੰਦੀ। ਬੱਦਲ ਦੀ ਘਨਘੋਰ ਸੁਣਨ ਦਾ ਤਾਂ ਕਦੇ ਕਦੇ ਭਾਉਲਾ ਪੈਂਦਾ ਹੈ, ਪਰ ਸਪਸ਼ਟ ਨਹੀਂ। ਮੈਂ ਆਖਿਆ, ਮੈਨੂੰ ਤਾਂ ਇਹ ਆਵਾਜ਼ਾਂ ਨਹੀਂ ਸੁਣਦੀਆਂ। ਓਹ ਮੇਰੇ ਏਸ ਜਵਾਬ ਤੋਂ ਬੜਾ ਹੈਰਾਨ ਹੋਇਆ ਅਤੇ ਨਿਰਾਸ ਜਿਹਾ ਹੋ ਗਿਆ। ਮੈਂ ਪੁਛਿਆ, ਉਦਾਸ ਕਿਉਂ ਹੋ ਗਏ? ਮੇਰਾ ਇਹ ਉਤਰ ਸੁਣ ਕੇ ਕਹਿਣ ਲਗਾ ਕਿ ਨਿਰਾਸਤਾ ਤਦ ਹੋਈ ਕਿ ਤੁਹਾਡੇ ਵਲੋਂ ਇਸ ਗੱਲ ਦੀ ਤਸਦੀਕ ਨ ਹੋਈ। ਸ਼ਾਇਦ ਇਹ ਨਿਰਾ ਭਰਮ-ਭੁਲਾਵਾ ਨਾ ਨਿਕਲੇ। ਪਰ ਉਸ ਸੱਜਣ ਨੂੰ ਇਹ ਆਵਾਜ਼ਾਂ ਅਮਰ ਵਾਕਈ ਵਾਲੀ ਹਕੀਕਤ ਹੋ ਪੁੜੀਆਂ ਸਨ। ਉਸ ਦੇ ਕਥਨ ਅੰਦਰਿ ਦਾਸ ਨੂੰ ਰੰਚਕ ਭੀ ਸੰਦੇਹ ਨਹੀਂ ਉਪਜਿਆ। ਉਸ ਦੀ ਪੇਸ਼ਾਨੀ ਦਾ ਖ਼ਿਆਲ ਕਰ ਕੇ ਮੈਂ ਉਸ ਤੋਂ ਪੂਰੀ ਤਰ੍ਹਾਂ ਦਰਿਆਫ਼ਤ ਕੀਤਾ ਤਾਂ ਉਸ ਨੇ ਦਸਿਆ ਕਿ ਉਹ ਮੈਸਮੇਰੇਜ਼ਮ ਦੀਆਂ ਕਿਤਾਬਾਂ ਪੜ੍ਹਦਾ ਰਿਹਾ ਹੈ ਅਤੇ ਓਹਨਾਂ ਅਨੁਸਾਰ ਹੀ ਯੋਗ ਸਾਧਨਾ ਕਰਦਾ ਰਿਹਾ ਹੈ। ਓਹ ਇਕ ਖੜੇ ਗੱਤੇ ਉਤੇ ਕਾਲਾ ਚੱਕਰ ਉੱਕਰ ਕੇ ਉਸ ਉਤੇ ਆਪਣੀ ਨਿਗਾਹ ਟਿਕਾਉਂਦਾ ਹੁੰਦਾ ਸੀ। ਉਸ ਨੇ ਮੈਸਮਰੇਜ਼ਮ ਦੀਆਂ ਕਿਤਾਬਾਂ ਵਿਚ ਹੀ ਉਕਤ ਆਵਾਜ਼ਾਂ ਦੇ ਨਾਉਂ ਪੜ੍ਹੇ ਸਨ, ਜਿਸ ਵਿਚ ਓਹ ਅਨਹਦ ਸ਼ਬਦ ਦਸਦੇ ਹਨ, ਜੋ ਗਿਣਤੀ ਵਿਚ ਪੰਜ ਸਨ। ਉਸ ਨੇ ਦਸਿਆ ਕਿ ਗੁਰਮਤਿ ਨਾਮ ਦੀ ਪ੍ਰਾਪਤੀ ਹੋਣ ਤਾਈਂ ਤਾਂ ਉਸ ਨੂੰ ਟਿਕਟਿਕੀ ਤੇ ਧਿਆਨ ਬੰਨ੍ਹਿਆਂ ਕੁਛ ਭੀ ਹਾਸਲ ਨ ਹੋਇਆ, ਜਦੋਂ ਗੁਰਮਤਿ ਨਾਮ ਦੇ ਉਹ ਲੜ ਲਗਾ ਤਾਂ ਏਸ ਵਹਿਣ ਵਿਚ ਪੈ ਗਿਆ ਕਿ ਨਾਮ ਅਭਿਆਸ ਕਰਦਾ ਹੋਇਆ ਭੀ ਉਸ ਕਾਲੇ ਟਿੱਕੇ ਉਤੇ ਆਪਣੀ ਨਿਗ੍ਹਾ ਜਮਾਉਂਦਾ ਰਿਹਾ। ਨਾਲੇ ਸਾਰੀ ਨਿਤਨੇਮ ਦੀ ਬਾਣੀ ਪੜ੍ਹਦਾ ਰਿਹਾ। ਆਸਾ ਦੀ ਵਾਰ ਤੇ ਸੁਖਮਨੀ ਸਾਹਿਬ ਦਾ ਪਾਠ ਭੀ ਓਸੇ ਟਿਕਟਿਕੀ ਤੇ ਨਿਗਾਹ

ਜਮਾਉਂਦਿਆਂ ਸੰਪੂਰਨ ਕਰਦਾ ਰਿਹਾ, ਪਰ ਨਾਮ ਬਾਣੀ ਦੇ ਪ੍ਰਭਾਵ ਕਰਕੇ ਬਿਰਤੀ ਉਸਦੀ ਟਿਕਉ ਵਿਚਿ ਆ ਗਈ। ਟਿਕਾਉ ਵਿਚਿ ਆਉਣ ਦਾ ਸਦਕਾ ਉਸਨੂੰ ਉਹ ਆਵਾਜ਼ਾਂ ਸਹਜ ਹੀ ਸੁਣਨ ਲਗ ਪਈਆਂ। ਉਸਨੂੰ ਲਿਲ ਜੁ ਇਹੋ ਲਗੀ ਹੋਈ ਸੀ। ਹਰ ਵਕਤ ਧਿਆਨ ਆਵਾਜ਼ਾਂ ਦੇ ਸੁਣਨ ਵਿਚ ਹੀ ਲਗਾ ਰਹਿੰਦਾ ਸੀ। ਅੰਮ੍ਰਿਤ ਵੇਲੇ ਦੇ ਟਿਕਾਉ ਵਿਚ ਭੀ ਉਸਦਾ ਇਹੋ ਯਤਨ ਸੀ। ਜਿਸ ਦਿਨ ਪਹਿਲੇ ਪਹਿਲ ਉਸ ਨੂੰ ਪਹਿਲਾਂ ਬੰਸਰੀ ਦੀ ਅਵਾਜ਼ ਸੁਣਾਈ ਦਿਤੀ ਤਾਂ ਬੜਾ ਹੀ ਖ਼ੁਸ਼ ਹੋਇਆ ਅਤੇ ਮੈਨੂੰ ਆ ਕੇ ਕਹਿਣ ਲਗਾ, 'ਲਉ ਜੀ ! ਮੈਨੂੰ ਤਾਂ ਅਨਹਦ ਸ਼ਬਦ ਸੁਣਾਈ ਦੇਣ ਲਗ ਪਏ ਹਨ ਅਤੇ ਇਹ ਸਭ ਨਾਮ ਦਾ ਹੀ ਪਰਤਾਪ ਹੈ।' ਮੈਨੂੰ ਬਾਰ ਬਾਰ ਇਹੋ ਕਹੇ ਕਿ ਤੁਹਾਨੂੰ ਭੀ ਜ਼ਰੂਰ ਸੁਣਦੇ ਹੋਣਗੇ, ਕਿਉਂਕਿ ਚਿਰਾਂ ਦੇ ਅਭਿਆਸ ਕਰਦੇ ਹੋ। ਮੈਂ ਆਖਿਆ ਕਿ ਤੁਸੀਂ ਸੱਚ ਕਹਿੰਦੇ ਹੋ ਤੁਹਾਨੂੰ ਜ਼ਰੂਰ ਸੁਣਦੇ ਹੋਣਗੇ, ਮੈਨੂੰ ਤਾਂ ਨਹੀਂ ਸੁਣਦੇ। ਪਰ ਮੈਂ ਉਸ ਨੂੰ ਪੁਛਿਆ ਕਿ ਇਹ ਤਾਂ ਦਸੋ ਕਿ ਤੁਹਾਨੂੰ ਨਾਮ ਦਾ ਰਸ ਭੀ ਆਇਆ ਹੈ ਕਿ ਨਹੀਂ, ਅਤੇ ਤੁਹਾਡੇ ਅੰਦਰਿ ਜੋਤਿ ਪ੍ਰਕਾਸ਼ ਦੀ ਕੋਈ ਕਿਰਨ ਆਈ ਹੈ ਕਿ ਨਹੀਂ ? ਉਸ ਨੇ ਦਸਿਆ ਕਿ ਏਹ ਤਾਂ ਨਹੀਂ। ਇਹਨਾਂ ਦੋਨਾਂ ਗੱਲਾਂ ਵਿਚੋਂ ਕੋਈ ਭੀ ਨਹੀਂ ਤਾਂ ਮੈਨੂੰ ਪੱਕੀ ਸਮਝ ਪੈ ਗਈ ਕਿ ਜੋ ਕੁਛ ਉਸ ਸੱਜਣ ਨੂੰ ਸੁਣਾਈ ਦੇ ਰਹੇ ਹਨ, ਏਹ ਗੁਰਮਤਿ ਅਨਹਦ ਸ਼ਬਦ ਨਹੀਂ, ਜੋ ਦਸਮ ਦੁਆਰ ਖੁਲ੍ਹੇ ਬਿਨਾਂ ਨਹੀਂ ਸੁਣਦੇ। ਇਹ ਤਾਂ ਉਰੇਡੇ ਦੀਆਂ ਆਵਾਜ਼ਾਂ ਹਨ। ਜਿਸ ਜਨ ਨੂੰ ਅਜੇ ਨਾਮ-ਰਸ ਹੀ ਨਹੀਂ ਆਇਆ, ਜਿਸ ਦਾ ਨਾਭ ਕੰਵਲ ਹੀ ਨਹੀਂ ਖਿੜਿਆ ਅਤੇ ਉਸ ਵਿਚਿ ਰਸ-ਜੋਤਿ-ਕਣੀ ਹੀ ਨਹੀਂ ਭੋਈ ਗਈ, ਉਸ ਨੂੰ ਅਨਹਦ ਸ਼ਬਦ ਕਿਵੇਂ ਸੁਣਾਈ ਦੇ ਸਕਦੇ ਹਨ। ਪਰ ਇਹ ਕੁਝ ਭੀ ਜੋ ਉਸਨੂੰ ਸੁਣਾਈ ਦਿੱਤਾ ਹੈ, ਗੁਰਸ਼ਬਦ ਮੰਤ੍ਰ ਦੀ ਕਮਾਈ ਦੇ ਤੁਫ਼ੈਲ ਹੀ ਸੁਣਾਈ ਦਿਤਾ ਹੈ। ਉਸ ਸੱਜਣ ਦੇ ਕਥਨ ਨੂੰ ਅੱਖਰ ਅੱਖਰ ਸੱਚਾ ਜਾਣ ਕੇ ਦਾਸ ਨੇ ਉਸ ਦਿਨ ਰਾਤ ਸਮੇਂ ਹਿਰਦੇ ਦੀ ਰਸ-ਜੋਤਿ-ਵਿਗਾਸ ਵਾਲੀ ਬਿਰਤੀ ਉਖੇੜ ਕੇ ਜਦੋਂ ਉਪਰ ਨੂੰ ਸੁਰਤੀ ਚੜ੍ਹਾ ਕੇ ਰੰਚਕ ਮਾਤਰ ਓਪਰਾ ਜਿਹਾ ਧਿਆਨ ਮਾਰਿਆ ਤਾਂ ਕੀ ਸੁਣਦਾ ਹਾਂ ਕਿ ਸੱਚ ਮੁੱਚ ਓਹ ਪੰਜੇ ਆਵਾਜ਼ਾਂ ਅੱਡੋ ਅੱਡੀ ਨਿਖਰਵੀਂ ਆਵਾਜ਼ ਵਿਚ ਗੂੰਜ ਰਹੀਆਂ ਹਨ। ਓਹ ਨਿਰੇ ਬਜੰਤ੍ਰੀ ਬਾਜੇ ਹੀ ਹਨ, ਪਰ ਇਕ-ਤਾਰ ਬਜਦੇ ਸੁਣਦੇ ਹਨ। ਪਰ ਓਹਨਾਂ ਅੰਦਰਿ ਓਹ ਰਿਦੇ-ਵਿਗਾਸ ਵਾਲੇ ਰਸ ਦੇ ਮੁਕਾਬਲੇ ਵਿਚ ਸੌਵਾਂ ਹਿਸਾ ਰਸ ਭੀ ਨਹੀਂ। ਰਿਦੇ ਰਸ ਅੰਮ੍ਰਿਤਾਰ ਦੇ ਮਹਾਨ ਲਿਵਤਾਰੀ ਆਨੰਦ ਸੌਂਹੇ ਏਹਨਾਂ ਆਵਾਜ਼ਾ ਦੀ ਧੁਨਕਾਰ ਰਸ ਮਾਤ ਹੈ ਅਤੇ ਬਹੁਤ ਮੱਧਮ ਹੈ। ਮੇਰੀ ਅਜ ਤਾਈਂ ਏਧਰ ਸੁਰਤੀ ਹੀ ਨਹੀਂ ਗਈ ਸੀ। ਖਬਰੇ ਕਦੋਂ ਕੁ ਦੇ ਬਜਦੇ ਹੋਣਗੇ, ਪਏ ਬੱਜਣ। ਮੈਂ ਇਹਨਾਂ ਦਾ ਖਹਿੜਾ ਛਡ ਕੇ ਉਦੋਂ ਹੀ ਉਸ ਸੱਜਣ ਵਲ ਭੱਜਿਆ

ਗਿਆ ਅਤੇ ਉਸ ਨੂੰ ਆਖਿਆ ਕਿ ਤੁਸੀਂ ਸੱਚੇ ਹੋ। ਅਜ ਮੈਂ ਧਿਆਨ ਮਾਰਿਆ ਤਾਂ ਵਾਕਈ ਤੁਹਾਡੇ ਵਾਲੇ ਪੰਜੇ ਪ੍ਰਕਾਰ ਦੇ ਆਵਾਜ਼ੇ ਬਜੰਤਰੀ ਸੁਣਾਈ ਦਿਤੇ। ਹੋਰ ਗੱਲ ਵਧੇਰੇ ਤਾਂ ਮੈਂ ਉਸ ਨੂੰ ਕੋਈ ਨ ਆਖੀ,ਤਾਕਿ ਉਸ ਦਾ ਦਿਲ ਨ ਟੁਟ ਜਾਏ। ਪਰ ਇਹ ਗੱਲ ਬੜੀ ਮਜ਼ਬੂਤੀ ਨਾਲ ਉਸ ਤਾਈਂ ਨਿਰੂਪਣ ਕਰ ਦਿਤੀ ਕਿ ਬਾਹਜ-ਮੁਖੀ ਬਿਰਤੀ ਲਾਉਣ ਵਾਲਾ ਸਉਦਾ ਗੁਰਮਤਿ ਅਭਿਆਸੀਆਂ ਲਈ ਸੋਭਦਾ ਨਹੀਂ। ਜਿਸ ਸੁਰਤੀ ਬਿਰਤੀ ਨੇ ਅੰਤਰ ਮੁਖ ਹੋ ਕੇ ਰਿਦੰਤਰਿ ਰਿਦ ਵਿਗਾਸ ਜੋਤਿ ਰਸ ਨੂੰ ਪਰਤੱਖ ਕਰਨਾ ਸੀ, ਉਹ ਬਾਹਜ-ਮੁਖੀ ਖਰਚ ਹੋ ਕੇ ਅਜਾਈਂ ਜਾਂਦੀ ਹੈ। ਵਧ ਤੋਂ ਵਧ ਇਹੋ ਡਿਠਾ ਹੋਣਾ ਹੈ ਕਿ ਗੱਤੇ ਉਪਰਲਾ ਕਾਲੇ ਰੰਗ ਦਾ ਗੋਲ ਟਿੱਕਾ ਰੌਸ਼ਨ ਹੋ ਕੇ ਸਫ਼ੇਦ ਚਾਨਣੇ ਵਾਲਾ ਹੋ ਗਿਆ ਹੋਣਾ ਹੈ। ਉਸ ਨੇ ਝਟ ਇਹ ਗੱਲ ਮੰਨ ਲਈ, ਪਰ ਨਾਲ ਹੀ ਆਖਿਆ ਕਿ ਜੀ! ਇਹ ਗੱਲ ਕਿਤੇ ਥੋੜੀ ਹੈ। ਪਰ ਮੈਂ ਆਖਿਆ ਕਿ ਗੁਰਮਤਿ ਅਨੁਸਾਰ ਇਹ ਬੜੇ ਘਾਟੇ ਵਾਲਾ ਸਉਦਾ ਹੈ, ਜੋ ਰੌਸ਼ਨੀ ਤੁਸੀਂ ਅੰਦਰਿ ਕਲਬ ਦੇ ਦੇਖਣੀ ਸੀ, ਉਸ ਦਾ ਛਿਨ ਭੰਗਰੀ ਚਰਚਾ ਪਰਚਾ (ਪੰਚ ਪਰਤਵ) ਬਾਹਰ ਦੇ ਆਕਾਸ਼ ਵਿਚ ਪੈਂਦਾ ਹੋਊ। ਕੁਛ ਚਿਰ ਪਿਛੋਂ ਫੇਰ ਹਨੇਰ ਘੁੱਪ, ਬਹੁਤਾ ਹੋਊ ਤਾਂ ਓਹ ਰੌਸ਼ਨ ਟਿੱਕਾ ਬਾਹਰ ਅੱਖੀਆਂ ਮੂਹਰੇ ਭਮੂਰੇ ਵਾਂਗੂ ਨਚਦਾ ਫਿਰਦਾ ਹੋਊ। ਆਤਮ ਬਿਰਤੀ ਦੇ ਚੜ੍ਹਾਉ ਉਭਰਾਉ ਲਈ ਇਹ ਕੁਛ ਸੁਬੇਹਤਾ ਨਹੀਂ ਦੇ ਸਕਦਾ, ਗੁਰਮਤਿ ਦੇ ਅਨਹਦ ਸ਼ਬਦ, ਅਨਹਦ-ਕੀਰਤਨ ਅਖਾੜੇ ਖੁਲ੍ਹਣੋਂ ਬਹੁਤ ਦੂਰ ਦੁਰਾਡੇ ਰਹਿ ਜਾਣਗੇ । ਇਹ ਦੋ ਜਣਿਆਂ ਦੇ ਹੱਡੀਂ-ਬੀਤੀ ਵਾਰਤਾ ਤੋਂ ਇਹ ਦੋ ਗੱਲਾਂ ਸਿੱਧ ਹੋਈਆਂ ਕਿ ਦਸਮ ਦੁਆਰ ਦੀ ਖੇਡ ਤੋਂ ਉਰੇਡੇ ਪਰੇਡੇ ਦੋਈ ਘਟਨਾਵਾਂ ਜ਼ਰੂਰ ਵਰਤਦੀਆਂ ਹਨ। ਅਸਲ ਅਰਥਾਂ ਵਿਚ ਅਨਹਦ ਸ਼ਬਦ ਓਹੀ ਹਨ ਜੋ ਦਸਮ ਦੁਆਰ ਖੁੱਲ੍ਹਿਆਂ ਸੁਣਾਈ ਦਿੰਦੇ ਹਨ। ਕਈ ਅਜਾਣ ਏਹਨਾਂ ਆਵਾਜ਼ਾਂ ਦੇ ਸੁਣਨ ਸਾਰ ਹੀ ਇਹ ਗ਼ਲਤ ਨਤੀਜਾ ਕੱਢ ਲੈਂਦੇ ਹਨ ਕਿ ਦਸਮ ਦੁਆਰ ਖੁਲ੍ਹ ਗਿਆ।

ਕੀਰਤਨ ਦੇ ਪ੍ਰੇਮੀ ਗੁਰਮੁਖ ਜਨ। ਸਿਰਫ਼ ਬਾਜਿਆਂ ਗਾਜਿਆਂ ਤੇ ਨਹੀਂ ਪਤੀਜਦੇ। ਜਿਨ੍ਹਾਂ ਦੀ ਆਤਮ ਆਧਾਰੀ ਖ਼ੁਰਾਕ ਐਥੇ ਕੇਵਲ ਕੀਰਤਨ ਆਧਾਰ, ਨਾਮ ਦੀ ਧੁਨਕਾਰ ਹੈ,ਉਹ ਦਸਮ ਦੁਆਰੋਂ ਅਗਮਪੁਰਿਓਂ ਭੀ ਕੀਰਤਨ ਦੀਆਂ ਅਨਹਦ ਧੁਨੀਆਂ ਸੁਣ ਕੇ ਹੀ ਮਸਤ ਹੁੰਦੇ ਹਨ। ਐਰੇ ਗੈਰੇ ਬਜੰਤਰੀ ਬਾਜਿਆਂ ਦੀਆਂ ਧੁਨੀਆਂ ਉਹਨਾਂ ਨੂੰ ਨ ਹਿਤ-ਚਿਤਾਉਂਦੀਆਂ ਤੇ ਨਾ ਸੁਖਾਉਂਦੀਆਂ ਹਨ।

# ੧੨

# ਪੰਚ ਸ਼ਬਦ

ਗੁਰਮਤਿ ਅੰਦਰ ਗਿਣਤੀ ਦੇ ਪੰਜ ਬਜੰਤਰੀ ਬਾਜਿਆਂ ਦੀ ਧੁਨੀ ਤੋਂ ਉਤਪੰਨੀਆਂ ਪੰਜ ਸ਼ਬਦ ਧੁਨੀਆਂ (ਅਵਾਜ਼ਾਂ) ਦਾ ਵਿਧਾਨ ਨਹੀਂ। ਏਹਨਾਂ ਪੰਜਾਂ ਬਾਜਿਆਂ ਤੋਂ ਵਖਰੇ ਅਤੇ ਸ੍ਰੇਸ਼ਟ ਜੋ ਦਿੱਬ-ਲਤਾਫ਼ਤੀ ਅਲੌਕਿਕ ਕੀਰਤਨ ਦਿੱਬ ਧੁਨੀਆਂ ਵਾਲੇ ਸ਼ਬਦ ਹਨ, ਸੋਈ ਗੁਰਮਤਿ ਦਸਮ ਦੁਆਰੀ ਪੰਚ ਸ਼ਬਦ ਹਨ। ਪੰਚ ਤੋਂ ਭਾਵ ਸ੍ਰੇਸ਼ਟ ਦਿਬ ਸ੍ਰਿਸ਼ਤੇਸ਼ਟ ਗੁਰਮਤਿ ਕੀਰਤਨ ਧੁਨੇਸ਼ਟ ਸ਼ਬਦ ਦਾ ਹੈ, ਜੋ ਬਿਨ ਬਜਾਏ ਬਜਦੇ ਹਨ। ਜਿਨ੍ਹਾਂ ਨੂੰ ਆਪੋਂ ਬਜਦੇ, ਦਸਮ ਦੁਆਰੇ ਗੂੰਜਦੇ ਗੁਰਮੁਖ ਅਭਿਆਸੀ ਜਨ ਇਸ ਲੋਕ ਵਿਖੇ ਬੈਠੇ ਵਿਚਰਦੇ ਭੀ ਸੁਣਦੇ ਹਨ ਅਤੇ ਗੁਰਪੁਰ ਲੋਕ ਵਿਖੇ ਜਾਇ ਸਮਾਇ ਕੇ ਭੀ ਸੁਣਦੇ ਹਨ। ਸੱਚ-ਖੰਡੀ ਅਨਹਦ ਅਖਾੜਿਆਂ ਦੀਆਂ ਕੀਰਤਨ ਧੁੰਨੀਆਂ, ਦਿੱਬ ਉਨਮਨੀ ਝੁਨਕਾਰ ਵਿਚ ਜੇਹੀਆਂ ਏਥੇ ਸੰਸਾਰ ਵਿਚ ਹੁੰਦਿਆਂ ਦਸਮ ਦੁਆਰ ਖੁਲ੍ਹਣ ਪੁਰ ਸੁਣੀਦੀਆਂ ਹਨ ਤੇਹੀਆਂ ਹੀ ਕਰਮ ਖੰਡ ਤੇ ਸਚ ਖੰਡ ਵਿਚ ਪਹੁੰਚਿਆਂ ਭੀ ਦਿਬ ਸਰੋਤੀ ਸਰਵਣਾਂ ਦੁਆਰਾ ਸੁਣਦੀਆਂ ਹਨ। ਏਹ ਪੰਚ ਦਿਬ ਸ੍ਰਿਸ਼ਤੀ ਸ੍ਰੇਸ਼ਟ ਸ਼ਬਦ ਇਹਨਾਂ ਪੰਜ ਭੂਤਕ ਕੰਨਾਂ ਦਾ ਵਿਸ਼ਾ ਨਹੀਂ। ਇਹ ਤਾਂ ਆਤਮ ਮਗਨੋਲਿਆਂ ਨੂੰ ਗਗਨੋਲਿਆਂ (ਦਸਮ ਦੁਆਰ) ਦਾ ਉਘਾੜ ਹੋਇਆਂ ਅਲੌਕਿਕ ਗੁੰਜਾਰ ਵਿਚ ਸੁਣਦੇ ਹਨ। ਤਾਂ ਕੀਆਂ ਗੱਲਾਂ ਕਥੀਆਂ ਨਹੀਂ ਜਾਂਦੀਆਂ। ਪਰ ਬਿਸਮਾਦ ਸੁਆਦ ਦੀ ਸਲਾਹੁਤਾ ਸਲਾਹੇ ਬਿਨਾ ਰਹਿਆ ਭੀ ਨਹੀਂ ਜਾਂਦਾ। ਅਨੰਦ ਤਾਂ ਬਿਸਮਾਦ ਸ਼ਬਦ ਸਰੋਤ ਰਸ ਦਾ ਚਾਖਿਆਂ ਸ੍ਰਵਣਾਖਿਆਂ ਹੀ ਆਉਂਦਾ ਹੈ, ਪਰੰਤੂ ਗੁਰਮਤਿ ਅਨਹਦ ਸ਼ਬਦ ਦੀ ਵਿਲੱਖਣਤਾ, ਬਿਚੱਖਣਤਾ, ਪੰਚੱਖਣਤਾ ਤਾਂ ਸਾਫ਼ ਪ੍ਰਗਟ ਪਾਹਾਰੇ ਜਾਪਦੀ ਹੈ। ਅਨਹਦ ਸ਼ਬਦ ਕੀ ! ਤੇ ਪੰਜ ਗਿਣਤੀਆਂ ਦੀ ਆਵਾਜ਼ਾਂ ਵਾਲਾ ਸ਼ਬਦ ਕੀ ! ਜਿਸ ਸ਼ਬਦ ਦੀ ਗੁੰਜਾਰ ਅਣਗਿਣਤ, ਬੇਸ਼ੁਮਾਰ ਦਿੱ ਧੁੰਨੀਆਂ ਵਾਲੀ, ਬੇਹਦ ਦਿੱਬ ਕੀਰਤਨ ਧੁੰਨੀਆਂ ਵਾਲੀ ਹੈ, ਸੋਈ ਕਹੀਐ ਅਨਹਦ ਸ਼ਬਦ ! ਉਹ ਪੰਜਾਂ ਦੀ ਗਿਣਤੀ ਵਿਚ ਕਿਵੇਂ ਆ ਸਕਦਾ ਹੈ। ਗੁਰਗੰਮ ਗਗਨ ਮੰਡਲਾਂ ਅੰਦਰ ਗੁਰਮਤਿ ਨਾਮ ਦਾ ਅਖੰਡ ਕੀਰਤਨੀ ਪੂਰਨ ਨਾਦ ਤਾਂ ਅਤਯੰਤ ਸ੍ਰੇਸ਼ਟ ਉਤਕ੍ਰਿਸ਼ਟ ਅਸਚਰਜ ਬਿਸਮਤਾ ਰਸ ਰਸਾਲੜਾ ਸੁਰਤੇ ਜਨਾਂ

ਦੀ ਸਾਵਧਾਨ ਸਰੋਤ ਅੰਦਰ ਆਇਆ ਹੈ। ਨਾਮ ਦਾ ਅਧਿਭੁਤ ਰਸੀਲੜਾ ਕੀਰਤਨ-ਨਾਦ ਪੰਚਸ਼ਬਦੀਆ ਅਨਹਦ ਕੀਰਤਨ ਗੁਰਮਤਿ ਅੰਦਰ ਵਿਧਾਨਿਆ ਪ੍ਰਮਾਨਿਆ ਜਾ ਸਕਦਾ ਹੈ। ਧੁਰੰਧਰੀ ਅੰਮ੍ਰਿਤ ਬਾਣੀ ਦੇ ਅਖੰਡ ਕੀਰਤਨ ਅਖਾੜੇ ਭੀ ਗੁਰਗੰਮ ਗਗਨ ਮੰਡਲਾਂ ਅੰਦਰ ਬੱਝੇ ਰਹਿੰਦੇ ਹਨ । ਪਰੰਤੂ ਖ਼ਾਸ ਪੰਜ ਗਿਣਤੀਆ ਕੋਈ ਅਨਹਦ ਸ਼ਬਦ ਦਸਮ ਦੁਆਰਿਓਂ ਅਪ੍ਰੰਪਰ ਨਹੀਂ ਸਰੋਦਤ ਹੋਇਆ (ਅਰਥਾਤ ਨਹੀਂ ਬਜਿਆ) ਸੁਣਿਆ ਪਰਵਾਨਿਆ ਗਿਆ । ਕਿਸੇ ਪੁੱਗ ਖਲੋਤੇ ਗੁਰਮੁਖ ਜਨ ਨੂੰ ਏਦੂੰ ਵਧ ਹਡਬੀਤਿਆ ਤਜਰਬਾ ਹੋਇਆ ਹੋਵੇ ਤਾਂ ਭਾਵੇਂ ਹੋਇਆ ਹੋਵੇ, ਪਰ ਨਿਜ ਪੇਖਿਆ ਚਾਖਿਆ ਨਜ਼ਰੀਂ ਆਇਆ ਦਸਣਾ ਦਰਸਾਉਣਾ ਹੀ ਪਰਮ ਸੁਚਿਆਰਤਾ ਹੈ । ਸੱਚ ਮੁੱਚ ਗੁਰਮੁਖ ਪੁਗ ਖਲੋਤੇ ਹਰਿ ਕੇ ਲੋਕ ਅਦਭੁਤ ਅਲੌਕਿਕ ਕੀਰਤਨ ਦਿੱਬਤਾ ਵਾਲੇ ਪੰਚ (ਸ੍ਰੇਸ਼ਟ) ਸ਼ਬਦੀਏ ਪੂਰਨ ਨਾਦ ਦੇ ਅਨਹਦ ਧੁਨ ਬਜੰਤਰੀ ਅਚਰਜ ਬਿਸਮਾਦ ਵਿਚ ਪੂਰਨ ਨਿਰਯੋਗ ਪਾਰਬ੍ਰਹਮ ਸੰਗ ਕੇਲ ਕਰਦੇ ਰਹਿੰਦੇ ਹਨ। ਸੰਤ ਜਨਾਂ ਦਾ ਅਨਹਦ ਕੀਰਤਨ ਕੇਲੰਤੀਆ ਭਵਨ ਸਚੜਾ ਸੁਖ ਸਹਜ ਆਨੰਦ ਭਵਨ ਹੈ। ਇਥੇ ਬੈਠੜੇ ਤਿਥੇ ਦੀ ਪਹੁੰਚ ਵਾਲੇ ਸੰਤ ਜਨਾਂ ਅਤੇ ਤਿਥੇ ਵਸੰਦੜੇ ਭਗਤ-ਕੇ-ਲੋਅਲਿਆਂ (ਕ੍ਰਮ ਖੰਡ ਤੇ ਸਚ ਖੰਡ ਵਿਚ ਵਸਣਹਾਰੇ ਭਗਤ ਜਨਾਂ ਦੇ ਕਈ ਲੋਕਾਂ) ਦਾ ਕੀਰਤਨ ਕੇਲ ਕਲੋਲ ਸੰਗਮੀ ਸਤਿਸੰਗ ਮੰਡਲ ਅਪਾਰ ਮਹਿਮਾ ਮਈ ਵਿਲੱਖਣਤਾ ਵਾਲਾ ਹੈ, ਤਿਥੇ (ਈਹਾਂ ਊਹਾਂ—ਲੋਕ ਪਰਲੋਕ ਵਿਚ) ਰੋਗ ਸੋਗ,ਜਨਮ ਮਰਨ ਤੀਨ ਕਾਲ ਭੀ ਨੇੜੇ ਨਹੀਂ ਆਉਂਦਾ, ਊਹਾਂ (ਉਥੇ) ਕੇਵਲ ਨਾਮ ਦਾ ਹੀ ਸਿਮਰਨ ਕੀਰਤਨ ਅਨਹਦ ਅਖੰਡਾਕਾਰ ਧੁਨੀ ਵਿਚ ਹੁੰਦਾ ਰਹਿੰਦਾ ਹੈ। ਪਰ ਉਸ ਅਦਭੁਤ ਬਿਸਰਾਮ-ਅਸਥਾਨ ਨੂੰ ਵਿਰਲੇ ਜੀਵਨ-ਮੁਕਤ, ਮਾਇਆ ਅਤੀਤ ਗੁਰਮੁਖ ਜੋਗੀ ਜਾਗਦੇ ਹੀ ਪਾਉਂਦੇ ਹਨ। ਤਿਤ ਪਦ ਪੁਗਿਆਂ ਦਾ ਭੋਜਨ ਭਾਉ ਕੀਰਤਨ ਅਧਾਰ ਹੀ ਹੁੰਦਾ ਹੈ।

ਦਸਮ ਦੁਆਰਿਓਂ ਪਾਰ ਪਰੰਦੜੇ ਤੇ ਸਚ ਖੰਡ ਦੀ ਹਾਜ਼ਰਾ ਹਜ਼ੂਰੀ ਵਿਚ ਨਿਰੰਕਾਰ ਦੇ ਨਿਕਟ ਵਸੰਦੜੇ ਭਗਤ ਜਨਾਂ ਦਾ ਬੇਅੰਤ ਬੇਸ਼ੁਮਾਰ ਸਮੇਂ ਲਈ ਨਿਹਚਲ ਆਸਨ ਰਹਿੰਦਾ ਹੈ। ਇਸ ਨਿਹਚਲ ਆਸਨੇ ਅਰੂੜ੍ਹਤ ਹੋਇਆ ਸੁਰਤਾਰੀ ਜਨ ਫਿਰ ਨਾ ਡਿਗਦਾ ਹੈ, ਨਾ ਡੋਲਦਾ ਹੈ, ਨਾ ਇਹ ਨਿਹਚਲ ਆਸਣ ਆਪਣੀ ਨਿਹਚਲਤਾ ਤੋਂ ਚਲਾਇਮਾਨ ਹੁੰਦਾ ਹੈ। ਨਾ ਇਹ ਨਿਹਚਲ ਆਸਨੀਆ ਕਤਹੂੰ ਧਾਵੰਦਾ ਹੈ। ਪ੍ਰੰਤੂ ਗੁਰੂ ਪ੍ਰਸਾਦ ਕਰਿ ਕੋਈ ਵਿਰਲਾ ਹੀ ਇਸ ਨਿਹਚਲ ਆਸਨੀ ਮਹਲ ਨੂੰ ਪਾਉਂਦਾ ਹੈ। ਤਿਥੇ ਭ੍ਰਮ, ਭੈ, ਮਾਇਆ-ਜਾਲ ਦਾ ਨਮੂਦ ਨਹੀਂ ਰਹਿੰਦਾ। ਇਹਨਾਂ ਫੁਰਨਿਆਂ ਤੋਂ ਉਥੇ ਉੱਕੀ ਹੀ ਅਫੁਰਤਾ ਹੁੰਦੀ ਹੈ ਅਤੇ ਇਸੇ ਅਫੁਰਤ ਅਚਲ ਸਮਾਧੀ ਵਿਚ ਕੇਵਲ ਕਿਰਪਾਲ ਪ੍ਰਭੂ ਅਕਾਲ

ਹੀ ਅਕਾਲ ਅਖੰਡ ਦਰਸ ਜਮਾਲ ਜਲਵਨ ਹੀ ਜਲਵਨਾਉਂਦਾ ਰਹਿੰਦਾ ਹੈ, ਜਿਸ ਦਾ ਕੋਈ ਅੰਤ ਪਾਰਾਵਾਰ ਨਹੀਂ ਪਾ ਸਕਦਾ। ਉਸ ਦਾ ਨਿਰਾ-ਆਕਾਰ ਅਤੇ ਸਾਕਾਰ ਹੋਣਾ ਅਤੇ ਨਿਰਪਾਸਾਰ ਗੁਪਤ ਗੈਣਾਰ ਹੋਣਾ ਅਤੇ ਪ੍ਰਗਟ ਪਹਾਰੜਾ ਪਾਸਾਰ ਪਸਾਰਣਾ ਉਸ ਦੇ ਆਪਣੇ ਅਖ਼ਤਿਆਰ ਵਿਚ ਹੈ—

ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥

[ਗੋਂਡ ਮ: ੫, ਪੰਨਾ ੮੬੩

ਗੁਰਮੁਖ ਨਾਮ ਨਿਰਬਾਣ ਪਦ ਲੀਣੇ ਨਾਮ-ਰਸਕ ਵੈਰਾਗੀਆਂ ਨੂੰ ਬੇਅੰਤ ਦਾ ਅੰਤ ਲੈਣ ਦੇ ਖਲਜਗਣ ਵਿਚ ਪੈਣ ਦਾ ਕੋਈ ਸਰੋਕਾਰ ਨਹੀਂ। ਓਹਨਾਂ ਦੇ ਅੰਤਰ ਜੋ ਅਹਿਨਿਸ ਰਸ-ਜੋਤਿ ਵਿਚ ਅਹਲਾਦੀਆ ਹਰਿ ਹਰਿ ਸੁਆਦ ਬਣਿਆ ਰਹਿੰਦਾ ਹੈ, ਇਸ ਕਰਕੇ ਓਹਨਾਂ ਦੀ ਸਦਰਸ ਲਿਵ-ਧਿਆਨ-ਦ੍ਰਿਸ਼ਟੀ ਸੁਰਤਿ ਸੋ-ਦਰੋਂ ਹੋਰ ਪਾਸੇ ਹੋਰਤ ਵਲ ਝਮਕਦੀ ਹੀ ਨਹੀਂ। ਓਹਦਾ ਬਿਸਮਾਦ ਅਚਰਜ ਅਤੇ ਅਕਥਨੀਯ ਹੁੰਦਾ ਹੈ ਜਿਸ ਦੀ ਮਿਤ ਮਹਿਮਾ ਓਹਨਾਂ ਪਾਸੋਂ ਆਪੇ ਹੀ ਕਹੀ ਕਥੀ ਨਹੀਂ ਜਾਂਦੀ, ਜੈਸਾ ਕਿ ਇੰਨ ਬਿੰਨ ਇਸ ਅਗਲੇ ਗੁਰਵਾਕ ਤੋਂ ਸਿਧ ਹੁੰਦਾ ਹੈ—

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥੧॥
ਸੂਖ ਸਹਜ ਆਨੰਦ ਭਵਨ ॥
ਸਾਧ ਸੰਗਿ ਬੈਸਿ ਗੁਣ ਗਾਵਹਿ
ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥
ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥
ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥
ਤਾ ਕਾ ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥
ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥

[ਰਾਮਕਲੀ ਮ: ੫, ਪੰਨਾ ੮੮੮-੮੯

ਜੀਵਨ ਮੁਕਤਿ ਗੁਰਮੁਖ ਮੁਕਤੀਸ਼ਰਾਂ ਦਾ ਮੁਕਤਿ ਦੁਆਰ ਸੱਚ ਖੰਡੀ ਅਨਹਦ ਝੁਨਕਾਰੀਆ ਸਦ ਸਦੀਵੀ ਬੈਕੁੰਠ ਵਾਸਾ ਹੈ। ਓਹ ਸੰਸਾਰ ਵਿਚ ਰਹਿੰਦੇ ਹੋਏ ਭੀ ਬੈਕੁੰਠ-ਵਾਸੀ ਰਹਿੰਦੇ ਹਨ। ਓਹਨਾਂ ਦੀ ਸੰਸਾਰਾਕਾਰ ਬਿਰਤੀ ਹੀ ਨਹੀਂ ਰਹਿੰਦੀ, ਓਹ ਤਾਂ ਸਦਾ ਨਿਰਭੈ ਕੇ ਘਰ ਦਰਿ ਦਸਮ ਦੁਆਰ ਵਿਖੇ ਸਹਜ

ਸਮਾਧਤ ਹੋਏ ਸਦਾ ਕੀਰਤਨ ਤੂੰਗੀ ਤੂਰੀਆਂ ਦੇ ਬਜੰਤ੍ਰੀ ਹੀ ਬਣੇ ਰਹਿੰਦੇ ਹਨ। ਜਿਥੇ ਅਖੰਡਾਕਾਰ ਅਨਹਦ ਝੁਨਕਾਰ ਦਾ ਅਕਥਨੀਯ ਬਿਸਮ ਰਸ ਭਰਪੂਰ ਰਹਿੰਦਾ ਹੈ। ਇਹ ਸਭ ਜ਼ਹੂਰਾ ਗੁਰਮਤਿ ਨਾਮ ਸਿਮਰਨ ਕਲਾ-ਕਮਾਈ ਦਾ ਅੰਕੂਰਾ ਹੀ ਹੁੰਦਾ ਹੈ। "ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ"[1]। ਐਸੇ ਸਿਮਰਨ ਬਾਝੋਂ ਤੱਤ ਗੁਰਮਤਿ ਮੁਕਤਿ ਪਦ ਪ੍ਰਾਪਤ ਨਹੀਂ ਹੁੰਦਾ। ਤਾਂ ਤੇ ਐਸਾ ਸਿਮਰਨ ਖਿਨ ਖਿਨ ਅੰਤਰਿ ਪਰੋਈ ਰਸ-ਭੋਈ ਹੀ ਰਖਣਾ ਚਾਹੀਦਾ ਹੈ। ਯਥਾ ਗੁਰਵਾਕ—

> ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ ਨਹੀ ਸੰਸਾਰਿ ॥
> ਨਿਰਭਉ ਕੈ ਘਰਿ ਬਜਾਵਹਿ ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥੧॥
> ਐਸਾ ਸਿਮਰਨੁ ਕਰਿ ਮਨ ਮਾਹਿ ॥
> ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ ਰਹਾਉ ॥

[ਰਾਮਕਲੀ ਕਬੀਰ ਜੀਉ, ਪੰਨਾ ੯੭੧

---

[1]ਸੁਖਮਨੀ ਮ: ੫,੭॥੧॥ ਪੰਨਾ ੨੬੩

# ੧੩

# ਜੋਤਿ ਪ੍ਰਕਾਸ਼ ਦਾ ਪਹਿਲਾ ਝਲਕਾ

ਖਿਨ ਖਿਨ ਸਿਮਰਨ ਕਮਾਈਆਂ ਕਰਨ-ਹਾਰਿਆਂ ਦੇ ਰਿਦੰਤਰ ਰਸ ਜੋਤਿ ਕਿਰਣੀ ਚਰਨ ਕੰਵਲਾਂ ਦਾ ਪ੍ਰਤਿਬਿੰਬਤੀ ਪ੍ਰਭਾਵ ਪ੍ਰੀਤਮ ਪ੍ਰਮਾਤਮਾ ਦੇ ਮਿਲਾਪ ਦਾ ਪਹਿਲਾ ਪੈਂਤਰਾ ਬੱਝਦਾ ਹੈ। ਜੋਤਿ-ਪ੍ਰਕਾਸ਼ ਦਾ ਪਹਿਲਾ ਪ੍ਰਚੰਡ ਝਲਕਾ ਏਸ ਗੱਲ ਦਾ ਪੇਸ਼-ਖ਼ੇਮਾ ਹੁੰਦਾ ਹੈ ਕਿ ਪ੍ਰੀਤਮ ਵਾਹਿਗੁਰੂ ਦਾ ਦਰਸ-ਮਿਲਾਵਾ ਹੁਣੇ ਹੋਣਾ ਹੈ। ਜਗਜੀਵਨ ਦੀ ਜਗ ਮਗ ਜੋਤਿ ਦੇ ਪ੍ਰਚੰਡ (ਪ੍ਰਗਟ) ਹੋਣ ਸਾਰ ਹੀ ਸਚਖੰਡੀ ਕੀਰਤਨ-ਅਖਾੜਿਆਂ ਦੇ ਪੰਚ ਪਰਵਾਨ ਪੰਚ ਪਰਧਾਨ ਪੁਗ ਖਲੋਤੇ ਸਖੇ ਸਖੀ ਜਨਾਂ ਦੇ ਆਨੰਦ ਮੰਗਲੀ ਅਨਹਦ ਸੋਹਲਿਆਂ ਦੀਆਂ ਝੁਨਕਾਰ-ਵਧਾਈਆਂ ਵਜਦੀਆਂ ਸੁਣਾਈ ਦੇਣ ਲਗ ਪੈਂਦੀਆਂ ਹਨ, ਜਿਸ ਦੀ ਬਿਸਮ ਬਿਨੋਦੀ ਮਹਿਮਾ ਅਤਿ ਅਪਰ ਅਪਾਰ ਹੈ। ਯਥਾ ਗੁਰਵਾਕ—

ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥੨॥
ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥੩॥
ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ ॥
ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

[ਆਸਾ ਮ: ੫, ਪੰਨਾ ੩੭੫

ਸਚ ਮੁਚ ਸੁਹਾਗ ਭਾਗ ਦੀ ਪਹਿਲੀ ਰਾਤ ਬੜੀ ਹੀ ਸੁਹਾਵੀ ਅਤਿ ਰਸ ਰਾਵੀ ਹੁੰਦੀ ਹੈ। ਪ੍ਰੀਤਮ ਰਾਉ ਰੂਪੀ ਸੁਹਾਗ ਭਾਗ ਪ੍ਰਾਪਤ ਹੋਣ ਸਾਰ ਹੀ ਅਰਸ਼ੋਂ ਕੁਰਸੋਂ ਸੁਹਾਗ ਸੋਹਿਲੇ ਗਾਵੀਦੇ ਸੁਣਾਈ ਦੇਣ ਲਗ ਪੈਂਦੇ ਹਨ। ਪੁਗ ਖਲੋਤੇ ਪੰਚ ਜਨਾਂ ਦੇ ਅਣਗਿਣਤ ਪਰਵਾਰ ਦਲ ਇਸ ਨਵਲ ਸੁਹਾਗ ਦੀਆਂ ਵਧਾਈਆਂ ਅਤਿ ਬਿਸਮ ਅਨੰਦੀ ਕੀਰਤਨ ਮੰਗਲ ਧੁਨੀਆਂ ਵਿਚ ਦਿੰਦੇ ਸੁਣਦੇ ਹਨ। ਕਿਉਂਕਿ ਕਾਇਆਂ ਨਗਰ ਗੜ੍ਹ ਅੰਤਰੀ ਅਤੇ ਪੁਰ ਗਗਨੰਦਰੀ ਪਾੜਾ ਮਿਟ ਜਾਂਦਾ ਹੈ, ਅਨਹਦ ਮੰਡਲੀ ਪੁਲਾੜ ਦਾ ਉਘਾੜ ਹੋ ਜਾਂਦਾ ਹੈ। ਜੋਤਿ ਰਸ ਅਮਿਉ ਧਾਰਾ ਦੀ ਨਿੱਝਰ ਝਰੇਂਦੀ ਹੰਸਲੀ ਦਸਮ ਦੁਆਰ ਅਤੇ ਪੁਰ ਗਗਨਾਰ ਦੇ ਵਿਚਕਾਰ ਅਜਿਹੀ ਸਰਸ਼ਾਰ ਹੋ ਕੇ ਵਗ ਤੁਰਦੀ ਹੈ ਕਿ ਹਦ-ਬੰਨਿਆਂ ਦੇ ਕੜ ਪਾਟ ਜਾਂਦੇ ਹਨ। ਅਥਾਹ ਰਸ ਜੋਤਿ ਅਮੀ ਸਰੋਵਰ ਛਲਕਾਂ ਮਾਰ ਉਠਦਾ ਹੈ

ਅਤੇ ਪੁਰ ਗਗਨੰਦਰੀਂ ਹੀ ਸਾਚਾ ਵਾਸਾ ਹੋ ਜਾਂਦਾ ਹੈ। ਪੁਗ ਖਲੋਤੇ ਜੋਤੀ ਜੋਤਿ ਮੀਕੇ ਨਿਜ ਭਗਤਾਂ ਦੇ ਅਮਰੀ ਨਿਵਾਸ ਲਈ ਭਗਤ ਵਛਲ ਵਾਹਿਗੁਰੂ ਨੇ ਅਜ਼ਲ (ਸਦਾ) ਤੋਂ ਹੀ ਸਦਾ ਨਿਰਮਾਇਲ ਅਸਥਿਰ ਥਾਨ ਆਪੇ ਆਪਿ ਉਪਾਇ ਦਿਤਾ ਹੋਇਆ ਹੈ, ਜਿਥੇ ਕਿ ਉਹ ਆਪਣੇ ਨਵਲ ਸੁਹਾਗਵੰਤੇ ਸੋਭ ਸਥਾਨੀ ਸੰਤਾਂ ਭਗਤਾਂ ਨੂੰ ਸੱਚੀ ਬੈਠਕ ਬੈਸਾਇ ਦਿੰਦਾ ਹੈ। ਇਹ ਸਾਰਾ ਮਰਤਬਾ ਨਾਭ ਅਸਥਾਨੀ ਅਭ ਅੰਦਰੀ ਜੋਤਿ ਵਿਗਾਸੀ ਅਭਿਆਸੀ ਜਨ ਨੂੰ ਅੰਦਰਿ ਹੀ ਕਾਇਆਂ ਕੋਟ ਗੜ੍ਹ ਹਟ ਪਟਣੀ ਤਾੜੀ ਲਾਇ ਬੈਠਿਆਂ ਹੀ ਪ੍ਰਾਪਤ ਹੋ ਜਾਂਦਾ ਹੈ। ਆਤਮ ਜੋਤਿ ਕਣੀ ਮਈ ਸੱਚੀ ਵਥ ਦੀ ਸੰਮ੍ਹਾਲ ਪਹਿਲਾਂ ਜੀਅ ਨਾਲਿ ਸਜ ਧਜੀ ਕਾਇਆਂ ਰੂਪੀ ਹਟੜੀ ਦੇ ਅੰਤਰਗਤਿ ਹੀ ਹੋ ਜਾਂਦੀ ਹੈ। ਭੀਤਰ ਜੜੇ ਬੱਜਰ ਕਪਾਟ.ਜੋ ਜਾਣੀ ਜਾਣ ਅੰਤਰਜਾਮੀ ਪਰਮਾਤਮਾ ਨੇ ਆਪੇ ਜੜੇ ਸਨ,ਉਸ ਨੂੰ ਆਪ ਹੀ ਗੁਰ ਸ਼ਬਦ ਕਲਾ ਵਰਤਾਇ ਖੋਲ੍ਹਾਇ ਦਿੰਦਾ ਹੈ। ਕਪਾਟ ਖੁੱਲ੍ਹਣ ਦੀ ਦੇਰ ਹੈ ਕਿ ਸ਼ਬਦ ਸੁਰਤੀਸ਼ਰ ਦੀ ਰੂਹ ਆਤਮਾ ਅਖੰਡ ਅਪਾਰ ਜੋਤਿ ਉਘਾੜ ਮੰਡਲਾਂ ਵਿਖੇ ਜਾ ਖੇਡਦੀ ਹੈ। ਕਰਤੇ ਪੁਰਖ ਨੇ ਕੈਸੀ ਲੀਲ੍ਹਾ ਲਲਤ ਖੇਡ ਉਪਾਈ ਹੈ। ਕੋਟ ਗੁਫਾ ਅੰਦਰਿ ਨਉਂ ਘਰ ਨਿਜ ਹੁਕਮ ਰਜ਼ਾਇ ਅਨੁਸਾਰੁ ਹੀ ਥਾਪ ਦਿਤੇ ਹਨ, ਜਿਨ੍ਹਾਂ ਤੋਂ ਪਾਰ ਪਇਆਂ ਹੀ ਦਸਵੇਂ ਦੁਆਰ ਦਾ ਉਘਾੜ ਹੁੰਦਾ ਹੈ। ਜਿਸ ਦਸਮ ਦੁਆਰ ਦੇ ਖੁੱਲ੍ਹਿਆਂ ਹੀ ਅਲਖ ਅਪਾਰੀ ਪੁਰਖ ਨਿਰੰਕਾਰ ਦਾ ਦਰਸ਼ਨ ਦੀਦਾਰ ਹੁੰਦਾ ਹੈ। ਇਹ ਅਲਖ ਅਧਾਰੀ ਲਖਉਨੀ ਉਹ ਆਪੇ ਹੀ ਲਖਾਉਂਦਾ ਹੈ। ਇਸ ਕਾਇਆਂ ਰੂਪੀ ਕਲਪ ਬਿਰਛ ਦੇ ਅੰਮ੍ਰਿਤ ਫਲ ਭੁੰਚਣਹਾਰੇ ਹੰਸ ਅਵਤੰਸੀ ਸਰੇਸ਼ਟ ਸੰਤ ਜਨ ਪੰਛੀ ਅੰਤਰਗਤਿ ਕੇਲ ਕਰੰਤੇ ਹੀ ਗਗਨ ਉਡਾਰੀ ਲਾਂਵਦੇ ਹਨ। ਮਾਇਆ ਚਿਤ੍ਰ ਬਚਿਤ੍ਰ ਬਿਮੋਹਨੀ-ਬਿਖ ਸੰਸਾਰ ਵਲ ਉਡ ਕੇ ਨਹੀਂ ਧਾਵੰਦੇ, ਸਗੋਂ ਇਹ ਹੰਸਲੇ ਗੁਰਮੁਖ ਜਨ ਅੰਤਰਗਤਿ ਹੀ ਸਹਜ ਰੰਗ ਰਾਵੰਦੇ ਹੋਏ ਹਰਿ ਗੁਣ ਗਾਵੰਦੇ ਰਹਿੰਦੇ ਹਨ ਅਤੇ ਨਾਮ ਰਤਨ ਚੋਗ ਦਾ ਅੰਮ੍ਰਿਤ ਰਸ ਭੋਜਨ ਪਾਵੰਦੇ (ਭੁੰਚਦੇ) ਰਹਿੰਦੇ ਹਨ। ਏਥੇ ਅਜਿਹੇ

**ਜੋਤਿ ਝਲਕਾਰੇ ਦਾ ਅਦਭੁਤ ਨਜ਼ਾਰਾ**

ਝਿਲਮਿਲ ਝਲਕਣੇ ਪ੍ਰਕਾਸ਼ ਦਾ ਉਜਿਆਰਾ ਹੋਇ ਆਵੰਦਾ ਹੈ, ਜਿਸ ਦੇ ਚਾਨਣ ਚਮਕਾਰ ਸਾਹਮਣੇ ਨਾ ਕੋਈ ਚੰਦ ਨ ਤਾਰਾ ਤਾਬ ਲਿਆ ਸਕਦਾ ਹੈ, ਨਾ ਕੋਈ ਸੂਰਜ ਕਿਰਣ ਚਮਕਾਰਾ ਆਪਣੀ ਚਮਕ ਚਮਕਾ ਸਕਦਾ ਹੈ, ਨਾ ਕੋਈ ਬਿਜਲ-ਗੈਣਾਰੀ ਲਿਸ਼ਕਾਰਾ ਆਪਣੀ ਲਿਸ਼ਕ ਲਿਸ਼ਕਾ ਸਕਦਾ ਹੈ। ਸਭ ਚੰਦ ਤਾਰੇ ਸੂਰਜ ਬਿਜਲ ਗੈਣਾਰੇ ਏਸ ਦੇ ਸਾਹਮਣੇ ਮਾਤ ਹਨ। ਇਸ ਝਿਲਮਿਲਕਾਰੀ ਜੋਤਿ ਚਾਨਣੇ ਦੀ ਮਹਿਮਾ ਕਹੀ ਨਹੀਂ ਜਾਂਦੀ, ਅਤਿਸੈ ਕਰਕੇ ਅਕੱਥ ਹੈ। ਇਸ ਦੀ ਚਿਹਨ ਲਖਣੀ ਉਪਮਾ ਕਿਸੇ ਭੀ ਦ੍ਰਿਸ਼ਟਮਾਨ ਨਜ਼ਾਰੇ ਨਾਲਿ ਨਹੀਂ ਦਿਤੀ ਜਾ

ਸਕਦੀ । ਬਸ, ਪੇਖਾ ਹੀ ਪਰਮਾਣ ਹੈ। ਘਟੰਤਰੋਂ ਪਸਰੀ ਕਿਰਣ ਜੋਤਿ ਦਾ ਉਜਿਆਰਾ ਸ਼ਾਰੇ ਨਭ ਪੁਲਾੜ ਅੰਦਰ ਛਾ ਜਾਣ ਪਰ ਅਨਹਦ ਰੁਣ-ਝੁਣਕਾਰ ਧੁੰਨਿ ਨਿਰਭਉ ਕੈ ਘਰਿ ਵਜਦੀ ਸੁਣੀਂਦੀ ਹੈ। ਇਹ ਬਿਧਿ-ਬਣਤ ਦਇਆਰ ਦਾਤਾਰ ਪ੍ਰਭ ਆਪਿ ਬਣਾਉਂਦਾ ਹੈ। ਅਨਹਦਿ ਵਾਜੇ ਵਜਣ ਪਰ ਸਾਰੇ ਭ੍ਰਮ ਭਉ ਭਾਗ ਜਾਂਦੇ ਹਨ ਅਤੇ ਸਾਰੀ ਕੁਦਰਤਿ ਅੰਦਰਿ ਕਾਦਰ ਪ੍ਰਭੂ ਦੀ ਪ੍ਰਭਤਾ ਹੀ ਚਾਰ ਚੁਫੇਰੇ ਸੁਭਾਇਮਾਨ ਹੋ ਰਹੀ ਹੁੰਦੀ ਹੈ। ਰਚਨਹਾਰ ਦੀ ਜੋਤਿ ਜਗਮਗੀ ਇਸ ਰਚਾਈ ਰਚਨਾ ਨੂੰ ਕਿਸੇ ਦਰ ਸੋਹੰਦੜੇ ਦਰਿ ਗੁਣ-ਗਾਵੰਦੜੇ ਗੁਰਮੁਖ ਜਨ ਨੇ ਹੀ ਜਾਤਾ ਹੈ। ਓਹਨਾਂ ਨੇ ਆਦਿ ਨਿਰੰਜਨ ਨਿਰੰਕਾਰ ਤੋਂ ਬਿਨਾਂ ਕਿਸੇ ਹੋਰ ਦੂਤੀ ਪਦਾਰਥ ਨੂੰ ਆਪਣੀ ਨਿਗਾਹ ਅੰਦਰਿ ਨਹੀਂ ਲਿਆਂਦਾ। ਏਕੰਕਾਰ ਹੀ ਓਹਨਾਂ ਦੇ ਮਨ ਵਿਖੇ ਸਦੀਵ ਰਵਿ ਰਹਿਆ ਹੁੰਦਾ ਹੈ। ਏਕੰਕਾਰ ਹੀ ਦ੍ਰਿਸ਼ਟੀ ਆਵੰਦਾ ਹੈ। ਏਕੈ ਦਾ ਦ੍ਰਿਸ਼ ਦਰਸਾਰ ਹੀ ਓਹਨਾਂ ਨੂੰ ਭਾਵੰਦਾ ਹੈ। ਇਹ ਨਜ਼ਾਰਾ ਸਾਰੇ ਹਉਮੈ ਗਰਬ ਗੁਬਾਰ ਨੂੰ ਗਵਾਵਣਹਾਰਾ ਅਤੇ ਸਾਰੀ ਭਰਮ ਦੀ ਕਾਈ ਨੂੰ ਮਿਟਾਵਣਹਾਰਾ ਹੈ। ਯਥਾ ਗੁਰਵਾਕ—

ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥
ਅੰਦਰਿ ਕੋਟ ਛਜੇ ਹਟਨਾਲੇ ॥ ਆਪੇ ਲੇਵੈ ਵਸਤੁ ਸਮਾਲੇ ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰਸਬਦੀ ਖੋਲਾਇਦਾ ॥੨॥
ਭੀਤਰਿ ਕੋਟ ਗੁਫਾ ਘਰ ਜਾਈ ॥ ਨਉ ਘਰ ਥਾਪੇ ਹੁਕਮਿ ਰਜਾਈ ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥ ......
ਪੰਖੀ ਪੰਚ ਉਡਰਿ ਨਹੀ ਧਾਵਹਿ ॥
ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥੭॥
ਝਿਲਿਮਿਲਿ ਝਿਲਕੈ ਚੰਦੁ ਨ ਤਾਰਾ ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥
ਪਸਰੀ ਕਿਰਣਿ ਜੋਤਿ ਉਜਿਆਲਾ ॥ ਕਰਿ ਕਰਿ ਦੇਖੈ ਆਪਿ ਦਇਆਲਾ ॥
ਅਨਹਦ ਰੁਣਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥
ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥
ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥੧੧॥

[ਮਾਰੂ ਮ: ੧ ਦਖਣੀ, ਪੰਨਾ ੧੦੩੩-੩੪

ਨਉ ਦਰਵਾਜੇ ਸੰਪੰਨ ਕਾਇਆਂ ਕੋਟ ਦੇ ਦਸਮ ਦੁਆਰ ਗੁਪਤ ਰਖ, ਦਰਵਾਜੇ ਦੇ ਮੂਹਰੇ ਬਜਰ ਕਪਾਟ ਜੋ ਜੜੇ ਹੋਏ ਹਨ, ਉਹ ਕੇਵਲ ਗੁਰਪ੍ਰਸਾਦਿ ਕਰਿ ਪ੍ਰਾਪਤ ਹੋਏ ਅਤੇ ਦ੍ਰਿੜ੍ਹਤਾ ਕਰਿ ਕਮਾਤੇ ਗੁਰ ਸ਼ਬਦ ਦੁਆਰਾ ਹੀ ਖੁਲ੍ਹਦੇ ਹਨ, ਜਿਨ੍ਹਾਂ ਦੇ ਖੁਲ੍ਹਣ ਸਾਰ ਧੁਰ ਦਰਗਾਹੀ ਅਨਹਦ ਬਾਜੇ ਸੁਨਣ ਲਗ ਪੈਂਦੇ ਹਨ। ਗੁਰ ਸ਼ਬਦ ਲਿਵਤਾਰ ਦੇ ਆਧਾਰ ਆਪੇ ਹੀ ਸੁਣਾਈ ਦੇਂਦੇ ਹਨ। ਜਿਸ ਗੁਰਮੁਖ ਜਨ ਨੂੰ ਇਹ ਸੁਣਾਈ ਦਿੰਦੇ ਹਨ ਤਿਸ ਦੇ ਘਟ ਅੰਤਰਿ ਚਾਨਣਾ ਹੀ ਚਾਨਣਾ ਜਗਮਗਿਆ ਹੁੰਦਾ ਹੈ ਅਤੇ ਜੋਤੀ ਸਰੂਪ ਵਾਹਿਗੁਰੂ ਦਾ ਪਰਤੱਖ ਮਿਲਾਵਾ ਹੋਇਆ ਹੁੰਦਾ ਹੈ। ਗੁਰਮਤਿ ਭਗਤਿ ਕਮਾਈ ਦੁਆਰਾ ਹੀ ਇਹ ਦਰਸ-ਮਿਲਾਵਾ ਹੁੰਦਾ ਹੈ। ਯਥਾ ਗੁਰਵਾਕ—

ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥

[ਰਾਮਕਲੀ ਕੀ ਵਾਰ ਮ: ੩, ਪੰਨਾ ੯੫੪

ਅਨਹਦ ਸ਼ਬਦ ਕਲਾਧਾਰੀਆ,ਆਨੰਦ ਸਹਿਜਧਾਰੀਆ ਗੁਰਮੁਖਾਂ ਦੇ ਦਸਮ ਦੁਆਰੜੇ ਸਹਿਜ ਸੁਹੇਲਾ ਹੀ ਵਜਦਾ ਰਹਿੰਦਾ ਹੈ। ਉਹ ਸਖਾ ਸਜਨਾਂ ਸਬੰਧੀਆਂ ਕੁਟੰਬੀਆਂ ਸੰਗਿ ਹੇਲ ਮੇਲ ਰਖਦੇ ਹੋਏ ਭੀ ਆਤਮ ਔਜ, ਰੰਗ ਮਸਤੌਜ, ਸ਼ਬਦ ਆਨੰਦ ਮਉਜ ਅੰਦਰ ਸਦਾ ਕੇਲ ਕਰਦੇ ਰਹਿੰਦੇ ਹਨ ਅਤੇ ਸਹਿਜ ਗੁਫਾ ਮਹਿ ਤਾੜੀ ਲਾਈ ਰਖਦੇ ਹਨ। ਓਹਨਾਂ ਦਾ ਸਮਾਧ-ਸੰਘਾਸਣੀ ਆਸਣ ਊਚ ਸਵਾਰਿਆ ਰਹਿੰਦਾ ਹੈ। ਧੰਨ ਜਨਮ ਉਸ ਦਾ ਹੈ ਜੋ ਫਿਰਿ ਘਿਰਿ ਆਪਣੇ ਗ੍ਰਹਿ ਮਹਿ ਆ ਗਿਆ ਹੈ। ਉਸ ਨੇ ਜੋ ਲੋੜੀਂਦਾ ਸੋ ਪਾ ਲਿਆ ਹੈ। ਓਹ ਸਹਿਜ ਸੰਤੁਸ਼ਟ ਹੋਇ ਗਿਆ ਹੈ ਅਤੇ ਸਦਾ ਤ੍ਰਿਪਤਿ ਅਘਾਏ ਰਹਿਆ ਹੈ। ਸਤਿਗੁਰੂ ਨੇ ਉਸ ਨੂੰ ਅਨਭਉ ਪੁਰਖ ਦਾ ਦਰਸ਼ਨ ਕਰਾਇ ਦਿਤਾ ਹੈ। ਯਥਾ ਗੁਰਵਾਕ—

ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥੧॥
ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ ਸੋਈ ਪਾਇਆ ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ
ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥

[ਮਾਝ ਮ: ੫, ਪੰਨਾ ੯੭

# ੧੪

# ਦਸਮ ਦੁਆਰ–ਉਘਾੜ

ਗੁਰਮਤਿ-ਸ਼ਬਦ-ਸੁਰਤ-ਮਾਰਗੀ ਅਭਿਆਸੀ ਗੁਰਮੁਖਿ ਜੋਗੀ ਜਾਗਦੇ ਸੰਨਿਆਸੀ ਗ੍ਰਿਹਸਤ ਉਦਾਸੀ, ਜਿਨ੍ਹਾਂ ਦਾ ਇਹ ਸਹਿਜ ਯੋਗ ਹੈ, ਉਨ੍ਹਾਂ ਨੂੰ ਆਨਮਤ ਮਾਰਗੀ ਹਠ ਯੋਗ ਦੇ ਖਲਜਗਣ ਵਿਚ ਪੈਣ ਦੀ ਲੋੜ ਨਹੀਂ। ਹਠ ਯੋਗੀਆਂ ਦੀਆਂ ਨਿਰਣੇ ਕੀਤੀਆਂ ਇੜਾ ਪਿੰਗਲਾ ਸੁਖਮਨਾ ਨਾੜੀਆਂ ਦਾ ਸੰਗਮ ਨਿਵਾਸ ਸੁਤੇ ਸਹਿਜੇ ਹੀ ਸੁਰਤਿ ਸ਼ਬਦ ਅਭਿਆਸ ਕਮਾਈ ਦੁਆਰਾ ਇਕ ਥਾਉਂ ਆਣ ਹੁੰਦਾ ਹੈ ਅਤੇ ਆਪੇ ਹੀ ਸਹਿਜ ਰਸ ਵੇਗ ਵਿਚ ਤ੍ਰਿਕੁਟੀ ਖੁਲ੍ਹ ਜਾਂਦੀ ਹੈ। ਨਾਮ ਅਭਿਆਸ ਕਮਾਈ ਹੀਣੇ ਨਿਉਲੀ ਕਰਮ ਕਰਨਹਾਰੇ ਹਠ ਯੋਗੀਆਂ ਨੂੰ ਬੜੀਆਂ ਹੀ ਔਖਿਆਈਆਂ ਨਾਲ ਸੁਆਸ ਚਾੜ੍ਹਨ, ਰੋਕਣ ਤੇ ਉਤਾਰਨ ਦਾ ਦਮ-ਦਮੀ ਸੰਕਟ ਜੋ ਅਖਤਿਆਰ ਕਰਨਾ ਪੈਂਦਾ ਹੈ, ਓਸ ਵਿਚ ਆਤਮ ਰਸ ਉੱਕਾ ਹੀ ਨਹੀਂ ਪਰਵੇਸ਼ਦਾ। ਨਾ ਹੀ ਜੋਤਿ ਕ੍ਰਿਣ ਕਣੀ ਦਾ ਪ੍ਰਕਾਸ਼ ਹੁੰਦਾ ਹੈ। ਨਾਮ ਅਭਿਆਸ ਕਮਾਈ ਦੁਆਰਾ ਸੁਆਸਾਂ ਦੇ ਚਾੜ੍ਹਨ, ਰੋਕਣ ਅਤੇ ਉਤਾਰਨ ਦਾ ਸੰਜਮ ਸਹਿਜ ਹੀ ਬਣਿ ਆਉਂਦਾ ਹੈ। ਅਤੇ ਰਸ ਆਨੰਦੀ ਵੇਗ ਵਿਚ ਆਪ ਤੋਂ ਆਪ ਹੀ ਤ੍ਰਿਕੁਟੀ ਦਾ ਰਾਹ ਖੁਲ੍ਹ ਜਾਂਦਾ ਹੈ। ਖੋਲ੍ਹਣ ਦਾ ਯਤਨ ਕਰਨਾ ਹੀ ਨਹੀਂ ਪੈਂਦਾ। ਆਤਮ ਰਹੱਸ ਸਰਸ਼ਾਰ ਤ੍ਰਿਬੇਣੀ ਦਾ ਸੰਗਮੀ ਅਮਿਉ ਸਰੋਵਰ ਨਭ ਨਾਭ ਵਿਖੇ ਛਲਕਾਂ ਮਾਰਨ ਲਗ ਪੈਂਦਾ ਹੈ। ਅਤੇ ਘਟ ਮਟ ਅੰਦਰਿ ਹੀ ਪਿਰਾਗ ਦਾ ਅਮਿਓ ਅਨੁਰਾਗੀ ਇਸ਼ਨਾਨ ਹੋਣ ਲਗ ਪੈਂਦਾ ਹੈ। ਜਗਨ-ਜੋਤਿ-ਰਸ ਰਮਨੰਤਰੀ ਅਮਿਉ ਸਰੋਵਰ ਮੱਜਨੀ ਗੁਰਮੁਖ ਜਨ ਜੋਤੀ ਸਰੂਪ ਦੇ ਦਿਬ-ਅਮੀ ਨਿਰਾਕਾਰ ਵਜੂਦ ਅੰਦਰ ਹੀ ਲਿਵਤਾਰੀਆਂ ਅਤੇ ਪ੍ਰੇਮ-ਡੁਬਕੀਆਂ ਲਾਉਂਦੇ ਰਹਿੰਦੇ ਹਨ। ਅਤੇ ਤਿਥੇ ਹੀ ਮੱਜਨ ਕਰਦੇ ਹੋਏ ਸਨਮੁਖ ਦਿਬ ਦ੍ਰਿਸ਼ਟ ਹੋ ਕੇ ਨਿਰੰਜਨ ਰਾਉ ਦਾ ਸਾਖਸ਼ਾਤ ਦਰਸ਼ਨ ਦੀਦਾਰ ਕਰਦੇ ਹਨ। ਪਰ ਏਸ ਗੁਰ-ਗੰਮ ਪਦ ਨੂੰ ਵਿਰਲੇ ਗੁਰਮੁਖ ਜਨ ਹੀ ਚੀਨਦੇ ਹਨ। ਅਕੁਲ ਨਿਰੰਜਨੀ ਦੇਵਸਥਾਨ ਦੀ ਇਹੀ ਉਜਲ ਨੀਸਾਨੀ ਹੈ ਕਿ ਓਥੇ ਰਸਾਈ ਹੋਣ ਪਰ ਸ਼ਬਦ ਅਨਾਹਦ ਬਾਣੀ ਦੀ ਝੁਨਕਾਰ ਹੋਣ ਲਗ ਪੈਂਦੀ ਹੈ ਅਤੇ ਅਖੰਡਾਕਾਰ ਹੀ ਹੁੰਦੀ ਰਹਿੰਦੀ ਹੈ। ਤਿਥੇ ਨਾ ਚੰਦ ਨਾ ਸੂਰਜ, ਨਾ ਪਉਣ ਪਾਣੀ ਦੀ ਪਹੁੰਚ ਹੈ। ਇਸ

ਜੀਵਤ ਜਾਗਰਤ ਸਾਖਸ਼ਾਤਕਾਰ ਦ੍ਰਿਸ਼ ਨੂੰ ਪੂਰੇ ਭਾਂਡਿਆਂ ਨੇ ਸਾਂਗੋ ਪਾਂਗ ਪੇਖਿਆ ਹੈ। ਤਿਨ੍ਹਾਂ ਨੂੰ ਹੀ ਸੱਚੀ ਸਾਕਸ਼ਾਤਕਾਰਤਾ ਦਾ ਪ੍ਰਚੰਡ ਗਿਆਨ ਕ੍ਰਿਸ਼ਮਤ ਹੋਇਆ ਹੈ। ਅਜਿਹੇ ਗਿਆਨ ਦੇ ਉਗਵਣ ਉਪਜਣ ਪਰ ਹੀ ਦੁਰਮਤਿ ਦਾ ਅਭਾਵ ਹੁੰਦਾ ਹੈ ਅਤੇ ਅਜਿਹੇ ਅਮੀ-ਰਸ-ਜੋਤਿ ਪ੍ਰਚੰਡੇ ਗਿਆਨ ਦੇ ਉਦੇ ਹੋਣ ਕਰਿ ਹੀ ਸੁਰਤੇ ਜਨ ਦਾ ਮਨ ਰਸ-ਗਗਨੰਤਰੀ ਜਾਇ ਭਿਜਦਾ ਸਿਜਦਾ ਹੈ। ਜੋ ਏਸ ਅਕਲ ਕਲਾ ਦੇ ਭੇਉ ਨੂੰ ਜਾਣਦਾ ਹੈ ਤਿਸੇ ਨੂੰ ਹੀ ਪਰਮ ਗੁਰਦੇਉ ਦਾ ਭੇਟਣਾ ਪ੍ਰਾਪਤ ਹੋਇਆ ਹੈ। ਅਰਥਾਤ ਪਰਤੱਖ ਸਨਮੁਖ ਦਿਦਾਰਾ ਸਾਖਸ਼ਾਤਕਾਰਾ ਹੋਇਆ ਹੈ ਅਤੇ ਇਹ ਦਸਮ ਦੁਆਰਾ ਪਰਮ ਪੁਰਖ ਕੀ ਘਾਟੀ ਹੈ। ਇਹ ਦਸਮ ਦੁਆਰਾ ਹੈ ਅਗਮ ਅਪਾਰਾ, ਇਸ ਨੂੰ ਗੁਰ-ਗੰਮ ਗਿਆਨ ਦੁਆਰਾ ਕੋਈ ਵਿਰਲਾ ਹੀ ਚੀਨਦਾ ਹੈ। ਦਸਮ ਦੁਆਰ ਵਿਚ ਦੀ ਹੋ ਕੇ ਹੀ ਅਕਾਲ ਪੁਰਖ ਦਾ ਦਰਸ਼ਨ ਹੁੰਦਾ ਹੈ। ਪਰਮ ਪੁਰਖ ਦੀ ਘਾਟੀ ਇਹ ਦਸਮ ਦੁਆਰਾ ਇਸ ਕਰਕੇ ਹੈ ਕਿ ਇਸ ਥਾਣੀ ਹੀ ਅਕਾਲ ਪੁਰਖ ਦਾ ਦਰਸ਼ਨ ਉਘਾੜ ਹੁੰਦਾ ਹੈ। ਸਰੀਰ ਰੂਪੀ ਹਾਟ (ਹਟੜੀ) ਦੇ ਉਪਰ ਸਿਖਰ ਦਸਮ ਦੁਆਰੁ ਰੂਪੀ ਬੱਜਰ ਕਪਾਟੀ ਗੁਫਾ ਹੁਜਰਾ ਹੈ। ਬਜਰ ਕਪਾਟ ਦੇ ਖੁਲ੍ਹਣ ਪਰ ਦਸਮ ਦੁਆਰ ਦਾ ਉਘਾੜ ਜੋ ਹੋ ਜਾਂਦਾ ਹੈ, ਉਹ ਉਘਾੜ ਪਹਿਲਾਂ ਅੰਦਰੋਂ ਹੈ ਅਤੇ ਆਲੇ ਵਾਂਗੂ ਖੁਲ੍ਹ ਜਾਂਦਾ ਹੈ। ਕਿਵਾੜ ਕੋਈ ਨਹੀਂ। ਅਪ੍ਰੰਪਰੀ ਸੂਖਮ ਪਰਦਾ, ਗਗਨ ਉਘਾੜ ਆਰ ਪਾਰ ਦਰਸਾਵਣ ਲਈ ਇਕ ਜੋਤਿ ਬਰਕੀ ਅਤੇ ਮਹੀਨ ਨਾਮ ਮਾਤ੍ਰ ਪਰਦਾ ਹੀ ਰਹਿ ਜਾਂਦਾ ਹੈ। ਜਿਥੇ ਆ ਕੇ ਕਿ ਅਭਿਆਸੀ ਜਨ ਦੇ ਸੁਆਸ ਅਸਥਿਤ ਹੋ ਕੇ ਅਟਕੇ ਰਹਿੰਦੇ ਹਨ ਅਤੇ ਜੋਤਿ ਪ੍ਰਕਾਸ਼ ਦੇ ਰੰਗਾਂ ਵਿਚ ਸਹਿਜ ਸਮਾਧੀਆਂ ਅਸਥਿਤਾਈ ਰਖਦੇ ਹਨ। ਏਥੇ ਹੀ ਆਰ ਪਾਰ ਸਾਕਸ਼ਾਤ ਪਰਮਾਤਮ ਝਲਕਾਰ ਨਿਖਰਵਾਂ ਹੋਈ ਜਾਂਦਾ ਹੈ। ਇਹ ਆਲੇ ਭੀਤਰ ਥਾਤੀ ਹੈ, ਜਿਥੇ ਅਭਿਆਸੀ ਜਨ ਅਸਥਿਤੀ ਸਾਵਧਾਨਤਾ (ਜਾਗ੍ਰਤ) ਵਿਚ ਜੋਤਿ ਪ੍ਰਚੰਡ ਆਤਮ ਦੇਵ ਪਰਮਾਤਮ ਜੋਤੀ ਸਰੂਪ ਸੇਤੀ ਅਖੰਡਾਕਾਰ ਦਰਸਾਰ ਲਿਵ ਸਹਿਜ਼ ਸਮਾਧੀ ਅੰਦਰ ਤ੍ਰਿਲੋਕ, ਤ੍ਰਿਭਵਨ ਦਰਸੀ ਦ੍ਰਿਸ਼ਟ-ਦਿਬਤਾ ਦਾ ਧਨੀ ਹੋਇਆ ਰਹਿੰਦਾ ਹੈ। ਹਿਰਦੇ ਨਾਭ ਕੰਵਲ ਅੰਦਰ ਨਾਮ ਬੀਜ ਮੰਤ੍ਰ ਨੂੰ ਰਸ ਜੋਤਿ ਸੁਆਦ ਬਿਸਮਾਦ ਸੇਤੀ ਬੀਧਤ ਹੋਇ, ਰਸ ਜੋਤਿ ਗੋਧੇ ਸੁਆਸਾਂ ਸਹਿਤ ਦਬਾਈ ਠਹਿਰਾਈ ਰਾਖੇ ਅਤੇ ਸ਼ਬਦ ਰਸ ਜੋਤਿ ਰਤੰਨੀ ਸੁਰਤੀ ਨੂੰ ਉਲਟਾਇ ਕੇ ਗਗਨ ਮੰਡਲੀਂ ਜਾਇ ਚੜ੍ਹੇ ਅਤੇ ਨਿਰਸੰਕਲਪ ਸੁੰਨ ਸਮਾਧੀ ਵਿਚ ਸੁਆਸਾਂ ਸਮੇਤ ਸਮਾਈ ਰਖੇ। ਏਥੇ ਸਹਿਜ ਸਮਾਧਤ ਹੋਇ ਕੇ ਅਬੋਲ

ਅਭਾਖ ਹੀ ਰਹੇ। ਏਥੇ ਕੇਵਲ ਸੁਰਤੀ ਕਰਕੇ ਹੀ ਸ਼ਬਦ ਦਾ ਅਭਿਆਸ ਚਾਲੂ ਰਿਖੇ। ਯਥਾ ਗੁਰਵਕ—

ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥੨॥

[ਮਲਾਰ ਮ: ੧, ਪੰਨਾ ੧੨੫੬

ਫੇਰ ਗੁਰਮਤਿ ਨਾਮ ਦੀ ਅਲੌਕਿਕ ਭਾਖਿਆ ਏਥੋਂ ਅਰੰਭ ਹੋਵੇਗੀ। ਨਾਭੀ ਅੰਦਰ ਸੁਆਸ ਰਸਾਵਨ ਦੇ ਸਮੇਂ ਹੀ ਕੇਵਲ ਏਕੈ ਗੁਰਮੰਤ੍ਰ ਦਾ ਅਭਿਆਸ ਹੀ ਜਾਰੀ ਰਹੇ। ਏਸ ਅਭਿਆਸ ਤੋਂ ਬਿਨਾਂ ਆਨ ਖ਼ਿਆਲ ਆਲੂਦਿਆਂ ਦੀ ਰਾਈ ਮਾਤਰ ਅਕਾਂਖਿਆ ਭੀ ਸੰਕਲਪ ਅੰਦਰ ਨਾ ਲਿਆਵੇ। ਨਾ ਕੋਈ ਵਿਕਲਪ ਹੀ ਫੁਰੇ। ਇਹ ਫੁਰਨੇ ਕੁਫੁਰਨੇ ਤਾਂ ਨਾਮ ਦੀ ਪਾਰਸ-ਕਲਾ ਨਾਲ ਆਪੇ ਹੀ ਦਗਧ ਹੋ ਜਾਣਗੇ। ਹੋਰ ਪਾਸੇ ਬਿਰਤੀ ਦੀ ਰੁਚੀ ਹੀ ਨਹੀਂ ਹੋਣੀ ਪਾਵੇਗੀ, ਨਾ ਸਮਰਥਾ ਰਹੇਗੀ। ਪੰਜੇਂ ਇੰਦਰੀਆਂ ਨੂੰ ਕੇਵਲ ਨਾਮ ਅਭਿਆਸੀ ਰਸ-ਸੁਰਤਾ ਹੀ ਦ੍ਰਿੜ੍ਹ ਕਰ ਰਖ ਸਕਦਾ ਹੈ ਅਤੇ ਦਮਨ ਕਰ ਲੈਂਦਾ ਹੈ। ਕੇਵਲ ਗੁਰ-ਦੀਖਿਆ ਨੂੰ ਦ੍ਰਿੜ੍ਹ ਕਰਕੇ ਚਿਤ ਅੰਦਰ ਪ੍ਰੋਈ ਰਖਦਾ ਹੈ ਅਤੇ ਆਪਣਾ ਮਨ ਤਨ ਸਰਬ ਆਕ੍ਰਖਣ ਕਲਾ ਕੁਲ ਪਰਮਾਤਮਾ ਪ੍ਰਾਇਣ ਹੀ ਅਰਪਨ ਕਰ ਦਿੰਦਾ ਹੈ। ਗੁਰਦੀਖਿਆ ਦੇ ਅਭਿਆਸ ਮਈ ਬੀਚਾਰ ਬਿਨਾ ਆਨ ਜਿਤੀ ਹੋਰ ਖ਼ਿਆਲ ਹਨ, ਓਹਨਾਂ ਨੂੰ ਤੱਤ ਲਖਤਾ ਵਾਲਾ ਗੁਰਮੁਖ ਅਭਿਆਸੀ ਜਨ ਐਵੇਂ ਸਾਗ ਪਾਤ ਅਤੇ ਟਹਿਣੀਆਂ ਸਮਾਨ ਫ਼ਜ਼ੂਲ ਗੱਲਾਂ ਹੀ ਸਮਝਦਾ ਹੈ, ਜਿਨ੍ਹਾਂ ਵਿਚ ਪੈ ਕੇ ਉਹ ਆਪਣਾ ਜਨਮ ਜੂਏ ਨਹੀਂ ਹਾਰਦਾ। ਇਉਂ ਓਹ ਪੰਚਾਂ ਰਾਖਸ਼ਾਂ ਦੇ ਵਹਿਣ ਵਾਲੀ ਨਦੀ ਦਾ ਨੱਕਾ ਹੀ ਬੰਦ ਕਰ ਦਿੰਦਾ ਹੈ। ਇਸ ਬਿਧ ਸ਼ਕਤੀਮਾਨ ਹੋ ਕੇ ਅਸੰਭਵ ਗੱਲ ਨੂੰ ਭੀ ਸੰਭਵ ਕਰ ਲੈਂਦਾ ਹੈ। ਅਲੌਕਿਕ ਨੂੰ ਸਲੌਕਿਕ ਕਰ ਲੈਂਦਾ ਹੈ ਅਤੇ ਨਾਮ ਜਪਤ ਕੋਟਿ ਉਜਿਆਰੀਆ ਸੂਰਜ ਗੁਪਤੋਂ ਪਰਗਟ ਕਰਦਾ ਹੈ। ਇਸ ਅਜਰ ਪਦ ਜਰਨਹਾਰਿਆਂ ਦੇ ਨਭ ਅੰਤਰਿ ਹੀ ਮੂਸਲਾਧਾਰ ਨਿਝਰ ਧਾਰ ਅੰਮ੍ਰਿਤ ਜੋਤਿ ਪਰਨਾਲਿਆਂ ਵਿਚ ਗੁਸਲਵਾਰ ਹੋ ਕੇ (ਨ੍ਹਾ ਕੇ) ਵਰਸਦੀ ਹੈ। ਅਜਿਹੇ ਨੀਝਰ-ਝਰਨੀਏ ਅਜਰ-ਜਰਨੀਏ ਗੁਰਮੁਖ ਭਗਤ ਜਨ ਜਗਨਨਾਥ ਵਾਹਿਗੁਰੂ ਸੇਤੀ ਸਨਮੁਖ ਹੋ ਕੇ ਗੋਸਟ ਕਰਨ ਦੇ ਸਮਰੱਥ ਭੀ ਹੋ ਜਾਂਦੇ ਹਨ ਅਤੇ ਮਨ ਭਾਉਣੀ ਹਾਸ ਬਿਲਾਸ ਲੀਲ੍ਹਾ ਰਚ ਦਿੰਦੇ ਹਨ। ਚਾਰ ਕੁੰਟ ਚਉਦਹ ਭਵਨ ਅੰਦਰਿ ਜੋਤਿ ਚਮਤਕਾਰ ਉਹਨਾਂ ਨੂੰ ਹੋਇ ਆਵੰਦਾ ਹੈ। ਐਸਾ ਜੋਤਿ ਜਲਵੀਆ ਚੌਮੁਖਾ ਦੀਵਾ ਉਹਨਾਂ ਦੀ ਦਸਮ ਦੁਆਰ ਦੀਵਟੀ ਉਤੇ ਜਗਦਾ ਰਹਿੰਦਾ ਹੈ। ਜੋਤਿ ਜਗਮਗੀ ਸੂਰਜ ਤਾਂ ਉਹਨਾਂ ਦੇ ਘਟ ਮਟ ਦਸਮ ਦੁਆਰ ਅੰਦਰਿ ਝਲਕਦਾ ਹੁੰਦਾ ਹੈ ਅਤੇ ਉਸ ਦੀਆਂ ਜੋਤਿ ਕਿਰਣਾਂ ਬੇਸ਼ੁਮਾਰ ਦਹਿਦਿਸੀ ਪਲਵ ਪਰਤਵੀ ਸੁਆਆਂ (ਕਿਰਨਾਂ) ਮਾਰਿ ਮਾਰਿ ਬੇਅੰਤ ਪਸਰਜਤ ਹੋ ਹੋ ਚਮਕਦੀਆਂ ਹਨ ਅਤੇ

ਚਾਰ ਕੁੰਟ ਚਉਦਹ ਭਵਨ ਅੰਦਰ ਉਜਿਆਰਾ ਉਜਿਆਰੀ ਰਖਦੀਆਂ ਹਨ। ਐਸੇ ਗੁਰਮੁਖ, ਸਰਬ ਕਲਾ ਅਕਾਲ ਪੁਰਖ ਨੂੰ ਆਪਣੇ ਅੰਦਰਿ ਹੀ ਸਮਾਈ ਰਖਦੇ ਹਨ। ਉਨ੍ਹਾਂ ਦਾ ਮੁਖ ਮਾਣਕ ਰੂਪ ਹੋ ਜਾਂਦਾ ਹੈ, ਜੋ ਮਾਨ ਸਰੋਵਰੀ ਸਮੁੰਦਰ ਅੰਦਰ ਅਨਿਕ ਭਾਂਤੀ ਰਤਨਾਂ ਦੇ ਮਾਤ ਕਰਨ ਵਾਲੀਆਂ ਗੁੜੀਆਂ ਦਗਾਂ ਦਮਕਾਂ ਮਾਰਦਾ ਹੈ। ਉਸ ਦੇ ਸੀਸ ਮਸਤਕ ਮੱਥੇ ਤੇ ਗੁਭੜਾ ਲਧਮ ਲਾਲ ਪਦਮ ਪ੍ਰਗਟ ਪਹਾਰੇ ਲਿਸ਼ਕਾਂ ਮਾਰਦਾ ਹੈ। ਉਸ ਦੇ ਦੁਆਲੇ ਲਖਾਂ ਮਣੀਆਂ ਦੀ ਦਮਕਾਂ ਵਾਲੀ ਰੌਸ਼ਨੀ ਭਾਹਾਂ ਭੜਕਾਂ ਮਾਰਦੀ ਹੈ। ਘਟ ਮਾਹਿ ਸਰਬ ਸੂਰਜਾਂ ਦਾ ਸੂਰਜ ਨਿਰੰਜਨ ਤ੍ਰਿਭਵਣ ਧਣੀ ਜੁ ਪ੍ਰਕਾਸ਼ਮਾਨ ਹੋਇ ਰਹਿਆ ਹੁੰਦਾ ਹੈ। ਤ੍ਰਿਭਵਣ ਧਣੀ ਦੇ ਪਰਗਟ ਹੋਣ ਤੋਂ ਪਹਿਲਾਂ ਬਜੰਤਰੀ ਬਾਣੀਆਂ ਦੀ ਧੁੰਨੀ ਵਾਲੇ ਪੰਚ ਸ਼ਬਦ ਨਿਰਮਾਇਲ ਸਾਫ਼ ਸਪਸ਼ਟ ਹੀ ਬਜਣ ਲਗ ਪੈਂਦੇ ਹਨ। ਚੋਣਵੇਂ ਗੁਰਮੁਖ ਜਨ ਨੂੰ ਹੀ ਪੰਜ ਦੂਤਾਂ ਦੇ ਦਲਿ ਮਲਿ ਦਹਿਣ ਵਾਲਾ ਗੁਰਮੁਖਿ ਗਿਆਨ ਪ੍ਰਚੰਡ ਹੁੰਦਾ ਹੈ, ਜੋ ਕੇਵਲ ਨਾਮ ਅਭਿਆਸ ਦੀ ਅਤੁਟ ਕਮਾਈ ਦਾ ਹੀ ਸਿੱਟਾ ਹੈ। ਤਾਂ ਤੇ ਸੱਚੇ ਜਗਿਆਸੂ ਜਨਾਂ ਨੂੰ ਨਿਰੋਲ ਨਾਮ ਦੀ ਹੀ ਯਾਚਨਾ ਪ੍ਰਬਲ ਰਹਿੰਦੀ ਹੈ। ਇਸ ਉਪਰਲੇ ਸਾਰੇ ਭਾਵ ਦਾ ਅਕਸ, ਪਰਮਾਰਥੀ ਅਕਸ ਇਸ ਅਗਲੇਰੇ ਗੁਰਵਾਕ ਰੂਪੀ ਜੋਤਿ ਦਰਪਨ ਦੁਆਰਾ ਸੁਆਅਤ (ਪਰਗਟ) ਹੋਇਆ ਹੈ। ਯਥਾ ਗੁਰਵਾਕ—

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥
ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥
ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥੩॥
ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥
ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥
ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥੫॥

ਜਾਗਤੁ ਰਹੈ ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥
ਕਰਿ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥
ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥
ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੭॥
ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ ॥
ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥
ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥੯॥੧॥

[ਰਾਮਕਲੀ ਬਾਣੀ ਬੇਣੀ ਜੀਉ ਜੀ, ਪੰਨਾ ੯੭੪

# ੧੫

# ਪ੍ਰਾਣਾਜਾਪ

ਗੁਰਮਤਿ ਨਾਮ ਦੀ ਅਭਿਆਸ ਕਮਾਈ ਕਰਦਿਆਂ ਕਰਦਿਆਂ ਸੁਤੇ ਸਰਿਜ ਹੀ ਇਕ ਐਸੀ ਆਤਮ ਅਵਸਥਾ ਆ ਜਾਂਦੀ ਹੈ ਕਿ ਸ਼ਬਦ (ਗੁਰ ਸ਼ਬਦ ਮੰਤ੍ਰ) ਦਾ ਪ੍ਰਾਣਾਜਾਪ, ਬਿਲੋਵਨਾ, ਰਸ-ਜੋਤਿ-ਅਨੰਦ ਰਿਦੰਤਰਿ ਹੀ ਪ੍ਰਕਾਸ਼ਤ ਕਰ ਦਿੰਦਾ ਹੈ। ਜਿਸ ਰਸ-ਜੋਤਿ-ਅਨੰਦ ਪਰਾਇਣ ਹੋ ਕੇ ਸ਼ਬਦ ਰਸ-ਜੋਤਿ-ਪਵਨ ਨਾਭੀ ਅੰਦਰ ਹੀ ਅਟਕ ਖੜੋਂਦੀ ਹੈ ਅਤੇ ਨਾਭੀ ਦੇ ਅੰਦਰੋਂ ਸੁਰਤਿ ਸ਼ਬਦ ਦੇ ਜੋਤਿ-ਰਸੰਨੇ ਵੇਗ ਨਾਲ ਨਾਭ-ਕੰਵਲ ਨੂੰ ਉਲਟਾਦਿ ਕੇ ਸੁਖੇਨ ਹੀ ਦਸਮ ਦੁਆਰ ਓਰ ਸਿੱਧੀ ਹੀ ਜਾ ਪਰਵਾਜ਼ ਕਰਦੀ ਹੈ। ਖਟ ਚਕਰਾਂ ਦੇ ਖਟ ਰਾਗ ਵਿਚ ਅਟਕਣਾ ਹੀ ਨਹੀਂ ਪੈਂਦਾ। ਏਹਨਾਂ ਖਟ ਚਕਰਾਂ ਨੂੰ ਓਹ ਬਿਜਲੀ ਦੀ ਛੜੀ ਨਾਲ ਭੇਦ ਛੇਦ ਕੇ ਉਤਾਹਾਂ ਗਗਨੰਤਰੀ ਜਾ ਚੜ੍ਹਦੀ ਹੈ ਅਤੇ ਅਭਿਆਸੀ ਜਨਾਂ ਦੀ ਸੁਰਤੀ ਸ਼ਬਦ-ਰਸ-ਰੰਗ-ਰਤੀ ਹੋ ਕੇ ਸਰਬ ਕਲਪਨਾ ਰਹਿਤ ਅਫੁਰ ਪਰਮਾਤਮਾ ਪ੍ਰੀਤਮ ਦੇ ਪ੍ਰੇਮ ਵਿਚ ਪ੍ਰਵੇਧੀ ਰਹਿੰਦੀ ਹੈ। ਜੋ ਸੁੰਨ ਸੁੰਨੀਸ਼ਰ ਪਰਮਾਤਮਾ ਨਾ ਕਦੇ ਆਉਂਦਾ ਹੈ ਨਾ ਜਾਂਦਾ ਹੈ, ਨਾ ਕਦੇ ਮਰਦਾ ਹੈ ਨਾ ਜੀਵਾਂ ਵਾਲੀ ਜੀਵਨ (ਜੂਨ) ਵਿਚ ਮਰ ਜਨਮ ਕੇ ਜੀਂਵਦਾ ਹੈ। ਹੇ ਬੈਰਾਗੀ ਯੋਗੀ ਜਨ, ਤਿਸ ਐਸੇ ਪਰਮਾਤਮਾ ਦਾ ਖੋਜ ਲਹੁ ! ਇਸ ਪਦ ਖੋਜ ਲਹੰਤੇ ਪਾਰਗ੍ਰਾਮੀ ਜਨ ਹੀ ਸੱਚੇ ਵੈਰਾਗੀ ਜੋਗੀ ਹਨ। ਤਿਨ੍ਹਾਂ ਨੂੰ ਹਠ ਯੋਗ ਦੇ ਖਟ ਚਕਰੀ ਖਟ ਰਾਗ ਵਿਚ ਪੈਣਾ ਨਹੀਂ ਪੈਂਦਾ। ਨਾ ਹੀ ਪ੍ਰਾਣਾਯਾਮ ਦੀ ਤਤੀਖਿਆ ਸਹਿਣੀ ਪੈਂਦੀ ਹੈ। ਫੋਕਟ ਪ੍ਰਾਣਾਯਾਮ ਦੁਆਰਾ ਮਨ ਨਹੀਂ ਮਰਦਾ। ਇਸ ਦੇ ਫੁਰਨੇ ਨਹੀਂ ਮਿਟਦੇ, ਕਦੇ ਭੀ ਅਫੁਰ ਨਹੀਂ ਹੁੰਦਾ। ਮਨ ਤਾਂ ਗੁਰਮਤਿ ਨਾਮ ਅਭਿਆਸ ਦੁਆਰਾ ਹੀ ਵਸਗਤਿ ਆਉਂਦਾ ਹੈ ਅਤੇ ਉਲਟ ਕੇ ਸਨਾਤਨ ਆਤਮ-ਅੰਸੀਆ ਹੋ ਕੇ ਪਰਮਾਤਮ ਤੱਤ ਵਿਚ ਸਮਾਈ ਕਰਣਹਾਰਾ ਹੋ ਜਾਂਦਾ ਹੈ। ਇਸ ਪਦੰ ਪ੍ਰਕਰਨਾ ਗੁਰ ਪ੍ਰਸਾਦ ਕਰਕੇ ਹੀ ਪ੍ਰਾਪਤ ਹੁੰਦਾ ਹੈ ਅਤੇ ਗੁਰ ਪ੍ਰਸਾਦ ਕਰਿ ਇਸ ਪਦ ਪ੍ਰਕਰ ਕੇ ਹੀ ਗੁਰਗੰਮ ਗਿਆਨ ਸੰਪੰਨੀ ਪਰਮਾਤਮ-ਲਖਾਇਣਾਕਾਰ ਸੱਚੀ ਸਰੇਸ਼ਟ ਸੁਬੁਧ ਸੁਅਕਲ ਵਿਲੱਖਣ ਅਕਲ ਕੁਅਕਲੋਂ (ਅਲਪਗ ਅਕਲੋਂ) ਪਲਟਾ ਖਾ ਜਾਂਦੀ ਹੈ, ਜਿਸ ਅਕਲ ਬਿਨਾਂ ਇਹ ਜੀਵ ਸਦਾ

ਹੀ ਅਗਿਆਨਤਾ ਵਿਚ ਗ੍ਰਸਿਆ ਅਕਾਲ ਪੁਰਖ ਤੋਂ ਬੇਗਾਨਾ (ਅਗਿਆਤ) ਹੀ ਫਿਰਦਾ ਸੀ। ਐਸੀ ਗੁਰ ਪ੍ਰਗਾਸੀ ਨਵੀਨ ਨਵ ਸ੍ਰਿਸ਼ਤੀ ਅਕਲ, ਸੁਅਕਲ ਪ੍ਰਚੰਡ ਗਿਆਨਾਕਾਰੀ ਅਕਲ ਆਵਨ ਪਰ, ਜੋ ਸਰਬ ਵਿਆਪਕ ਪਾਰਬ੍ਰਹਮ ਪ੍ਰਮੇਸ਼ਰ ਅਗਿਆਨਤਾ ਮਈ ਕੁਅਕਲ ਕਰ ਨੇੜੇ ਹੁੰਦਾ ਹੋਇਆ ਦੂਰ ਦਿਸਦਾ ਸੀ, ਉਸਦੀ ਦੂਰ ਦਿਸਣ ਵਾਲੀ ਦੂਰੀ ਦੂਰ ਹੋ ਜਾਂਦੀ ਹੈ ਅਤੇ ਓਹ ਦੂਰ ਭਾਸਦਾ ਅਕਾਲ ਪੁਰਖ ਨੇੜੇ ਤੋਂ ਨੇੜੇ ਦ੍ਰਿਸ਼ਟੀ ਆਉਣ ਲਗ ਪੈਂਦਾ ਹੈ ਤੇ ਸਾਕਸ਼ਾਤ ਹੋਇ ਆਉਂਦਾ ਹੈ। ਪ੍ਰੰਤੂ ਇਹ ਸ੍ਰਾਕਸ਼ਾਤਕਾਰੀ ਨਿਕਟਤਾ ਓਸੇ ਨੂੰ ਪਰਤੱਖ ਹੁੰਦੀ ਹੈ ਜਿਸ ਨੇ ਪੇਖੀ ਹੈ। ਜੈਸੇ ਅਲਉਤੀ ਮਿਸ਼ਰੀ ਦੇ ਸ਼ਰਬਤ ਦੀ ਮਿਠਾਸ ਦਾ ਪਤਾ ਤਿਸੇ ਨੂੰ ਹੀ ਵਾਸਤਵ ਵਿਚ ਹੈ ਜਿਸ ਨੇ ਇਹ ਪੀਤਾ ਹੈ। ਤ੍ਰੈਗੁਣ ਅਤੀਤ ਤੁਰੀਆ ਅਦ੍ਰਿਸ਼ਟ ਅਗੋਚਰ ਪਾਰਬ੍ਰਹਮ ਦੀ ਨਿਰਗੁਣ ਕਥਾ ਅਕੱਥ ਹੈ। ਇਸ ਨੂੰ ਕੀਹਦੇ ਪਾਸ ਕਹੀਏ। ਕਹੇ ਤੇ ਕੋਈ ਪਤੀਜਦਾ ਨਹੀਂ। ਸੋਈ ਪਤੀਜਦਾ ਹੈ, ਜਿਸ ਨੇ ਅਲਖ ਜੋਤੀ ਸਰੂਪ ਪਾਰਬ੍ਰਹਮ ਨੂੰ ਪਰਤੱਖ ਦੇਖਿਆ ਹੈ। ਅਲਖ ਨੂੰ ਲਖਣਹਾਰਾ ਐਸਾ ਕੋਈ ਵਿਰਲਾ ਹੀ ਤਤਬੇਤਾ ਬਿਬੇਕੀ ਹੈ। ਸਿਰੀ ਕਬੀਰ ਜੀ ਸਾਖਸ਼ਾਤ ਸਾਖਾ ਭਰਦੇ ਹਨ ਕਿ ਜਿਸ ਨੇ ਸੁਰਤਿ ਰੂਪੀ ਅਭਿਆਸ ਰਸ ਜੋਤਨੀ ਤੋਪ ਵਿਚ ਪ੍ਰੇਮ ਅਵਾਹਨੀ ਪਲੀਤਾ ਦਿਤਾ ਹੈ, ਉਸ ਤੋਪ ਤੋਂ ਪਾਰਬ੍ਰਹਮ ਜੋਤੀ ਸਰੂਪ ਦੀ ਜਿਸ ਪ੍ਰਕਾਰ ਦੀ ਝਲਕ ਪਰਗਟ ਹੋਈ ਹੈ, ਉਸ ਝਲਕ ਦੀ ਰੂਪਾਕਾਰ ਮਹਿਮਾ ਉਸ ਤੋਂ ਕਹਿ ਕੇ ਨਹੀਂ ਦਸੀ ਜਾਂਦੀ। ਓਹੀ ਸਾਰ ਜਾਣਦਾ ਹੈ ਜਿਸ ਨੇ ਪੇਖੀ ਹੈ। ਯਥਾ ਗੁਰਵਾਕ—

> ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥
> ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥
> ਮੇਰੇ ਮਨ ਮਨ ਹੀ ਉਲਟਿ ਸਮਾਨਾ ॥
> ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥ ਰਹਾਉ ॥
> ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥
> ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥੨॥
> ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥
> ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੪੭॥
> [ਗਉੜੀ ਬੈਰਾਗਣਿ ਕਬੀਰ ਜੀ, ਪੰਨਾ ੩੩੩

ਉਪਰਲਾ ਵਾਕ ਸਹਿਜ ਪਦ ਦੀ ਬਿਵਸਥਾ ਨੂੰ ਨਿਰਣਾਉਂਦਾ ਹੈ। ਇਹ ਸਹਿਜ ਪਦ ਬਿਵਸਥਾ-ਨਿਰੂਪਣੀ ਅਨੇਕਾਂ ਗੁਰਵਾਕ ਹਨ। ਤਿਨ੍ਹਾਂ ਵਾਕਾਂ ਵਿਚੋਂ ਇਕ ਇਹ ਅਗਲੇਰਾ ਗੁਰਵਾਕ ਭੀ ਹੈ—

> ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥

ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜੀਉ ਗੁਰ ਅਪੁਨੇ ਸਤ ਸੰਗਤਿ ਮਿਲਿ ਰਹੀਐ ॥੩॥
੪॥੪੮॥ [ਰਾਗੁ ਗਉੜੀ ਬੈਰਾਗਣ ਕਬੀਰ ਜੀ, ਪੰਨਾ ੩੩੩

ਸਹਿਜ ਪਦ ਵਿਖੇ ਅਤੇ ਸਹਿਜ ਪਦ ਪੁੱਗਿਆਂ ਨੂੰ ਸਾਵਣ ਭਾਦੋਂ ਵਾਲੀ ਬਰਸਾਤ ਰੁੱਤ ਨਹੀਂ ਪੋਹ ਸਕਦੀ। ਨਾ ਹੀ ਉਥੇ ਸਮੁੰਦਰ ਦੀ ਸਮਾਈ ਹੈ, ਨਾ ਹੀ ਧੁਪ ਛਾਉਂ ਹੀ ਓਥੇ ਬਿਆਪਦੀ ਹੈ। ਨਾ ਹੀ ਓਥੇ ਉਤਪਤੀ ਹੈ ਨਾ ਪਰਲੋ ਹੈ, ਜੀਉਣਾ ਮਰਨਾ ਭੀ ਓਥੇ ਨਹੀਂ। ਨਾ ਹੀ ਦੁਖ ਸੁਖ ਵਿਆਪਦਾ ਹੈ। ਨਿਰਵਿਕਲਪ ਅਤੇ ਸਵਿਕਲਪ ਸਮਾਧੀਆਂ ਭੀ ਉਥੇ ਖ਼ਤਮ ਹਨ। ਸਹਿਜ ਪਦ ਦੀ ਕਥਾ ਅਕੱਥ ਹੈ, ਨਿਰਾਲੀ ਹੈ, ਓਹ ਤੁਲਾਧਾਰ ਪਲੜੇ ਤੇਪਾ ਕੇ ਤੋਲੀ ਭੀ ਨਹੀਂ ਜਾ ਸਕਦੀ। ਮੁਕਾਈ ਭੀ ਨਹੀਂ ਜਾ ਸਕਦੀ। ਹੌਲੇਪਨ ਤੇ ਭਾਰੇਪਨ ਦੋਹਾਂ ਦਾ ਓਥੇ ਨਮੂਦ ਨਹੀਂ। ਆਕਾਸ਼ ਪਾਤਾਲ ਦੋਵੇਂ ਹੀ ਓਥੇ ਨਹੀਂ, ਨਾ ਏਹਨਾਂ ਦਾ ਹਦ-ਬੰਨਾ ਹੈ। ਰਾਤ ਅਤੇ ਦਿਨ ਭੀ ਓਥੇ ਨਹੀਂ ਹਨ। ਜਲ, ਪਵਨ, ਅਗਨ ਦਾ ਭੀ ਤਿਥੇ ਪਰਵੇਸ਼ ਨਹੀਂ। ਓਥੇ ਕੇਵਲ ਗੁਰੂ ਵਾਹਿਗੁਰੂ ਜੋਤਿ ਸਰੂਪ ਹੀ ਜੋਤਿ ਮਈ ਹੋਇ ਇਕੋ ਸਮਾਇ ਰਹਿਆ ਹੈ। ਤਿਥੇ ਤਾਂ ਅਗਮ ਅਗੋਚਰ ਪਾਰਬ੍ਰਹਮ ਹੀ ਪਰੀਪੂਰਨ ਹੋਇ ਰਿਹਾ ਹੈ। ਇਹ ਅਗਮ ਅਤੇ ਅਲੱਖ ਪਾਰਬ੍ਰਹਮ ਗੁਰੂ ਸਤਿਗੁਰੂ ਦੀ ਕਿਰਪਾ ਤੇ ਹੀ ਲਖਿਆ ਜਾ ਸਕਦਾ ਹੈ ਅਤੇ ਸਤਿਗੁਰੂ ਦਾ ਲਖਾਇਆ ਹੋਇਆ ਹੀ ਪਰੀਪੂਰਨ ਦ੍ਰਿਸ਼ਟੀ ਆਵੰਦਾ ਹੈ, ਨਹੀਂ ਤਾਂ ਅਗਮ ਅਗੋਚਰ ਹੀ ਰਹੇ। ਐਸੇ ਅਲੱਖ ਲਖਾਵਨਹਾਰੇ ਸਤਿਗੁਰੂ ਦੇ ਬਲਿ ਬਲਿ ਜਾਈਏ ਅਤੇ ਅਜਿਹੇ ਸਤਿਗੁਰੂ ਦੀ ਸੱਚੀ ਸੰਗਤ ਵਿਖੇ ਸਦਾ ਹੀ ਮਿਲ ਰਹੀਏ। ਦੇਹੀ ਰੂਪੀ ਕੋਠੜੇ ਅੰਦਰ ਦਸਮ ਦੁਆਰ ਰੂਪੀ ਪਰਮ-ਕੋਠੜੀ ਖਟ-ਚਕਰੀ ਦੰਮ-ਬੰਧਨੀ ਕੰਧਾਂ ਅੰਦਰ ਬੰਦ ਕੀਤੀ ਹੋਈ ਹੈ। ਇਸ ਕੋਠੜੀ ਅੰਦਰ ਪਰਮਾਤਮ-ਪ੍ਰਕਾਸ਼ ਪਰਜੁਲਤੀ ਆਤਮ ਜੋਤਿ ਰੂਪੀ ਅਨੂਪ ਵਸਤੂ ਨਿਯਮ-ਬੰਧੁ ਕੇਲ ਕੇਲਾਲੀ ਕਰਤੇ ਪੁਰਖ ਨੇ ਪਾਇ ਰਖੀ ਹੈ। ਇਸ ਬੰਦ ਕੋਠੜੀ ਦੇ ਤਾਲੇ ਨੂੰ ਖੋਲ੍ਹਣ ਵਾਲੀ ਕੁੰਜੀ ਪ੍ਰਾਣਾਂ (ਪ੍ਰਾਣਾਂ ਦੀ ਪ੍ਰਾਣਾ-ਜਾਪੀ ਗੋਝ ਕਲਾ) ਅੰਦਰ ਹੀ ਸੰਜਮ ਸੰਜਮਾਇ ਕਰ ਰਖੀ ਹੈ। ਸਤਿਗੁਰੂ ਗੁਰ ਸ਼ਬਦ ਗੁਰ-ਦੀਖਿਆ ਦੀ ਗੋਝ ਜੁਗਤਿ ਦੁਆਰਾ ਇਹ ਪ੍ਰਾਣਾ-ਜਾਪੀ ਕੁੰਜੀ ਹੱਥ ਆਇਆਂ ਹੀ ਅਤੇ ਇਸੇ ਕੁੰਜੀ ਦੁਆਰਾ ਹੀ ਕਪਟ

ਸਹਿਜ ਪਦ

ਸੰਪਟੀ ਕਪਾਟ ਖੁਲ੍ਹਿਆਂ ਅਨੂਪ ਵਸਤੂ ਹੱਥ ਆਉਂਦੀ ਹੈ। ਕਪਟ ਕਪਾਟਾਂ ਦਾ ਉਘਾੜ ਚੁਕਦਿਆਂ ਤਾਂ ਬਾਰ ਨਹੀਂ ਲਗਦੀ, ਪ੍ਰੰਤੂ ਪਿਛੋਂ ਇਹ ਵਸਤੂ ਅਤੇ ਇਹ ਖੇਡ ਸੰਮ੍ਹਾਲਣੀ ਬੜੀ ਹੀ ਚੌਕਸਾਈ ਦਾ ਕੰਮ ਹੈ। ਬੜੀ ਹੀ ਸਾਵਧਾਨਤਾ ਸਹਿਤ ਸੁਜਾਗ ਹੋ ਕੇ ਹਰ ਦਮ ਹਰ ਨਫਸ ਪ੍ਰਾਣਾ-ਜਾਪ ਵਿਖੇ ਗੁੰਦੇ ਹੀ ਰਹਿਣਾ ਪੈਂਦਾ ਹੈ। ਇਹ ਨਹੀਂ ਕਿ ਇਕ ਵਾਰ ਜੋਤਿ ਪ੍ਰਕਾਸ਼ ਦੇ ਉਘਾੜ ਹੋਇਆਂ ਫੇਰ ਪ੍ਰਾਣਾ-ਜਾਪ ਵਲੋਂ ਜਗਿਆਸੂ ਜਨ ਅਵੇਸਲਾ ਹੋ ਜਾਏ। ਅਭਿਆਸੀ ਦੇ ਅਭਿਆਸ ਵਲੋਂ ਅਵੇਸਲਾ ਅਤੇ ਗ਼ਾਫ਼ਲ ਹੋਣ ਪਰ ਫੇਰ ਕਾਮ ਕ੍ਰੋਧ ਆਦਿਕ ਪੰਜ ਚੋਰਾਂ ਦੀ ਧਾੜ ਵਿਚੋਂ ਕੋਈ ਨ ਕੋਈ ਘਰ ਨੂੰ ਲੁਟਣ ਜਾ ਪੈਂਦਾ ਹੈ। ਦ੍ਰਿਸ਼ਟਮਾਨ ਪਸਾਰੇ ਦੀ ਟੋਹ ਜੋਹ ਲਾਉਣਹਾਰੇ ਪੰਜ ਅਗਿਆਨ ਇੰਦਰੇ (ਜਿਨ੍ਹਾਂ ਨੂੰ ਜਗਤ, ਸਿਆਣੇ ਗਿਆਨ-ਇੰਦਰੇ ਕਹਿੰਦਾ ਹੈ) ਜੋ ਇਸ ਵਸਤੂ ਅਨੂਪ ਦੀ ਕੋਠੜੀ ਦੇ ਦਰ ਤੇ ਲਗੇ ਹੋਏ ਪਹਿਰੇਦਾਰ ਕਹਾਉਂਦੇ ਕਹੇ ਜਾਂਦੇ ਹਨ, ਤਿਨ੍ਹਾਂ ਦਾ ਕੋਈ ਵਸਾਹ ਨਹੀਂ, ਇਹ ਸਭ ਵਸਾਹ-ਘਾਤੀ ਹਨ। ਸਗੋਂ ਇਨ੍ਹਾਂ ਦੇ ਰਾਹੀਂ ਹੀ ਪੰਜੇ ਚੋਰ ਆ ਲਗਦੇ ਹਨ। ਇਹ ਪਹਿਰੇਦਾਰ ਭੀ ਚੋਰਾਂ ਦੇ ਨਾਲ ਹੀ ਰਲ ਮਿਲ ਜਾਂਦੇ ਹਨ। ਏਨ੍ਹਾਂ ਪਹਿਰੂਆਂ ਦੀ ਰਹਿਨੁਮਾਈ ਦਾ ਖਹਿੜਾ ਛਡ ਕੇ ਕੇਵਲ ਪ੍ਰਾਣਾਜਾਪ ਮਈ ਨਾਮ ਅਭਿਆਸ ਵਿਚ ਸੁਚੇਤ ਹੋਇਕੇ ਚੇਤਨ ਚਿਤਾਰਨ ਰੂਪੀ ਸਫਲ ਕਮਾਈ ਵਿਚ ਸੁਆਸ ਸੁਆਸ ਲਗੇ ਰਹਿਣ ਕਰਕੇ ਹੀ ਜੋਤਿ ਸਰੂਪ ਦਾ ਪ੍ਰਕਾਸ਼ ਉਜਿਆਰਾ ਹੁੰਦਾ ਹੈ ਅਤੇ ਪ੍ਰਕਾਸ਼ ਉਜਿਆਰਾ ਜਿਉਂ ਦਾ ਤਿਉਂ ਬਣਿਆ ਤਣਿਆ ਰਹਿੰਦਾ ਹੈ। ਸਗੋਂ ਦਿਨ ਦਿਨ ਵਧੇਰੇ ਵਧੇਰੇ ਵਧਦਾ ਰਹਿੰਦਾ ਹੈ। ਐਥੇ ਤਾਈਂ ਕਿ ਜੋਤੀ ਸਰੂਪ ਅਕਾਲ ਪੁਰਖ ਦੀ ਸਾਕਸ਼ਾਤਕਾਰਤਾ ਦਾ ਉਘਾੜ ਹੋ ਜਾਂਦਾ ਹੈ। ਇਹ ਪ੍ਰਕਾਸ਼ ਚਮਤਕਾਰਲਾ ਉਘਾੜ ਨੌਂਦੁਆਰਿਆਂ ਦੇ ਭਰਮ ਭੁਲਾਵੇ ਵਾਲੀ ਸਾਰੀ ਖੇਡ ਨੂੰ ਬੰਦ ਕੀਤਿਆਂ ਅਤੇ ਏਹਨਾਂ ਵਲੋਂ ਹਟਾਇਕੈ ਸੁਰਤਿ ਬਿਰਤੀ ਨੂੰ ਦਸਮ ਦੁਆਰ ਵਿਖੇ ਚੜ੍ਹਾਇਕੈ ਹੀ ਪ੍ਰਾਪਤ ਹੁੰਦਾ ਹੈ। ਨਵਾਂ ਘਰਾਂ (ਦਰਾਂ) ਦੀ ਕੁਰਸਕਤਾ ਵਿਚਿ ਭੂਲੀ ਭਰਮਾਈ ਰਹਿਣ ਕਰਕੇ ਜਗਿਆਸਾ-ਬ੍ਰਿਤਨੀ ਕਾਮਨਿ ਅਨੂਪਨੀ ਵਸਤੂ ਤੋਂ ਵਿਰਵੀ ਵਾਂਜੀ ਖ਼ਾਲੀ ਹੀ ਰੁਲਦੀ ਫਿਰਦੀ ਰਹਿੰਦੀ ਹੈ। ਨਵੇਂ ਘਰ ਤਾਂ ਸਭ ਚੋਰਾਂ ਦੇ ਮੁਠੇ ਗੁਠੇ ਹੋਏ ਹਨ। ਅਨੂਪ ਜੋਤਾਦਿਨ ਤੱਤ ਵਸਤੂ ਤਾਂ ਦਸਮ ਦੁਆਰ ਵਿਚ ਹੀ ਸਾਬਤ ਸਮ੍ਹਾਲੀ ਰਹਿੰਦੀ ਹੈ ਅਤੇ ਓਥੇ ਹੀ ਲਖੀ ਲਖਾਈ ਜਾਂਦੀ ਹੈ, ਹੋਰਤ ਕਿਤੇ ਨਹੀਂ। ਯਥਾ ਗੁਰਵਾਕ—

ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥
ਅਬ ਮਨ ਜਾਗਤ ਰਹੁ ਰੇ ਭਾਈ ॥
ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥

ਪੰਚ ਪਹਰੂਆ ਦਰ ਮਹਿ ਰਹਤੇ ਤਿਨ੍ ਕਾ ਨਹੀ ਪਤੀਆਰਾ ॥
ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥੨॥
ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪੁ ਨ ਪਾਈ ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥
[ਰਾਗੁ ਗਉੜੀ ਪੂਰਬੀ ਕਬੀਰ ਜੀ, ਪੰਨਾ ੩੩੯

ਜੋ ਇਹ ਦ੍ਰਿਸ਼ਟਮਾਨ ਦਿਸਣਹਾਰ ਪਸਾਰਾ ਹੈ, ਸਭ ਬਿਨਸਨਹਾਰਾ ਹੈ। ਇਸ ਵਲ ਇੰਦਰਿਆਂ ਨੂੰ ਜੋਈ ਰਖਣਾ, ਗਡੋਈ ਰਖਣਾ ਨਿਰੀ ਅਗਿਆਨਤਾ ਹੈ। ਇਸ ਤੋਂ ਗਿਆਨ ਪ੍ਰਾਪਤ ਨਹੀਂ ਹੁੰਦਾ, ਸਗੋਂ ਤੱਤ ਗਿਆਨ ਤੋਂ ਦੂਰੇਡੇ ਹੀ ਰਹੀਦਾ ਹੈ। ਤਾਂ ਤੇ ਸ਼ਬਦ, ਸੁਪਰਸ, ਰੂਪ, ਰਸ, ਗੰਧ ਇੰਦਰਿਆਂ ਨੂੰ ਗਿਆਨ ਇੰਦਰੇ ਆਖਣਾ ਹੀ ਅਗਿਆਨ ਹੈ। ਇਹ ਦ੍ਰਿਸ਼ਟਮਾਨ ਪਦਾਰਥਾਂ ਵਿਚ ਹੀ ਬਿਰਤੀ ਨੂੰ ਲੁਭਾਈ ਲਲਚਾਈ ਰਖਦੇ ਹਨ। ਤਾਂ ਤੇ ਏਸ ਦਿਸਣਹਾਰੇ ਕਚ ਗਿਆਨ ਵਿਚ ਖਿਰਤ ਖਪਤ ਅਤੇ ਲਿਪਤ ਰਹਿਣਾ ਅਕਾਰਥ ਹੀ ਹੈ। ਏਹਨਾਂ ਅਗਿਆਨ ਇੰਦਰਿਆਂ ਤੋਂ ਅਦ੍ਰਿਸ਼ਟ ਇਸ ਦ੍ਰਿਸ਼ਟਮਾਨ ਪਸਾਰੇ ਤੋਂ ਅਗੋਚਰ ਅਪ੍ਰੰਪਰ ਜੋ ਹੈ, ਸੋਈ ਤੱਤ ਗਿਆਨ ਲਿਵ ਧਿਆਨ ਰੂਪੀ ਸੱਚੇ ਬਿਬੇਕ ਬੀਚਾਰ ਲਾਇਕ ਰਖਣ ਯੋਗ ਅਮਰ ਪਦਾਰਥ ਹੈ। ਸੋ ਗੁਰਮਤਿ ਜਗਿਆਸਾ ਦੇ ਉਤਮ ਅਭਿਆਸ ਧਿਆਤਾ ਨੂੰ ਓਸੇ ਅਮਰ ਪਦਾਰਥ ਪਾਰਬ੍ਰਹਮ ਵਿਖੇ ਹੀ ਸੁਰਤੀ ਬਿਰਤੀ ਜੋੜੀ ਰਖਣਾ ਲਾਜ਼ਮ ਹੈ। ਅਗਿਆਨ ਇੰਦਰਿਆਂ ਦੀ ਚੇਸ਼ਟਾ ਵਾਲੇ ਨਵੇਂ ਦੁਆਰਿਆਂ ਤੋਂ ਸੁਰਤੀ ਬਿਰਤੀ ਨੂੰ ਹਟਾਇ ਉਚਟਾਇ ਕੇ ਲਿਵਤਾਰ ਜੋੜ ਕੇ ਪ੍ਰਾਣਾ-ਜਾਪ ਮਈ ਗੁਰਮਤਿ ਨਾਮ ਅਭਿਆਸ ਕਮਾਈ ਵਿਖੇ ਲੀਨ ਰਖਿਆਂ ਦਸਮ ਦੁਆਰੇ ਨੂੰ ਕੁੰਜੀ ਲਗ ਜਾਂਦੀ ਹੈ, ਅਰਥਾਤ ਦਸਮ ਦੁਆਰਾ ਖੁਲ੍ਹ ਜਾਂਦਾ ਹੈ। ਇਸ ਬਿਧ ਦਸਮ ਦੁਆਰ ਖੁਲ੍ਹਿਆਂ ਹੀ ਦਇਆਲ ਪੁਰਖ ਅਕਾਲ ਦਾ ਦਿਦਾਰਾ ਪ੍ਰਾਪਤ ਹੁੰਦਾ ਹੈ। ਗੁਰ ਮੰਤ੍ਰ ਗੁਰਮਤਿ ਨਾਮ ਦਾ ਉਰਧ-ਗਾਮੀ ਉਰਧ-ਅਰਧਾਮੀ ਅੰਤਰਿ ਬਾਹਰ ਸੁਆਸ ਉਰਧਾਰੀ ਅਭਿਆਸ ਜਾਰੀ ਰਖੇ, ਅਰਥਾਤ, ਪ੍ਰਾਣ ਸੁਆਸਾਂ ਦੇ ਨਭ ਨਾਭ ਵਿਚ ਵਗਦੇ ਸਹਿਜ ਵੇਗ ਦਾ ਨਾਮ-ਅਭਿਆਸੀ ਬਿਲੋਵਣਾ ਹਰ ਦਮ ਬਿਲੋਈ ਹੀ ਜਾਵੇ। ਉਪਰ ਨੂੰ ਸੁਆਸ ਜਾਵੇ ਤਾਂ ਭੀ ਨਾਮ ਅਭਿਆਸ ਦੇ ਬਿਲੋਵਣੇ ਸੰਯੁਕਤ ਜਾਵੇ, ਹੇਠਾਂ ਆਵੇ ਤਾਂ ਭੀ ਸੁਆਸ ਅਭਿਆਸੀ ਬਿਲੋਵਣੇ ਨਾਲ ਜੁੜਿਆ ਹੀ ਆਵੇ। ਏਸ ਅਰਧ ਉਰਧੀ ਅਭਿਆਸ ਦੁਆਰਾ ਹੀ ਦਸਮ ਦੁਆਰੇ ਦੇ ਖੁਲ੍ਹਣ ਦੀ ਬਿਉਂਤ ਦਾ ਕੁੰਜੀ-ਖੁਲ੍ਹੇਰਾ ਨਿਬੇੜਾ ਹੈ। ਸੁਰਤੇ ਮਨ ਦਾ ਏਸ ਅਰਧਹਿ ਉਰਧੀ ਅਭਿਆਸ ਲਿਵਤਾਰ ਦੇ ਮੰਝਾਰ ਹੀ ਸੁਰਤਿ ਬਿਰਤ ਬਸੇਰਾ ਸੁਆਸ ਸੁਆਸ ਰਹਿਣਾ ਅਤੇ ਏਸ ਸਾਸ ਗ੍ਰਾਸ ਹਰਹਟ (ਹਲਟ) ਨੂੰ ਸਦਾ ਹੀ ਨਿਸ ਬਾਸਰ ਚਲਾਈ ਰਖਣਾ ਹੀ ਗੁਰਮਤਿ

ਅਭਿਆਸੀ ਜਨ ਦਾ ਉਤਮ ਕਰਤੱਬ ਹੈ। ਇਸ ਬਿਧ ਅਰਧ ਉਰਧੀ ਸੁਆਸ ਅਭਿਆਸ ਦਾ ਬਿਲੋਵਣਾ ਜਾਰੀ ਰਖਦਿਆਂ, ਰਸ ਨਾਭ ਵਿਖੇ ਪ੍ਰਾਣਾਂ ਨੂੰ ਪਰੋਇ ਕੈ ਉਥੇ ਹੀ ਛਡ ਰਖੀਏ ਅਤੇ ਸੁਰਤੀ ਊਰਧ-ਗਾਮੀ ਕਰਕੇ ਸਣੇ ਸੁਆਸਾਂ ਦੇ ਦਸਮ ਦੁਆਰ ਬਿਸਰਾਮੀ ਕਰ ਦੇਈਏ ਤਾਂ ਨਭ ਜੋਤਿ ਦੀ ਜੋਤਿ-ਰਸ ਧਾਰ ਇਕੋ ਸੰਗਮ-ਥੰਮ੍ਹ ਵਿਚਿ ਥੰਮ੍ਹ ਖਲੋਂਦੀ ਹੈ। ਇਸ ਬਿਧਿ ਅਰਧ ਉਰਧ ਦੇ ਸੰਗਮ ਮਿਲਾਪ ਹੋਇਆਂ ਹੀ ਪਰਮ ਸੁਖ ਮਹਾਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਯਥਾ ਗੁਰਵਾਕ—

ਦਦਾ ਦੇਖਿ ਜੁ ਬਿਨਸਨਹਾਰਾ ॥ ਜਸ ਅਦੇਖਿ ਤਸ ਰਾਖਿ ਬਿਚਾਰਾ ॥
ਦਸਵੈ ਦੁਆਰਿ ਕੁੰਚੀ ਜਬ ਦੀਜੈ ॥
ਤਉ ਦਇਆਲ ਕੋ ਦਰਸਨੁ ਕੀਜੈ ॥੨੪॥
ਧਧਾ ਅਰਧਹਿ ਉਰਧਿ ਨਿਬੇਰਾ ॥ ਅਰਧਹਿ ਉਰਧਹ ਮੰਝਿ ਬਸੇਰਾ ॥
ਅਰਧਹ ਛਾਡਿ ਉਰਧ ਜਉ ਆਵਾ ॥
ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥

[ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ, ਪੰਨਾ ੩੪੧

ਇਸ ਅਰਧਹਿ ਉਰਧ ਦੇ ਸੰਗਮ ਮਿਲਾਪ ਦਾ ਸਿਲਸਿਲਾ ਸਦਾ ਜਾਰੀ ਰਖਿਆਂ ਇਕ ਦਿਨ ਉਹ ਅਵਸਰ ਛੇਤੀ ਆ ਜਾਂਦਾ ਹੈ ਕਿ ਘਟ ਜੋਤਿ ਪ੍ਰਕਾਸ਼ ਦਾ ਪ੍ਰਤਿਬਿੰਬਕਾਰ ਦਸਮ ਦੁਆਰ ਦਾ ਮੋਘਾ ਖੋਲ੍ਹ ਕੇ ਆਕਾਸ਼ ਵਿਖੇ ਹੀ ਆਸ਼ਕਾਰ ਹੋ ਜਾਂਦਾ ਹੈ। ਰਸ ਜੋਤਿ ਪ੍ਰਕਾਸ਼ ਦਾ ਡਲ੍ਹਕਦਾ ਸੂਰਜ ਹੀ ਨਭ ਘਟ ਵਿਖੇ ਉਦੇ ਹੋਇ ਆਵੰਦਾ ਹੈ । ਇਸ ਪਦ ਅੰਬਰਾਇ ਕੈ (ਪਹੁੰਚ ਕੇ) ਅਹਿਨਿਸ ਅਰਸ਼ੀ ਸ਼ਬਦ-ਕੀਰਤਨ ਝੁਨਕਾਰ ਦੇ ਅਨਹਦ ਤੂਰਿਆਂ ਦਾ ਘੁਕਾਟ ਸੁਣਾਈ ਦੇਣ ਲਗ ਪੈਂਦਾ ਹੈ। ਰਾਤ ਦਿਨ ਹੀ ਸੁਣਾਈ ਦੇਈ ਜਾਂਦਾ ਹੈ। ਏਥੇ ਤ੍ਰੈਲੋਕੀ ਨਾਥ ਈਸ਼ਰ ਪਿਤਾ ਪਰਮਾਤਮਾ ਦਾ ਪਰਤੱਖ ਦਰਸ਼ਨ ਹੋਣ ਲਗ ਪੈਂਦਾ ਹੈ। ਸਾਂਗੋ ਪਾਂਗੀ ਦਰਸ਼ਨ, ਜਿਸ ਅਚਰਜ ਦਰਸ਼ਨ ਸਰੂਪ ਨੂੰ ਦੇਖ ਕੇ ਬਸ ਦੰਗ ਹੀ ਰਹਿ ਜਾਈਦਾ ਹੈ। ਬਿਸਮਾਦ ਹੀ ਬਿਸਮਾਦ ਰੰਗ ਵਿਚ ਸਮਾ ਜਾਈਦਾ ਹੈ। ਓਥੇ ਜੀਵ ਤੇ ਈਸ਼ਰ ਦਾ ਕੋਈ ਅੰਤਰਾ ਨਹੀਂ ਰਹਿੰਦਾ। ਯਥਾ ਗੁਰਵਾਕ—

ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥
ਦੇਖਿਆ ਤਿਹੂ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ ॥੧੩॥

[ਰਾਗੁ ਗਉੜੀ ਥਿਤੀਂ ਕਬੀਰ ਜੀ ਕੀ, ਪੰਨਾ ੩੪੪

ਬ੍ਰਹਮਾਕਾਰ ਬਿਰਤੀ ਸੁਰਤੀਸ਼ਰੇ ਸੰਤ ਜਨ ਹਰਿ ਗੁਣ ਗਾਂਵਦੇ ਹੋਏ ਹਰਿ ਰੰਗਾਂ ਵਿਚ ਰੰਗੀਜ ਕੇ ਹੀ ਕੀਰਤਨ-ਆਨੰਦ ਮਾਣਦੇ ਹਨ। ਤਿਨ੍ਹਾਂ ਦਾ ਹਰੀ ਰੰਗ ਰੰਗੀਜਣਾ ਜੋਤੀ ਸਰੂਪ ਪ੍ਰੀਤਮ ਦਾ ਪਰਤੱਖ ਦਰਸ਼ਨ ਪੇਖਣਾ ਹੈ। ਦਰਸ਼ਨ ਪੇਖ

ਪੇਖ ਤੱਤ ਆਨੰਦੀ ਕੀਰਤਨ ਦੀ ਮਗਨਤਾ ਦਾ ਪ੍ਰਭਾਵ ਬਝਦਾ ਹੈ। ਜਦ ਤਕ ਏਸ ਆਨੰਦ ਵਿਚ ਮਗਨਤਾ ਪ੍ਰਾਪਤ ਨਹੀਂ ਹੁੰਦੀ ਤਦ ਤਕ ਵਾਸਤਵੀ ਕੀਰਤਨ-ਅਨੰਦ-ਖੇੜਾ ਖਿੜਦਾ ਹੀ ਨਹੀਂ। ਕੀਰਤਨ ਆਨੰਦ ਖੇੜਾ ਇਲਾਹੀ ਕੀਰਤਨ ਦੇ ਰੰਗਾਂ ਵਿਚ ਤਦ ਹੀ ਖਿੜਦਾ ਹੈ,ਜਦੋਂ ਦਰਸ ਵਿਗਾਸੀ ਜੋਤਾਂ ਅੰਦਰ ਬਾਹਰ ਜਗਦੀਆਂ ਹਨ। ਧੁਰੋਂ ਆਏ ਗੁਰੂ ਸੰਤ ਜਨਾਂ ਨੂੰ ਜੋ ਇਲਾਹੀ ਨਾਦ ਵਾਲੀ ਗੁਰਬਾਣੀ ਉਤਰੀ ਹੈ, ਜੋ ਪਰਤੱਖ ਸਾਕਸ਼ਾਤਕਾਰ ਬਿਵਸਥਾ ਵਿਚ ਹੀ ਉਤਰੀ ਹੈ, ਇਸ ਧੁਰ ਕੀ ਬਾਣੀ ਆਈ ਦਾ ਕੀਰਤਨ ਗੁਰਮੁਖ ਸਿਖ ਸੰਤ ਜਨਾਂ ਦੇ ਰਿਦੰਤਰਿ ਭੀ ਪਾਰਸ-ਕਲਾ ਵਰਤਾਇਕੇ ਓਹੀ ਆਨੰਦ ਮਗਨਤਾ ਵਾਲਾ ਖੇੜਾ ਉਪਜਾਉਂਦਾ ਹੈ। ਕੀਰਤਨ-ਰਸੀਏ ਸੰਤ ਜਨਾਂ ਨੂੰ ਇਸ ਅਨੰਦ-ਖੇੜੇ ਵਿਚ ਖਿੜਾਉ ਉਪਜੇ ਬਿਨਾਂ ਧੀਰਜ ਹੀ ਨਹੀਂ ਆਉਂਦੀ। ਧੀਰਜ ਤਦ ਆਉਂਦੀ ਹੈ ਜਦ ਕੀਰਤਨ ਨਾਦ ਦੀ ਮਉਜ ਅੰਦਰੇ ਅੰਦਰ ਜਰੀ ਜੀਰਾਂਦੀ ਜਾਂਦੀ ਹੈ। ਅਨੰਦ ਅਚਰਜ ਨੂੰ ਜਰਨ ਦੀ ਜਦ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ ਤਦ ਅਨਹਦ ਨਾਦ ਦੀ ਝੁਨਕਾਰ ਉਪਜਦੀ ਹੈ। ਦਸਮ ਦੁਆਰ ਵਿਖੇ ਨਿਝਰ ਧਾਰ ਬੱਝ ਕੇ ਉਸ ਦੀ ਸਮਾਈ ਹੁੰਦੀ ਹੈ। ਓਥੇ ਪਰਤੱਖ ਸਤਿਗੁਰੂ ਅਕਾਲ ਪੁਰਖ ਦੇ ਦਰਸ਼ਨ ਦੀਦਾਰੇ ਹੁੰਦੇ ਹਨ। ਇਹ ਗੱਲਾਂ ਓਤ ਪੋਤ ਹਨ। ਦਰਸ਼ਨਾਂ ਦਾ ਝਿਲਮਿਲ ਜਿਥੇ ਹੈ, ਓਥੇ ਅਨਹਦ ਸ਼ਬਦ ਦੀ ਝੁਨਕਾਰ ਭੀ ਹੈ। ਜਿਥੇ ਅਨਹਦ ਸ਼ਬਦ ਦੀ ਝੁਨਕਾਰ ਹੈ, ਓਥੇ ਦਰਸ਼ਨਾਂ ਦਾ ਝਿਲਮਿਲਕਾਰ ਹੈ ਤੇ ਜੋਤੀ ਸਰੂਪ ਵਿਚ ਜੋਤਿ ਸਮਾਉਣ ਵਾਲੀ ਇਹ ਸਿਖਰਲੀ ਪ੍ਰਮਾਰਥੀ ਮੰਜ਼ਲ ਹੈ। ਇਹ ਗੁਰ-ਪ੍ਰਸਾਦ (ਗੁਰ ਕਿਰਪਾ) ਕਰ ਹੀ ਜਾਣੀ (ਲਖੀ) ਜਾਂਦੀ ਹੈ।

ਨਾਮ ਰਤਨ ਦੀ ਜੋਤਿ-ਸੰਪੰਨੀ ਕਿਰਣ ਨਾਭ ਕਮਲ ਅੰਦਰ ਕਿਰਣਾਇ ਕੇ ਜਦ ਚਮਤਕਾਰਤ ਹੁੰਦੀ ਹੈ ਤਦ ਰਤਨ ਕਮਲ ਕੋਠੜੀ ਖੁਲ੍ਹ ਜਾਂਦੀ ਹੈ। ਏਥੇ ਜੋਤਿ ਚਮਤਕਾਰ ਦੇ ਲਿਸ਼ਕਾਰੇ ਹੀ ਲਿਸ਼ਕਾਰੇ ਐਉਂ ਵਜਦੇ ਹਨ ਕਿ ਬਿਜਲੀਆਂ ਦੇ ਚਮਕਾਰੇ ਭੀ **ਮਾਤ** ਪੈ ਜਾਂਦੇ ਹਨ। ਇਹ ਕੋਈ ਦੂਰ ਦੁਰਾਡੀ ਖੇਡ ਨਹੀਂ। ਇਹ ਦਿਸਣਹਾਰ ਮੇਘ ਘਟਾ ਘਟ ਬਿਜਲੀਆਂ ਇਸ ਫ਼ਰਸ਼ (ਧਰਤੀ) ਤੋਂ ਅਰਸ਼ਾਂ ਉਤੇ ਦੂਰ ਦੁਰਾਡੀਆਂ ਹਨ, ਪ੍ਰੰਤੂ ਆਤਮ ਜੋਤਿ ਚਮਤਕਾਰ ਬਿਜਲੀ ਨੇਰੇ ਹੂ ਤੇ ਨੇਰੇ ਹੈ। ਰੰਚਕ ਦੂਰ ਨਹੀਂ, ਨਿਜ ਆਤਮੇ ਹੀ ਭਰਪੂਰ ਹੋ ਰਹੀ ਹੈ। ਅਨਹਦ ਤੂਰੇ (ਵਾਜੇ) ਵਜਣ ਸਾਰ ਜੋਤਿ ਬੀਜਲ ਸੂਰਜ ਦਾ ਉਜਿਆਰਾ ਉਜਿਆਰਤ ਹੋਇ ਆਉਂਦਾ ਹੈ। ਤਿਥੇ ਆਤਮ ਜੋਤਿ ਸੂਰਜ ਰੂਪੀ ਦੀਪਕ ਦੀਆਂ ਲਾਟਾਂ ਇਕ ਰਸ ਹੀ ਜਗਦੀਆਂ ਰਹਿੰਦੀਆਂ ਹਨ। ਗੁਰਪ੍ਰਸਾਦ ਕਰਿ ਹੀ ਏਹ ਅਗੰਮੀ ਖੇਡ ਜਾਣੀ ਤੇ ਸਹਿਜ ਸਮਾਣੀ ਜਾ ਸਕਦੀ ਹੈ।

ੴ ਸਤਿਗੁਰ ਪ੍ਰਸਾਦਿ ॥

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥
ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜਿ ਸਮਾਨਿਆ ॥੪॥੧॥

[ਰਾਗੁ ਸੋਰਠਿ ਬਾਣੀ ਭਗਤ ਨਾਮ ਦੇਵ ਜੀ ਕੀ, ਪੰਨਾ ੬੫੬

ਅਗਲੇ ਗੁਰਵਾਕ ਅੰਦਰ ਭੀ ਇਹ ਆਤਮ ਚਮਤਕਾਰੀ ਖੇਡ ਖ਼ੂਬ ਝਲਕਾਰ ਕੇ ਦਿਖਾਈ ਗਈ ਹੈ। ਯਥਾ ਗੁਰਵਾਕ—

ੴ ਸਤਿਗੁਰ ਪ੍ਰਸਾਦਿ ॥

ਬਾਰ ਬਾਰ ਹਰਿ ਕੇ ਗੁਨ ਗਾਵਉ ॥
ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥
ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥
ਅਹਿਨਿਸਿ ਅਖੰਡ ਸੁਰਹੀ ਜਾਇ ॥
ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥
ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ ਸਗਲ ਬਿਖੁ ਹਰੈ ॥
ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥੨॥
ਮੰਗਲਵਾਰੇ ਲੇ ਮਾਹੀਤਿ ॥ ਪੰਚ ਚੋਰ ਕੀ ਜਾਣੈ ਰੀਤਿ ॥
ਘਰ ਛੋਡੇਂ ਬਾਹਰਿ ਜਿਨਿ ਜਾਇ ॥ ਨਾਤਰੁ ਖਰਾ ਰਿਸੈ ਹੈ ਰਾਇ ॥੩॥
ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥
ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥੪॥
ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥
ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨੁ ਆਪਿ ਆਪ ਸਿਉ ਲੜੈ ॥
ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥
ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ ਘਟ ਮਹਿ ਜੋਇ ॥

ਬਾਹਰਿ ਭੀਤਰਿ ਭਇਆ ਪ੍ਰਗਾਸੁ ॥
ਤਬ ਹੂਆ ਸਗਲ ਕਰਮ ਕਾ ਨਾਸੁ ॥੭॥
ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥
ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥
[ਰਾਗੁ ਗਉੜੀ ਵਾਰ ਕਬੀਰ ਜੀਉ ਕੇ, ਪੰਨਾ ੩੪੪

ਵਿਆਖਿਆ—ਦਿਨਾਂ ਵਿਚੋਂ ਦਿਨ ਤੇ ਸਾਰੇ ਹੀ ਵਾਰ ਭਲੇ ਹਨ, ਜਿਨ੍ਹੀਂ ਵਾਰੀਂ ਦਿਨੀਂ ਵਾਹਿਗੁਰੂ ਦੇ ਗੁਣ ਗਾਏ ਜਾਂਦੇ ਹਨ। ਇਹ ਗੁਣ ਭੀ ਹਰੀ ਦੇ ਸੋ ਗਾਏ ਜਾਣ, ਜੋ ਗੁਰਬਾਣੀ ਦੇ ਰੂਪ ਵਿਚ ਧੁਰੋਂ ਅਵਤਰਤ ਹੋਏ ਹਨ। ਇਸ ਧੁਰ ਕੀ ਆਈ ਬਾਣੀ ਦੁਆਰੇ ਗੰਮਤ (ਪ੍ਰਾਪਤ) ਹੋਇ ਗੁਰ ਗਿਆਨ ਦੀ ਰੌਸ਼ਨੀ ਅੰਦਰ ਹੀ ਅਲੱਖ ਪ੍ਰਭੂ ਦੀ ਅੰਗੰਮਤਾ ਦਾ ਭੇਦ ਲੱਖਿਆ ਜਾ ਸਕਦਾ ਹੈ, ਐਵੇਂ ਨਹੀਂ। ਐਤਵਾਰਾਂ ਵਿਚੋਂ ਸੋਈ ਐਤਵਾਰ ਸਰੇਸ਼ਟ ਹੈ ਤੇ ਸੁਲੇਖੇ ਹੈ ਜਿਤ ਐਤਵਾਰ ਗੁਰ-ਗੰਮਿ ਭਗਤੀ ਦਾ ਆਰੰਭ ਕੀਤਾ ਜਾਵੇ। ਇਹ ਅਰੰਭ ਕੀਤੀ ਭਗਤੀ ਐਸੀ ਛਿੜੇ ਕਿ ਗੁਰਮਤਿ ਨਾਮ ਅਭਿਆਸ ਦੀ ਕਮਾਈ ਕਰਦਿਆਂ ਦਿਨ ਰਾਤ ਇਕ ਕੀਤਾ ਜਾਵੇ। ਵਾਹਿਗੁਰੂ ਦਰਸ਼ਨ ਦੇ ਆਦਰਸ਼ ਨੂੰ ਮੁਖ ਰਖ ਕੇ, ਵਾਹਿਗੁਰੂ ਸ਼ਬਦ ਵਿਚ ਇਸ ਅਤੁੱਟ ਨਾਮ ਕਮਾਈ ਦੁਆਰਾ ਅਜੇਹੀ ਸੁਰਤਿ ਜੁੜ ਜਾਵੇ ਕਿ ਆਨ ਸੰਕਲਪਾਂ ਵਿਕਲਪਾਂ ਵਲ ਬਿਰਤੀ ਚਲਾਇਮਾਨ ਹੀ ਨ ਹੋਵੈ। ਮੁੜ ਮੁੜ ਸੁਰਤੀ ਸ਼ਬਦ-ਰਸ ਵਿਚ ਹੀ ਰੁਝੀ ਗਿਝੀ ਰਹੇ। ਇਸ ਬਿਧਿ ਸ਼ਬਦ-ਰਸ ਸੁਰਤਾਇਆ ਦਰਸ-ਆਦਰਸ਼ੀ ਮਨਸਾ ਮਈ ਥੰਮ, ਕਾਇਆਂ ਰੂਪੀ ਮੰਦਰ ਅੰਦਰ ਅਹਿਲ ਗਡਿਆ ਰਹੇ। ਚਿਤ ਕਿਤੇ ਓਰ ਹੀ ਹਿਲੇ ਜੁਲੇ ਨਹੀਂ। ਸ਼ਬਦ ਰਸ ਪਉਣ ਨੂੰ ਨਾਭ ਵਿਖੇ ਰਸ ਪ੍ਰਾਇਣ ਹੋ ਕੇ ਰੋਕੀ ਰਖਣ ਨਾਲਿ, ਇਹ ਸਰੀਰ ਰੂਪੀ ਸਾਰੀ ਕਾਇਆਂ ਜੋਤਿ-ਰਤੰਨੀ ਹੋ ਕੇ ਕੰਚਨ ਵੰਨੀ ਹੋ ਜਾਂਦੀ ਹੈ। ਇਸ ਕਾਇਆਂ ਦਾ ਜੋਤਿ-ਜਗੰਨਾ ਮੰਦਰੁ ਬਣ ਜਾਂਦਾ ਹੈ। ਇਹ ਸ਼ਬਦ-ਰਸ ਰੋਪਿਆ ਥੰਮਿਆ ਜੋਤਿ ਜਗੰਨਾ ਮੰਦਰੁ ਇਸ ਬਿਧਿ ਅਹਿਨਿਸ (ਦਿਨ ਰਾਤੀ) ਹੀ ਅਖੰਡ-ਮੰਡਲੀ ਅਬਿਚਲ ਜੋਤਿ ਵਾਲਾ ਅਸਥਾਨ ਬਣ ਰਹਿੰਦਾ ਹੈ। ਤਦ ਇਸ ਸਹਜ ਪਦ ਪ੍ਰਾਪਤਿ ਹੋਇਆਂ ਅਭਿਆਸੀ ਜਨ ਅਨਹਦ ਬਾਣੀ ਵਾਲੇ ਕੀਰਤਨ ਧੁਨੀਆਂ ਮਈ ਬਾਜੇ ਬਜਦੇ ਸੁਣਨ ਵਾਲਾ ਹੋ ਜਾਂਦਾ ਹੈ। ਅਤੇ ਦਸਮ ਦੁਆਰ ਵਿਖੇ ਸੀਤਲ ਜੋਤਿ ਵਾਲਾ ਚੰਦਰਮਾ ਪ੍ਰਕਾਸ਼ਤ ਹੋ ਜਾਂਦਾ ਹੈ। ਜਿਮ ਦੀ ਅੰਮ੍ਰਿਤ-ਭਿੰਨੀ ਸੀਤਲਤਾ ਸਾਰੇ ਸਰੀਰ ਵਿਖੇ ਪਸਰ ਜਾਂਦੀ ਹੈ। ਸੋਮਵਾਰ ਦਿਨ ਸੋਈ ਸੁਲੱਖਣਾ ਦਿਨ ਹੈ ਜਿਸ ਸੋਮਵਾਰਿ ਨਾਮ ਦੀ ਅਗਾਧ ਕਮਾਈ ਕਰਦਿਆਂ ਕਰਦਿਆਂ ਅੰਮ੍ਰਿਤ (ਸੋਮ) ਰਸੁ ਦਸਮ ਦੁਆਰ ਵਿਖੇ ਨਿਝਰ ਧਾਰ ਝਰਨ ਲਗ ਪਵੇ। ਜਿਸ ਨੂੰ ਚਖਣ ਸਾਰ ਹੀ ਸਾਰੀ ਬਿਖ ਝੜ ਜਾਂਦੀ ਹੈ। ਰਸ ਰਸੀਅੜਾ ਰੰਗ ਰੰਗੀਅੜਾ ਸ਼ਬਦ ਸੁਰਤਾ

ਅਭਿਆਸੀ ਜਨ ਅਨਹਦ ਨਾਦ (ਬਾਣੀ) ਦੇ ਇਸ ਸੁਆਦ ਅਗਾਧ ਰਸ ਵਿਸਮਾਦ ਸਹਾਰੇ ਲਿਵ ਇਸਥਤਾਇ ਹੋ ਕੇ ਦਸਮ-ਦੁਆਰ ਤੇ ਹੀ ਟਿਕਿਆ ਰਹਿੰਦਾ ਹੈ। ਤਿਥੇ ਅੰਮ੍ਰਿਤ ਰਸ ਗਟਾਕ ਪੀਵਨਹਾਰਾ ਹੋ ਕੇ ਮਨ ਸਦਾ ਹੀ ਮਤਵਾਰਾ ਰਹਿੰਦਾ ਹੈ। ਮੰਗਲਵਾਰ ਦਿਨ ਸੋਈ ਮੰਗਲ ਮਈ ਹੈ ਜਦ ਪੰਚ ਚੋਰਾਂ (ਕਾਮ ਆਦਿ) ਨੂੰ ਮੁਹੀਤ ਵਿਚ ਲੈ ਕੇ (ਘੇਰ ਕੇ) ਵਸਗਤਿ ਕਰਨ ਦੀ ਗੁਰਮਤਿ ਰੀਤ ਸੁਰੀਤ ਦਾ ਪੱਕਾ ਜਾਣੂ (ਤਜਰਬੇਕਾਰ) ਬਣ ਜਾਵੇ। ਲਿਵ-ਡੋਰੀ ਨੂੰ ਨਿਜ ਘਰ ਦਸਮ ਦੁਆਰ ਵਿਖੇ ਹੀ ਟਿਕਾਇ ਛਡੇ ਅਤੇ ਇਸ ਲਿਵ ਉਨਮਨਾਰੀ ਘਰ ਤੋਂ ਬਾਹਰਿ ਕਦੇ ਨ ਜਾਵੇ। ਨਹੀਂ ਤਾਂ ਦਸਮ ਦੁਆਰੇ ਪ੍ਰਗਟ ਪਾਹਾਰੇ ਦਰਸ਼ਨ ਦਿਦਾਰੇ ਦੇਣਹਾਰਾ ਸੋ-ਦਰ ਘਰ ਦਾ ਮਾਲਕ ਬੇਮੁਥਾਜ ਬੇਪਰਵਾਹ ਪਾਤਸ਼ਾਹ ਰਿਸ ਰੁਸ ਜਾਏਗਾ ਅਤੇ ਆਪਣਾ ਦਰਸਾਰ ਝਲਕਾ ਛਿਪਾਇ ਲਵੇਗਾ। ਬੁਧਵਾਰ ਵਾਲਾ ਦਿਨ ਸੋਈ ਸੁਹਾਵਾ ਹੈ, ਜਿਸ ਬੁਧਵਾਰ ਵਿਖੇ ਅਭਿਆਸੀ ਜਨ ਨਾਮ ਕਮਾਈਆਂ ਦੁਆਰਾ ਆਪਣੀ ਬੁਧੀ ਨੂੰ ਜੋਤਿ ਤੇਜਸੀ ਕਰਕੇ ਪ੍ਰਕਾਸ਼ਮਾਨ ਕਰੇ ਅਤੇ ਹਿਰਦੇ ਕੰਵਲ ਵਿਖੇ ਜੋਤੀ ਸਰੂਪ ਹਰੀ ਪਰਮਾਤਮਾ ਸਦੀਵੀ ਵਾਸ ਕਰ ਕੇ ਹੀ ਨਿਵਾਸਿਆ ਰਹੇ। ਸਤਿਗੁਰੂ ਨੂੰ ਮਿਲ ਕੇ ਹੀ ਇਹ ਬਿਉਂਤ ਬਿਧੀ ਬਣ ਆਉਂਦੀ ਹੈ ਕਿ ਬੁਧੀ ਭੀ ਵਾਹਿਗੁਰੂ ਦੇ ਪ੍ਰਕਾਸ਼ ਨਾਲ ਪ੍ਰਕਾਸ਼ਮਾਨ ਹੋ ਜਾਂਦੀ ਹੈ। ਹਿਰਦਾ ਕਮਲ ਭੀ ਪ੍ਰਕਾਸ਼ਮਾਨ ਵਾਹਿਗੁਰੂ ਦੇ ਜੋਤਿ ਵਿਗਾਸੀ ਨਿਵਾਸ ਸੇਤੀ ਭਰਪੁਰ-ਲੀਣਾ ਹੋਇ ਜਾਂਦਾ ਹੈ। ਦੋਹਾਂ (ਬੁਧੀ ਅਤੇ ਹਿਰਦੇ-ਕਮਲ) ਦੀ ਇਕ ਸਮਾਨ ਹੀ ਅਨੂਪ ਰੂਪੀ ਨਵਲ ਸਰੂਪੀ ਧਾਰਨਾ (ਕ੍ਰਾਂਤ ਰਚਨਾ) ਧਰੀ (ਰਚੀ) ਜਾਂਦੀ ਹੈ। ਇਹ ਉਪਰਲੀ ਸਾਰੀ ਬਿਧਿ ਤਾਂ ਬਣਿ ਆਉਂਦੀ ਹੈ ਜਾਂ ਪਹਿਲੀ ਰਸਨ ਰਸਾਈ ਗੁਰ ਸ਼ਬਦ ਗੁੱਰਾਟੀ ਅਭਿਆਸ ਬਿਲੋਵਨੀ ਪਵਨ ਝਕੋਲਿਆਂ ਦੇ ਲਗਾਤਾਰ ਅਖੰਡਾ-ਕਾਰ ਪ੍ਰੇਮ ਪਲੀਤਿਆਂ ਦੁਆਰਾ ਮੂਧਾ ਹੋਇਆ ਨਾਭ ਕੰਵਲ ਵਿਗਸ ਕੇ ਸਿੱਧਾ ਹੋ ਜਾਵੇ। ਵਿਗਸ ਕੇ ਸਿੱਧਾ ਹੋਇਆ ਨਾਭ ਕੰਵਲ ਬਿਜਲੀ ਦੇ ਲਾਟੂ ਵਾਂਗ ਜਗ ਉਠਦਾ ਹੈ ਅਤੇ ਇਸ ਜੋਤਿ ਬਿਜਲੀ ਦੇ ਨਾਭ ਕੰਵਲੀਏ ਲਾਟੂ ਦੇ ਜੋਤਿ ਤੇਜ ਦੇ ਪ੍ਰਭਾਵ ਕਰਿ ਸਾਰਾ ਹਿਰਦਾ ਕੰਵਲ ਹੀ ਜਗਮਗਾ ਉਠਦਾ ਹੈ। ਵੀਰਵਾਰ ਸੋਈ ਭਾਗ ਸੁਲੱਖਣਾ ਹੈ, ਜਿਸ ਦਿਨ ਬਿਖੇ-ਬਾਸਨਾ ਨੂੰ ਚਿਤ ਵਿਚੋਂ ਰੋੜ੍ਹ ਦੇਵੇ। ਇਹ ਬਿਖੇ-ਬਾਸਨਾ ਤਿਹਾਂ ਦੇਵਤਿਆਂ ਬ੍ਰਹਮਾ, ਬਿਸ਼ਨ, ਮਹੇਸ਼ ਦੀ ਲੋਕਾਚਾਰ ਪੂਜਾ ਦੁਆਰਾ ਨਿਵਿਰਤ ਨਹੀਂ ਹੁੰਦੀ। ਏਹਨਾਂ ਤਿਹਾਂ ਦੇਵਤਿਆਂ ਦੇ ਥਾਉਂ ਇਕੋ ਅਕਾਲ ਪੁਰਖ ਦੀ ਅਨਿੰਨ ਭਗਤੀ ਸੰਗ ਲਗੇ ਰਹਿਣ ਨਾਲ ਹੀ ਨਵਿਰਤ ਹੁੰਦੀ ਹੈ। ਇਕ ਅਕਾਲ ਪੁਰਖ ਦੀ ਗੁਰਮਤਿ ਦਰਸਾਈ ਅਨਿੰਨ ਉਪਾਸ਼ਨਾ ਦੁਆਰਾ ਤ੍ਰਿਕੁਟੀ ਉਪਰ ਦਸਮ ਦੁਆਰ ਵਿਖੇ ਇੜਾ, ਪਿੰਗਲਾ, ਸੁਖਮਨਾ ਰੂਪੀ ਤਿਹਾਂ ਨਦੀਆਂ ਦਾ ਸੁਤੇ ਸਹਿਜ ਹੀ ਸੰਗਮ ਬਣ ਆਉਂਦਾ ਹੈ ਤੇ ਬਣਿਆ ਰਹਿੰਦਾ ਹੈ। ਤਿਸ

ਅੰਮ੍ਰਿਤ-ਰਸ ਭਰਪੁਰ-ਲੀਣੀ ਸੁਧਾ ਸਰੋਵਰੀ ਦਸਮ ਦੁਆਰੜੀ ਤ੍ਰਿਬੈਨੀ ਵਿਚ ਦਿਨ ਰਾਤ ਇਸ਼ਨਾਨ ਕਰ ਕਰ ਹੀ ਜਨਮ ਜਨਮ ਦੇ ਭਾਰੀ ਬਿਕ੍ਰਾਲ ਪਾਪਾਂ ਦੀ ਮਲ ਧੋਤੀ ਜਾ ਸਕਦੀ ਹੈ, ਹੋਰ ਆਨਮਤੀ ਦੇਵਤਿਆਂ ਦੀ ਉਪਾਸ਼ਨਾ ਕਰਿ ਨਹੀਂ ਧੋਤੀ ਜਾ ਸਕਦੀ । ਨਾ ਹੀ ਇਸ ਮੈਲ਼ ਧੋਵਣੇ ਹਿਤ ਹਠ ਯੋਗੀ ਤ੍ਰਿਬੈਣੀਆਂ ਤ੍ਰਿਕੁਟੀਆਂ ਦੀ ਖਲਜਗਣ ਵਿਚ ਪੈਣ ਦੀ ਲੋੜ ਹੈ। ਏਸ ਖਲਜਗਣ ਵਿਚ ਪੈਣ ਦੇ ਥਾਉਂ ਗੁਰਮਤਿ ਦ੍ਰਿੜ੍ਹਾਈ ਏਕੋ ਅਕਾਲ ਪੁਰਖ ਦੀ ਸਹਜ ਯੋਗ ਪ੍ਰਾਣਾ-ਜਾਪ ਭਗਤੀ ਦੁਆਰਾ ਹੀ ਕਿਉਂ ਨਾ ਮੈਲ ਨੂੰ ਧੋ ਲਵੇ ਤੇ ਐਵੇਂ ਹਠ ਯੋਗ ਕਰਦਾ ਫਿਰੇ, ਜੋ ਕਿਸੇ ਲੇਖੇ ਨਹੀਂ । ਸ਼ੁਕਰਵਾਰ ਦਾ ਦਿਨ ਸੋਈ ਸਫਲਾ ਹੈ ਅਤੇ ਸ਼ੁਭ ਲੇਖੇ ਪੈਂਦਾ ਹੈ ਜਿਸ ਸ਼ੁਕਰਵਾਰ ਕਿ ਪ੍ਰਾਣਾ-ਜਾਪ ਮਈ ਸਾਰ-ਸੁਕ੍ਰਿਤ ਕਰਨੀ ਨੂੰ ਜਰੀਂਦੇ ਜਨਾਂ ਦੀ ਜੀਰਾਂਦ ਸੇਤੀ ਜਰ ਜਰ ਕੇ ਤੇ ਗੁਰਮੁਖਾਂ ਵਾਲੀ ਸਹਿਨਸ਼ੀਲਤਾ ਸਹਿਤ ਸਹਿ ਸਹਿ ਅਤੇ ਸਹਾਰ ਸਹਾਰ ਕੇ ਦਸਮ ਦੁਆਰੜੀ ਤ੍ਰਿਕੁਟੀ ਤ੍ਰਿਬੈਣੀ ਦੇ ਅਮਿਉ ਮਜਨੀ ਨਿਯਮ ਮਈ ਬ੍ਰਤ ਵਿਖੇ ਤਤਪਰ ਰਹੇ ਅਤੇ ਇਸ ਅਜਰ ਪਦ ਨੂੰ ਜਰ ਆਪਾ ਕਦੇ ਨ ਲਖਾਵੇ । ਸਗੋਂ ਰਾਤ ਦਿਨ ਸੁਆਸ ਅਭਿਆਸੀ ਖੰਡਾ ਖੜਕਾ ਕੇ ਆਪਣੇ ਆਪ ਨਾਲ ਜੂਝ ਕੇ ਆਪਣੇ ਆਪ ਉਤੇ ਹਾਵੀ ਰਹੇ । ਪੰਜੇ ਅਗਿਆਨ ਇੰਦਰੀਆਂ ਅਤੇ ਸਾਰੀਆਂ ਹੀ ਕੁਕਰਮ ਇੰਦਰੀਆਂ ਨੂੰ ਵਸ ਕਰ ਕੇ ਰਖੇ ਤਾਂ ਦੂਜੇ ਭਾਵ ਦੀ ਕੁੱਤੇ-ਝਾਕਣੀ ਵਾਲੇ ਕੁਚੱਜ ਵਿਚ ਪੈਣੋਂ ਵਿਵਰਜਤ ਰਹਿ ਸਕਦਾ ਹੈ। ਸਨਿਚਰਵਾਰ ਸੋਈ ਸਰੇਸ਼ਟ ਹੈ ਜਦ ਕਿ ਇਕ ਨਾਮ ਲਿਵ-ਧਿਆਨ ਵਿਚ ਹੀ ਚਿਤ ਬਿਰਤੀ ਨੂੰ ਥਿਰ ਕਰ ਕੇ ਰਖੇ ਅਤੇ ਨਾਮੀ ਧੇਅ ਦਾ ਹੀ ਧਿਆਤਾ ਬਣਿਆ ਰਹੇ। ਸੋਈ ਨਾਮੀ ਵਾਹਿਗੁਰੂ ਨੂੰ ਧਿਆਨ ਲਿਵ ਅੰਦਰਿ ਅਸਥਿਰਤਾ ਦੇਣ ਕਰਿ ਜੋਤਿ-ਦੀਪੱਕ ਦੀਵਟੀ ਘਟ ਅੰਦਰ ਹੀ ਜਗਮਗ ਜਗਾਈ ਜਗਦੀ ਰਹਿੰਦੀ ਹੈ। ਇਸ ਜੋਤਿ-ਦੀਵਟੀ ਦੇ ਜਗਮਗ ਪ੍ਰਕਾਸ਼ ਕਰਿ ਅੰਤਰ ਬਾਹਰ ਸਾਰੇ ਹੀ ਉਜਿਆਰਾ ਹੋਇ ਆਵੰਦਾ ਹੈ। ਇਸ ਜੋਤਿ ਰੂਪ ਬਿਜਲ-ਜਗਮਗ ਜਗਦੀ ਬੱਤੀ ਦੇ ਪ੍ਰਭਾਵ ਕਰਿ ਜਿਨ੍ਹਾਂ ਪੁਰਖਾਂ ਦੇ ਅੰਦਰਿ ਬਾਹਰ ਏਕੋ ਹੀ ਸੂਰਜਾਂ ਦੇ ਸੂਰਜ ਦਾ ਪ੍ਰਕਾਸ਼ ਪ੍ਰਕਾਸ਼ਤ ਹੋਇ ਆਉਂਦਾ ਹੈ ਤਾਂ ਤਿਸੀ ਛਿਨ ਤੋਂ "ਫਲੁ ਲਾਗਾ ਤਬ ਫੂਲੁ ਬਿਲਾਇ" "ਗਿਆਨੁ ਭਇਆ ਤਹ ਕਰਮਹਿ ਨਾਸੁ"* ਗੁਰਵਾਕਾਂ ਦੇ ਸਿਧਾਂਤ ਅਨੁਸਾਰ ਸਰਬ ਸੰਥ੍ਰੜ ਕਰਮਾਂ ਦਾ ਨਾਸ ਹੋ ਜਾਂਦਾ ਹੈ। ਕੋਈ ਸੰਚਤ ਕਰਮ ਅਗੇ ਨੂੰ ਚੁਰਾਸੀ ਦੇ ਗੇੜ ਵਿਚ ਪਾਉਣ ਵਾਲਾ ਨਹੀਂ ਰਹਿੰਦਾ ਅਤੇ ਨਾ ਹੀ ਕਿਸੇ ਕ੍ਰਿਆ ਕਰਮ ਦੇ ਕਰਨ ਵਾਲੀ ਚੇਸ਼ਟਾ ਦੀ ਸੰਭਾਵਨਾ ਰਹਿ ਜਾਂਦੀ ਹੈ। ਲੋਕੀ ਗਿਆਨ

ਨਿਹਚਲ ਕਰਮ

---

* ਭੈਰਉ ਰਵਿਦਾਸ ਜੀ, ਪੰਨਾ ੧੧੬੭

ਕਾਰਨ ਕਰਮਾਂ ਦਾ ਅਭਿਆਸ (ਕਮਾਵਨਾ) ਕਰਦੇ ਹਨ, ਪਰ ਗੁਰਮਤਿ-ਹੀਣੀ ਭੁਲੀ ਲੁਕਾਈ ਆਨਮਤ ਕਰਮ ਧਰਮਾਂ ਦੇ ਕਰਮ ਕਰਨ ਵਿਚ ਭਾਵੇਂ ਸਾਰੀ ਉਮਰ ਹੀ ਖਚਤ ਕਿਉਂ ਨ ਰਹੇ, ਪ੍ਰੰਤੂ ਉਸ ਨੂੰ ਸੱਚੇ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ। ਸੱਚਾ ਗਿਆਨ ਗੁਰਮਤਿ ਗਿਆਨ ਹੈ ਅਤੇ ਗੁਰਮਤਿ ਗਿਆਨ ਦਾ ਪਰਗਾਸ ਗੁਰਮਤਿ ਨਾਮ ਅਭਿਆਸ ਕਮਾਈ ਦੁਆਰਾ ਹੀ ਹੁੰਦਾ ਹੈ, ਆਨਮਤੀ ਕਰਮਾਂ ਦੇ ਕਰਨ ਤੋਂ ਨਹੀਂ ਹੁੰਦਾ। ਗੁਰਮਤਿ ਗਿਆਨ-ਪ੍ਰਕਾਸ਼ੀਆਂ ਨੂੰ ਗੁਰਮਤਿ ਗਿਆਨ ਦੇ ਪ੍ਰਕਾਸ਼ ਹੋਣ ਪਰ ਆਨਮਤ ਕਰਮਾਂ ਦੇ ਸੰਚਤੀ ਕਰਮ ਭੀ (ਜਿਨ੍ਹਾਂ ਦੇ ਸੰਚਤ ਹੋਣ ਕਰ ਕੇ ਫੇਰ ਜਨਮ ਲਈਦਾ ਹੈ) ਨਾਸ ਹੋ ਜਾਂਦੇ ਹਨ। ਅਤੇ ਗੁਰਮਤਿ ਨਾਮ ਅਭਿਆਸ ਕਮਾਈ ਦੇ ਕਰਮ ਦਾ ਗੁਰਮਤਿ ਗਿਆਨ ਦ੍ਰਿੜ੍ਹ ਹੋਣ ਪਰ ਕ੍ਰਿਯਮਾਨ ਕਰਮਾਂ ਦੇ ਕਰਨ ਦੀ ਉੱਕੀ ਹੀ ਲੋੜ ਨਹੀਂ ਰਹਿੰਦੀ। ਸਭ ਕਰਮ ਕਮਾਈ ਮੁਕ ਜਾਂਦੀ ਹੈ। ਗੁਰਮਤਿ ਨਾਮ-ਅਭਿਆਸ ਪ੍ਰਚੰਡ ਗਿਆਨ ਦਾ ਪਲੀਤਾ ਹੈ। ਪ੍ਰਚੰਡ ਗਿਆਨ ਦਾ ਆਤਸ਼ੀ ਚੰਗਾੜਾ ਹੈ। ਇਸ ਦਾ ਬਿਨਾਸ ਨਹੀਂ ਹੁੰਦਾ। ਬਿਨਾਸ ਤਾਂ ਸੰਚਤ ਕਰਮ੍ਾਂ ਦਾ ਹੁੰਦਾ ਹੈ, ਜ਼ਿਨ੍ਹਾਂ ਦਾ ਫਲ ਭੁਗਤਣਾ ਨਹੀਂ ਪੈਂਦਾ। ਲੋਕੀ "ਗਿਆਨੈ ਕਾਰਨ ਕਰਮ ਅਭਿਆਸੁ"* ਕਰਦੇ ਹਨ, ਪ੍ਰੰਤੂ ਸੱਚਾ ਗਿਆਨ ਓਹਨਾਂ ਤੋਂ ਦੁਰੇਡੇ ਰਹਿ ਜਾਂਦਾ ਹੈ। ਗੁਰਮਤਿ ਗਿਆਨ ਪ੍ਰਕਾਸ਼ ਹੋਣ ਤੋਂ ਪਤਾ ਲਗਦਾ ਹੈ ਕਿ ਗੁਰਮਤਿ-ਗਿਆਨ-ਪ੍ਰਕਾਸ਼ੀਆਂ ਨੂੰ ਏਹਨਾਂ ਕਰਮਾਂ ਧਰਮਾਂ ਦਾ ਤਾਂ ਕਾਣੀ ਕਉਡੀ ਜਿੰਨਾ ਭੀ ਮੁੱਲ ਨਹੀਂ ਪੈਂਦਾ। ਪਰਮਾਰਥੀ ਗੁਰਮਤਿ ਅਉਜੀ ਆਦਰਸ਼ ਅਤਿ ਵਿਲੱਖਣ ਹੈ ਅਤੇ ਗੁਰਮਤਿ ਨਾਮ ਦਾ ਸਿਮਰਨ ਭਜਨ ਕੀਰਤਨ ਰੂਪੀ ਸਿਰ ਕਰਮਨ ਕੇ ਕਰਮਾ ਸੁਕ੍ਰਿਤ-ਸਾਰ-ਕਰਨੀਆ ਕਰਮ ਹੈ, ਜਿਸ ਦੀ ਵਿਲੱਖਣਤਾ ਏਸ ਗੱਲ ਵਿਚ ਹੈ ਕਿ ਇਹ ਆਨ ਕਰਮਾਂ ਵਤ ਬਿਨਾਸ ਨਹੀਂ ਹੁੰਦਾ। ਸਦਾ ਨਿਹਚਲ ਹੀ ਰਹਿੰਦਾ ਹੈ। ਯਥਾ ਗੁਰਵਾਕ—

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥
ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥
ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥
ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥
ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥
ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥
ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥

---

* ਭੈਰਉ ਰਵਿਦਾਸ ਜੀ, ਪੰਨਾ ੧੧੬੭

ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧॥

[ਵਾਰ ਡਖਣੇ ਮ: ੫, ਪੰਨਾ ੧੧੦੧

ਇਸ ਗੁਰਵਾਕ ਦੀਆਂ ਚੌਥੀ ਤੇ ਪੰਜਵੀਂ ਦੋ ਤੁਕਾਂ ਇਹ ਸਪਸ਼ਟ ਕਰਾਉਂਦੀਆਂ ਹਨ ਕਿ ਦਿਨ ਰੈਨ ਆਰਾਧਨ ਮਈ ਕੀਰਤਨ ਭਜਨ ਵਾਲਾ ਗੁਰਮਤਿ ਤਪ ਹੀ ਸਦਾ ਨਿਹਚਲ ਰਹਿੰਦਾ ਹੈ ਅਤੇ ਜੀਆ ਜਾਨ ਦੇਣ ਵਾਲੀ ਸੱਚੀ ਗੁਰਮਤਿ, ਦਇਆ ਵਾਲਾ ਧਰਮ ਅਤੇ ਇਸ ਦਇਆ ਧਰਮ ਦੀ ਸ਼ਕਤਿ ਪ੍ਰਾਪਤ ਹੋਣ ਨਮਿਤ ਕੀਤਾ ਭਗਤੀ ਰੂਪੀ ਤਪ ਭੀ ਸਦਾ ਨਿਹਚਲ ਰਹਿੰਦਾ ਹੈ। ਤਾਂ ਤੇ "ਗਿਆਨੁ ਭਇਆ ਤਹ ਕਰਮਹਿ ਨਾਸੁ" ਵਾਲੀ ਪੰਗਤੀ ਦਾ ਭਾਵ ਕੀਰਤਨ ਭਜਨ ਸਿਮਰਨ ਮਈ ਗੁਰਮਤਿ ਕਰਮ ਅਭਿਆਸ ਪ੍ਰਥਾਇ ਨਹੀਂ ਘਟਦਾ, ਕੇਵਲ ਤੈਸੇ ਹੀ ਘਟਦਾ ਹੈ ਜੈਸਾ ਕਿ ਉਪਰ ਵਿਆਖਿਆ ਅੰਦਰ ਦਸਿਆ ਗਿਆ ਹੈ। ਜਦ ਤਾਈਂ ਘਟ ਅੰਤਰ ਦੂਜੇ ਭਾਵ ਦੀ ਰਾਈ ਦੀ ਕਾਈ ਅੰਸ ਮਾਤਰ ਭੀ ਰਹਿ ਗਈ ਹੈ ਤਦ ਤਾਈਂ ਮਹਲੀ ਅਕਾਲ ਪੁਰਖ ਦਾ ਮਹਲ ਪ੍ਰਾਪਤ ਨਹੀਂ ਹੁੰਦਾ, ਨਾ ਹੀ ਮਹਲ ਦਾ ਰਾਹ ਲਭਦਾ ਹੈ। ਗੁਰਮਤਿ ਨਾਮ ਅਭਿਆਸ ਕਮਾਈ ਦੁਆਰਾ ਜਦੋਂ ਕੇਵਲ ਰਮਤ ਰਾਮ ਨਾਮੀ ਦੇ ਰੰਗਾਂ ਵਿਚ ਹੀ ਨਾਮ ਦੇ ਪ੍ਰਤਾਪ ਨਾਲ ਸੁਰਤੀ ਬਿਰਤੀ ਰੰਗੀਜੀ ਜਾਂਦੀ ਹੈ ਤਦੋਂ ਹੀ ਘਟ ਹਿਰਦਾ, ਸਾਰਾ ਸਰੀਰ ਅਤੇ ਸਰੀਰ ਦੇ ਸਾਰੇ ਅੰਗ ਨਿਰਮਲ ਹੋ ਜਾਂਦੇ ਹਨ। ਅਜਿਹੇ ਨਿਰਮਲ ਅੰਗਾਂ ਵਾਲੇ ਰੰਗ-ਰਤੜੇ ਗੁਰੂ ਪਿਆਰੇ ਭਗਤ ਜਨ ਵਾਹਿਗੁਰੂ ਦੇ ਊਚ ਦੁਆਰੜੀਏ ਰੰਗ ਮਹਲਾਂ ਵਿਚ ਵਸਣ ਦਾ ਮਾਣ ਪ੍ਰਾਪਤ ਕਰ ਲੈਂਦੇ ਹਨ।

**ਸਚਖੰਡ-ਸੁਖ ਮਹਲ**

ਤਿਨ੍ਹਾਂ ਉਚੜੇ ਸੁਚੜੇ ਰੰਗ ਮਹਲਾਂ ਅੰਦਰ ਸਚੜਾ ਸੁਖ ਹੈ। ਗੁਰਬਾਣੀ ਅੰਦਰ ਤਾਂ ਹੀ ਤੇ ਸਚਖੰਡ ਨੂੰ ਸੂਖ ਮਹਲ ਸੇਤੀ ਸੰਬੋਧਨ ਕੀਤਾ ਗਿਆ ਹੈ,ਜੈਸੇ ਇਸ ਅਗਲੇਰੇ ਗੁਰਵਾਕ ਅੰਦਰਿ ਅੰਕਤ ਹੈ—

ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥
ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥

੬॥੧੨॥ [ਸੂਹੀ ਮਹਲਾ ੫, ਪੰਨਾ ੭੩੯

ਨਿਰੰਕਾਰ ਪ੍ਰਭੂ ਦੇ ਸਚਖੰਡ ਸੁਖ ਮਹਲ ਦੀ ਕਥਾ ਅਤੀਅੰਤ ਹੀ ਮੀਠੀ ਹੈ। ਸਹਜ ਪਦ ਪ੍ਰਗ ਖਲੋਏ ਵਿਰਲੇ ਗੁਰਮੁਖ ਜਨਾਂ ਨੇ ਹੀ ਇਹ ਆਪਣੇ ਦਿਬ-ਦ੍ਰਿਸਟੇ ਨੇਤ੍ਰਾਂ ਨਾਲ ਸਾਂਗੋ ਪਾਂਗ ਪੇਖੀ ਹੈ। ਇਸ ਜਾਮੇ ਅੰਦਰ ਹੀ ਜੀਉਂਦੇ-ਜੀ ਦਸਮ ਦੁਆਰੜੇ ਨਿਜ ਮੰਦਰ ਦੀ ਮਉਜ ਮਾਣਦੇ ਹੋਏ ਸਚਖੰਡ ਦੀ ਗੁਹਜ ਕਥਾ ਦਾ ਅਕਥਨੀਯ ਨਜ਼ਾਰਾ ਓਹ ਆਪਣੀਆਂ ਅੱਖਾਂ ਨਾਲ ਦੇਖ ਲੈਂਦੇ ਹਨ। ਤਿਥੈ ਗੁਰਮਤਿ ਸੰਗੀਤ ਕੀਰਤਨ ਨਾਦ ਦੇ ਸਤਿਸੰਗ ਅਖਾੜੇ ਅਨਹਦਾਰੀ ਗੁੰਜਾਰ ਵਿਚ ਲਗ ਰਹੇ ਹਨ। ਓਥੇ ਕੀਰਤਨ ਆਨੰਦੀ ਅਖੰਡ ਜਾਪ ਤੂੰਗੀ ਹਰਿ ਰੰਗੀ ਸੰਤ ਜਨ ਕੌਤੂਹਲ ਕਰ ਰਹੇ ਹਨ। ਐਸੀ ਅਨੰਦ ਬਿਨੋਦੀ ਆਭਾ ਬਣਿ ਰਹੀ ਹੈ ਕਿ ਦੱਸੀ ਨਹੀਂ ਜਾਂਦੀ, ਨਾ ਲਿਖੀ ਜਾਂਦੀ ਹੈ। ਤਿਥੇ ਜੰਮਣ ਮਰਣ ਦੇ ਇਸ ਖ਼ਾਕੀ ਜੀਵਨ ਵਾਲੇ ਸਿਲਸਿਲੇ ਸਭ ਮੁੱਕੇ ਚੁਕੇ ਹੋਏ ਹਨ ਅਤੇ ਨਾ ਹੀ ਓਥੇ ਹਰਖ ਸੋਗ ਵਾਲੇ ਉਤਰਾ ਚੜ੍ਹਾਉ ਹਨ। ਇਕ ਰਸ ਬਿਸਮਾਦ ਰੰਗਾਂ ਵਾਲੇ ਸੁਧਾ ਆਨੰਦੀ ਲਹਿਰੇ ਹਨ। ਸਾਚ ਨਾਮ ਦੀ ਅੰਮ੍ਰਿਤ ਵਰਖਾ ਸਰਬਦਾ ਕਾਲ ਹੀ ਓਥੇ ਹੁੰਦੀ ਰਹਿੰਦੀ ਹੈ। ਸਚਖੰਡ ਦੀ ਇਹ ਗੁਹਜ ਕਥਾ ਸਤਿਗੁਰੂ ਦੁਆਰਾ ਹੀ ਜਾਣੀ ਜਾਂਦੀ ਹੈ। ਗੁਰੂ ਨਾਨਕ ਪੰਚਮ ਪਾਤਸ਼ਾਹ ਇਹ ਧੁਰੋਂ ਆਈ ਬਾਣੀ ਬੋਲਦੇ ਹਨ। "ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥"* ਸਤਿਗੁਰੂ ਦੇ ਪ੍ਰਸਾਦ ਕਰਿ ਜੀਵਨ-ਮੁਕਤ ਗੁਰਮੁਖਿ ਨਾਮ ਅਭਿਆਸੀ ਜਨਾਂ ਨੇ ਭੀ ਗੁਰੂ ਲਖੀ ਲਖਾਈ ਸਚਖੰਡ ਲੀਲ੍ਹਾ ਨੂੰ ਆਪਣੇ ਅਖੀਂ ਹੀ ਦੇਖ ਪਰਖ ਲਿਆ ਹੈ। ਜਿਸ ਅਗਮ ਅਪਾਰੀ ਅਲਖ ਲੀਲ੍ਹਾ ਨੂੰ ਪਰਤੱਖ ਪੇਖਣਹਾਰੇ ਗੁਰਮੁਖ ਜਨ ਨਿਜ ਦਸਮ ਦੁਆਰੀ ਉਘਾੜ ਵਿਚ ਹੀ ਇੰਨ ਬਿੰਨ ਉਤਾਰ ਲੈਂਦੇ ਹਨ, ਉਨ੍ਹਾਂ ਗੁਰਮੁਖਾਂ ਦਾ ਜਨਮ ਮਰਨ ਦਾ ਭਉ ਭਰਮ ਬਿਨਾਸ ਹੋ ਗਿਆ ਹੈ, ਕੇਵਲ ਗੋਬਿੰਦ ਦੇ ਸਾਖਸ਼ਾਤ ਦਰਸ਼ਨ ਦਿਦਾਰੀ ਅਨੂਪ ਸਰੂਪ ਵਿਚਿ ਹੀ ਤਿਨ੍ਹਾਂ ਦੀ ਲਿਵ ਲਗੀ ਰਹਿੰਦੀ ਹੈ। ਇਸ ਲਿਵਤਾਰ ਲੱਗਣ ਦੇ ਪਰਤਾਪ ਕਰਕੇ ਉਹ ਜੀਵੰਦੇ ਹੀ ਸੁੰਨ ਸਮਾਧ ਵਿਖੇ ਸਮਾਇ ਕੇ ਅਸਥਿਤ ਹੋਇ ਰਹਿੰਦੇ ਹਨ। ਉਹਨਾਂ ਅੰਦਰਿ ਸਤਿਗੁਰ ਦੀ ਸਾਖਸ਼ਾਤ ਕੀਤੀ ਜੋਤਿ ਜਲਵਾਗਰ ਹੋ ਰਹੀ ਹੁੰਦੀ ਹੈ। ਓਹ ਜੀਉਂਦੇ-ਜੀ ਹੀ ਜੋਤੀ ਜੋਤਿ ਸਮਾਇ ਰਹਿੰਦੇ ਹਨ। ਸਰੀਰ ਤਿਆਗ ਕੇ ਭੀ ਉਹ ਜੋਤ੍ਰੀ ਸਰੂਪ ਵਿਖੇ ਜਾਇ ਲੀਨ ਹੁੰਦੇ ਹਨ। ਜੈਸੇ ਕਾਂਸੀ ਧਾਂਤਿ ਦੇ ਬਜੰਤਰ ਬਜਾਇਆਂ ਜੋ ਧੁੰਨੀ ਕਾਂਸੀ (ਦੇ ਬਜੰਤ੍ਰ) ਤੋਂ ਉਪਜਦੀ (ਉਠਦੀ) ਹੈ, ਉਹ ਕਾਂਸੀ ਦੀ ਬਣੀ ਤਣੀ ਬਜੰਤਰੀ ਧਾਤ ਤੋਂ ਜੁਦਾ ਹੋ ਕੇ ਭੀ ਅਨਹਦ ਸੁੰਨ ਵਿਚਿ ਜਾਇ ਸਮਾਉਂਦੀ ਹੈ ਅਤੇ ਕਾਂਸੀ ਦੇ ਬਾਸਨ ਬਜੰਤਰ ਫੁੱਟੇ ਤੋਂ ਭੀ ਅਨਹਦ ਸੁੰਨ

---

* ਰਾਮਕਲੀ ਮ: ੫, ਪੰਨਾ ੮੯੪

ਵਿਖੇ ਹੀ ਸਮਾਈ ਰਹਿੰਦੀ ਹੈ, ਤੈਸੇ ਹੀ ਗੁਰਮੁਖ ਜਾਗਦੇ ਰਾਜ ਜੋਗੀਆਂ ਦੀ ਜੋਤਾਰ ਲਿਵ ਆਪਣੇ ਜੋਤਿ-ਚਸ਼ਮੇ ਜੋਤੀ ਸਰੂਪ ਗੁਰੂ ਕਰਤਾਰ ਨਿਰੰਕਾਰ ਵਿਖੇ ਜੀਊਂਦੇ-ਜੀ ਹੀ ਸਮਾਈ ਰਹਿੰਦੀ ਹੈ ਅਤੇ ਜੀਵਨ-ਯਾਤਰਾ ਪੂਰੀ ਹੋਇਆਂ ਭੀ ਉਸੇ ਜੋਤਿ-ਚਸ਼ਮੇ ਵਿਖੇ ਜਾਇ ਸਮਾਉਂਦੀ ਹੈ।

ਤਿਸ ਜੋਤੀ ਸਰੂਪ ਪਾਰਬ੍ਰਹਮ ਪ੍ਰਮੇਸ਼ਰ ਨੂੰ ਗੁਰਮਤਿ ਵਰੋਸਾਏ ਗੁਰਮੁਖ ਜੋਗੀ ਜਨਾਂ ਨੇ ਤ੍ਰਿਕੁਟੀ ਦੇ ਸੰਗਮ ਅਸਥਾਨ ਦਸਮ ਦੁਆਰ ਵਿਖੇ ਪਰਤੱਖ ਦੇਖਿਆ ਹੈ। ਦੇਖਣਹਾਰ ਗੁਰੂ ਵਰੋਸਾਏ ਗੁਰਮੁਖ ਭਗਤ ਜਨ ਸਾਖਾ ਭਰਦੇ ਹਨ ਕਿ ਅਸੀਂ ਦੇਖਿਆ ਹੈ। ਤਿਨ੍ਹਾਂ ਨੂੰ ਜੋਤੀ ਸਰੂਪ ਦੀ ਜਾਗਤ ਜੋਤਿ ਘਟ ਹੀ ਮਹਿ, ਨਿਜ ਘਟ ਹੀ ਮਹਿ ਜਗਦੀ ਪਹਿਲਾਂ ਦਿਖਾਈ ਦਿਤੀ ਹੈ। ਫੇਰ ਦਸਮ ਦੁਆਰ ਵਿਖੇ ਪਰਗਟ ਪਾਹਾਰੇ ਆਸ਼ਕਾਰ ਹੋਣ ਪਰ ਇਹ ਜੋਤਿ ਸਾਰੇ ਘਟਾਂ, ਪਟਾਂ, ਆਕਾਸ਼ਾਂ ਮੰਡਲਾਂ, ਖੰਡਾਂ ਬ੍ਰਹਿਮੰਡਾਂ ਵਿਖੇ ਜਗਮਗਾਉਂਦੀ ਦਿਸਣ ਲਗ ਪੈਂਦੀ ਹੈ। ਘਟ ਮਾਹਿ ਸਮਾਈ ਰਹਿਣ ਕਰਕੇ ਭੀ ਅਤੇ ਘਟ ਪਟ ਨੂੰ ਤਿਆਗ ਕੇ ਭੀ ਇਹ ਆਤਮ-ਜੋਤਿ-ਅੰਸੀ ਲਿਵਤਾਰ ਦਿਬ ਸਬੁਧੀ ਪ੍ਰਮਾਤਮ ਦਾ ਵਸਲ-ਵਸਾਲ ਮਾਣਦੀ ਹੋਈ ਜੋਤੀ ਸਰੂਪ ਵਿਖੇ ਸਮਾਈ ਹੀ ਰਹਿੰਦੀ ਹੈ ਅਤੇ ਭਿੰਨ ਆਤਮ-ਆਨੰਦੀ-ਰਸ-ਜੋਤਿ-ਆਭਾ ਭੀ ਮਾਰਦੀ ਰਹਿੰਦੀ ਹੈ। ਤਿਥੇ ਆਤਮਾ ਪਰਮਾਤਮਾ ਵਿਖੇ ਲੀਨ ਭੀ ਦਿਖਾਈ ਦਿੰਦਾ ਹੈ ਅਤੇ ਪਰਮਾਤਮਾ ਵਿਚਿ ਲੀਨ ਹੁੰਦਾ ਹੋਇਆ ਭੀ ਆਤਮਾ ਆਪਣੀ ਨਿਰਾਲੀ ਆਭਾ ਨਿਰਾਲੀ ਹੀ ਮਾਰ ਰਿਹਾ ਦਿਸਦਾ ਹੈ। ਇਹ ਗੋਝ ਭੇਦ ਵਾਲਾ ਰੱਬਾਨੀ ਨੁਕਤਾ ਤਦੇ ਹੀ ਜਾਣਿਆ ਜਾਂਦਾ ਹੈ, ਜਦੋਂ ਅਗਮ ਅਗੋਚਰ ਗੋਬਿੰਦ ਅਲਖ ਨਿਰੰਕਾਰ ਨੂੰ ਪਰਤੱਖ ਪੇਖ ਕੇ ਮਨ ਪਤੀਜਦਾ ਹੈ, ਯਥਾ ਗੁਰਵਾਕ—

ਆਤਮਾ-ਪ੍ਰਮਾਤਮਾ ਦੇ ਮੇਲ ਦਾ ਨਜ਼ਾਰਾ

> ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥
> ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥੧॥ ਰਹਾਉ ॥
> ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥
> ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ ॥੧॥
> ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥
> ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥੨॥
> ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ ॥
> ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥੩॥੧੧॥

[ਬਿਲਾਵਲੁ ਕਬੀਰ ਜੀ, ਪੰਨਾ ੮੫੭

# ੧੬

# ਪਾਰਜਾਤ-ਅੰਮ੍ਰਿਤ-ਬ੍ਰਿਛ

ਇਹ ਕੇਵਲ ਗੁਰੂ ਘਰ ਗੁਰੂ ਨਾਨਕ ਸਾਹਿਬ ਦੇ ਘਰ ਦੀ ਹੀ ਵਿਲੱਖਣਤਾ ਹੈ ਕਿ ਅਕਾਲ ਪੁਰਖ ਦੀ ਪ੍ਰਾਪਤੀ, ਅਕਾਲ ਪੁਰਖ ਦੇ ਦਰਸ਼ਨਾਂ ਦਾ ਸੁਭਾਗ ਜਗਿਆਸੂ ਜਨ ਨੂੰ, ਗੁਰਮਤਿ ਨਾਮ ਮਈ ਭਗਤਿ-ਕਮਾਈਆਂ ਵਾਲੇ ਗੁਰਮੁਖ ਜਨ ਨੂੰ ਨਿਜ ਕਾਇਆ ਅੰਦਰ ਹੀ ਅੰਤਰਿ ਆਤਮੇ ਹੁੰਦਾ ਹੈ। ਬਾਹਰ ਢੂੰਡਣ ਦੀ ਹਾਜਤ ਨਹੀਂ ਰਹਿੰਦੀ। ਗੁਰਮਤਿ ਅਨੁਸਾਰ ਨਾਮ ਕਮਾਈਆਂ ਕਰਕੇ ਜਦੋਂ ਪ੍ਰੀਤਮ ਪਰਮਾਤਮਾ ਦੀ ਜੋਤਿ ਰਿਦੰਤਰਿ ਪ੍ਰਕਾਸ਼ਤ ਹੁੰਦੀ ਹੈ ਤਾਂ ਪਹਿਲਾਂ ਪਹਿਲਾਂ ਇਹ ਜੋਤਿ ਕ੍ਰਿਣ ਮਈ ਟਿਮ-ਟਿਮਾਰ ਜਲਵਾ ਦਿਖਾਉਂਦੀ ਹੈ। ਇਹ ਜੋਤਿ ਕ੍ਰਿਣ ਅਤਿ ਰਸ ਭਰੀ, ਅਤਿ ਸੁਆਦ ਅਹਿਲਾਦ ਭਰੀ, ਰੰਗ ਬਿਸਮਾਦ ਭਰੀ, ਅਤਿ ਅਨੂਪਮ ਦਰਸ-ਨਿਗਾਰ ਭਰੀ ਹੁੰਦੀ ਹੈ, ਜਿਸ ਦੀ ਉਪਮਾ ਇਸ ਮਾਨਵੀ ਬਿਆਨ ਤੋਂ ਬਾਹਰ ਹੈ। ਜਿਉਂ ਜਿਉਂ ਨਾਮ ਅਭਿਆਸ ਕਮਾਈ ਦਾ ਵਧਾਉ ਵਧਦਾ ਜਾਂਦਾ ਹੈ, ਤਿਉਂ ਤਿਉਂ ਇਸ ਰਸ ਜੋਤਿ-ਕ੍ਰਿਣ ਦਾ ਪਸਰਾਉ ਭੀ ਵਧ ਤੋਂ ਵਧ ਵਿਗਸਾਉ ਵਿਚ ਪਸਰਦਾ ਜਾਂਦਾ ਹੈ। ਐਥੋਂ ਤਾਈਂ ਕਿ ਇਹ ਕਾਇਆਂ ਕੰਚਨ-ਵੰਨੀ ਅੰਮ੍ਰਿਤ-ਭਿੰਨੀ ਹੋ ਜਾਂਦੀ ਹੈ ਅਤੇ ਇਸ ਕੰਚਨ ਵੰਨੀ ਅੰਮ੍ਰਿਤ ਭਿੰਨੀ ਕਾਇਆਂ ਅੰਦਰ ਅੰਮ੍ਰਿਤ-ਰਸ-ਜੋਤਿ ਰੂਪਾਰੀ ਅਤੇ ਤੇਜਸੀ ਪਾਰਜਾਤ ਬ੍ਰਿਛ ਉਗਵ ਖਲੋਂਦਾ ਹੈ, ਜਿਸ ਦੀ ਸੀਤਲਤਾ ਲਖ ਚੰਦਾਂ, ਚੰਦਨਾਂ ਤੋਂ ਵਧੇਰੀ ਠੰਡੇਰੀ ਅਤੇ ਰਸ ਰਸੇਰੀ ਹੁੰਦੀ ਹੈ। ਜਿਸ ਦੀ ਸੁਗੰਧੀ ਕੋਟ ਅਰਗਜਾਂ ਅਤੇ ਮਲੀਆਗਰਾਂ ਦੀ ਮਹਿਕਾਰ ਤੋਂ ਅਰਬ ਖ਼ਰਬ ਗੁਣਾ ਵਧੇਰੀ ਖ਼ੁਸ਼ਬੋਈਆਂ ਵਾਲੀ ਹੁੰਦੀ ਹੈ ਅਤੇ ਜਿਸ ਦਾ ਅੰਤਰਿ ਵਿਗਾਸੀ ਸੁਆਦ ਸਭ ਮਾਖਿਓ ਮਿਸਰੀਆਂ ਨੂੰ ਮਾਤ ਕਰਦਾ ਹੈ ਅਤੇ ਜਿਸ ਦੀ ਰੋਸ਼ਨੀ ਕੋਟ ਕੋਟ ਆਫ਼ਤਾਬ ਮਹਿਤਾਬਾਂ ਨੂੰ ਚੁੰਧਿਆਉਂਦੀ ਹੈ। ਏਸ ਪਾਰਜਾਤ ਬਿਰਖ ਪ੍ਰਥਾਇ ਇਹ ਗੁਰਵਾਕ ਹੈ—

ਬਿਰਖੁ ਜਮਿਓ ਹੈ ਪਾਰਜਾਤ ॥ ਫੂਲ ਲਗੇ ਫਲ ਰਤਨ ਭਾਂਤਿ ॥੪॥੧॥

[ਬਸੰਤੁ ਮ: ੫, ਪੰਨਾ ੧੧੮੦

ਭਾਵ—ਅੰਤਰਗਤਿ ਗੁਰਮੁਖ ਨਾਮ ਅਭਿਆਸੀ ਭਗਤ ਜਨਾਂ ਦੀ ਕੰਚਨ-ਕਾਇਆਂ ਅੰਦਰਿ ਪਾਰਜਾਤ ਰੂਪੀ ਕਲਪ ਬਿਰਛ ਉਗਵਿ ਆਇਆ ਹੈ, ਜਿਸ

ਨੂੰ ਅਣਗਿਣਤ ਜੋਤਿ-ਰਤਨ-ਜੜੰਨੇ ਫੂਲ ਤੇ ਫਲ ਫਾਨੂਸ ਲਗ ਕੇ ਲਮਕ ਰਹੇ ਹਨ, ਅਤੇ ਜਗਮਗ ਜਗਮਗ ਕਰ ਰਹੇ ਹਨ, ਜਿਨ੍ਹਾਂ ਦੀ ਜਗਮਗਾਹਟ ਅਲੌਕਿਕ ਅਤੇ ਬਿਸਮ ਭਾਂਤੀ ਹੀਰੇ ਲਾਲ ਮਣੀਆਂ ਵਾਲੀ ਹੈ। ਤਿਸੇ ਪਾਰਜਾਤੀ ਕਲਪ ਬਿਰਛ ਪ੍ਰਥਾਇ ਇਹ ਅਗਲੇਰੀ ਗੁਰਵਾਕ ਢੁਕੀ ਹੈ—

ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥

[ਗੂਜਰੀ ਅਸਟਪਦੀਆ ਮ: ੧, ਪੰਨਾ ੫੦੩

ਭਾਵ—ਜਿਸ ਗੁਰਮੁਖ ਜਨ, ਗੁਰੂ ਘਰ ਦੇ ਸੰਤ ਭਗਤ, ਪੁਗ ਖਲੋਤੇ ਅਨਿੰਨ ਗੁਰਸਿਖ ਦੇ ਕਾਇਆਂ ਘਟ ਅੰਤਰਿ ਇਹ ਮਹਾਂ ਰਸ ਫਲਿਆ ਅੰਮ੍ਰਿਤ ਬਿਰਖ ਲਹਿ-ਲਹਾਇ ਉਠਿਆ ਹੈ, ਉਹ ਰਸ-ਪ੍ਰੇਮ ਭਰੇ ਉਮਾਹ ਉਛਲੇਵੇਂ ਵਿਚਿ ਬਿਗਸ ਬਿਗਸ ਕੇ ਆਮੁਹਾਰੇ ਅਣਭੋਲ ਹੀ ਇਉਂ ਗਾ ਉਠਿਆ ਹੈ ਅਤੇ ਆਪਣੇ ਅੰਦਰਿ ਵਾਪਰੀ ਅਗੰਮੀ ਖੇਡ ਦੀ ਸ਼ਾਹਦੀ ਭਰਦਾ ਹੈ ਕਿ ਮੇਰੇ ਘਟ-ਅੰਗਣੇ ਅੰਦਰਿ ਪਾਰਜਾਤ ਅਗੰਮੋਂ ਉਗਵ ਕੇ ਹਰਸ ਸਰਸ ਉਠਿਆ ਹੈ,ਜਿਸ ਦੇ ਫੂਲ, ਪਤੇ ਅਤੇ ਡਾਲੀਆਂ ਦਿਬ ਜੋਤਿ-ਮਈ ਤਤ ਦੀਆਂ ਹਨ; ਜਿਸ ਦਾ ਦਿਬ ਜੋਤੀ ਤੱਤ,ਸਰਬ-ਵਿਆਪਕ ਜੋਤੀ ਸਰੂਪ ਨਿਰੰਜਨ ਸੰਭੂ ਨਾਲਿ ਅਭੇਦ ਰੂਪ ਹੈ। ਸੋ ਹੇ ਪਰਮਾਰਥ ਪਾਂਧੀਓ ! ਅਜਿਹੇ ਪਾਰਜਾਤ ਬਿਰਖ ਦੇ ਆਪਣੇ ਅੰਙਣਿਆਂ ਅੰਦਰਿ ਉਗਾਵਣ ਦੇ ਆਹਰ ਵਿਚ ਲਗਣ ਲਈ ਤਤਪਰ ਹੋ ਜਾਵੋ ਤੇ ਹੋਰ ਮਾਇਆ ਦੇ ਧੰਧ-ਬੰਧੀ ਬਹੁਤਿਆਂ ਜੰਜਾਲਾਂ ਨੂੰ ਛਡ ਦੇਵੋ। ਜਿਸ ਨੂੰ ਇਸ ਪਾਰਜਾਤ ਦੀ ਲੋੜ ਹੈ, ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਉਹ ਨਾਮ ਰਸਾਇਣ ਦੀ ਕਮਾਈ ਕਰੇ। ਅਤੇ ਗੁਰ ਪੂਰੇ ਸਤਿਗੁਰੂ ਨਾਨਕ ਸਾਹਿਬ ਦਾ ਸੇਵਕ ਸਿਖ ਬਣ ਕੇ ਕਰੇ। ਉਸ ਦੇ ਦੁਆਰੇ ਤੇ ਕਾਮਧੇਨ ਭੀ ਆ ਹਾਜ਼ਰ ਹੁੰਦੀ ਹੈ। ਬਸ, ਸੱਚੀ ਤ੍ਰਿਪਤੀ ਅਤੇ ਸੱਚਾ ਸੰਤੋਖ ਏਸੇ ਨਾਮ ਰਸਾਇਣੀ ਅਭਿਆਸ ਕਮਾਈ ਵਿਚ ਹੀ ਹੈ। ਯਥਾ ਗੁਰਵਾਕ—

ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥

[ਮਾਰੂ ਸੋਲਹੇ ਮ: ੫, ਪੰਨਾ ੧੦੭੯

ਤਥਾ—"ਚਾਰਿ ਪਦਾਰਥ ਹਰਿ ਕੀ ਸੇਵਾ ॥
ਪਾਰਜਾਤੁ ਜਪਿ ਅਲਖ ਅਭੇਵਾ ॥੩॥"*

ਪੁਨਾ—"ਪਾਰਜਾਤੁ ਇਹੁ ਹਰਿ ਕੋ ਨਾਮੁ ॥
ਕਾਮਧੇਨ ਹਰਿ ਹਰਿ ਗੁਣ ਗਾਮ ॥੯॥"**

---

* ਮਾਝ ਮ: ੫, ਪੰਨਾ ੧੦੯

** ਗਉੜੀ ਸੁਖਮਨੀ ਮ: ੫, ਪੰਨਾ ੨੬੫

ਇਹ ਘਟਨਾ ਨਿਰੀ ਅਲੰਕਾਰ ਮਾਤਰ ਹੀ ਨਹੀਂ ਹੈ, ਇਹ ਸਚ ਮੁਚ ਅੰਤਰ ਆਤਮੇ ਵਾਪਰਦੀ ਹੈ। ਵਾਸਤਵ ਵਿਚ ਹੀ ਦਿੱਬ ਜੋਤਿ ਲਤੀਛੀ ਅੰਮ੍ਰਿਤ ਬਿਰਛ ਕਾਇਆਂ ਅੰਦਰ ਪੁੰਗਰ ਆਉਂਦਾ ਹੈ ਅਤੇ ਪੁੰਗਰ ਕੇ ਮਹਾਂ ਰਸ ਫਲਿਆ ਅਤੇ ਖੜ-ਰਤਨ ਜੜਵਿਆ ਹੋਇ ਨਿਸਰਦਾ ਹੈ । ਏਸੇ ਪਰਥਾਇ ਹੀ ਇਹ ਅਗਲੇਰਾ ਗੁਰਵਾਕ ਹੈ —

ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥
ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥੧॥
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥
ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ ॥
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥੨॥
ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥
ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥੩॥੬॥

[ਰਾਮਕਲੀ ਬਾਣੀ ਭਗਤ ਕਬੀਰ ਜੀਉ, ਪੰਨਾ ੯੭੦

ਵਿਆਖਿਆ—ਪਾਰਜਾਤ ਰਸਾਇਣੀ ਗੁਰਮੁਖ ਜਨਾਂ ਦੀ ਕਾਇਆਂ ਅੰਦਰ ਇਕ ਐਸਾ ਅੰਮ੍ਰਿਤ-ਰਸ ਫਲਿਆ ਤਰਵਰ (ਬਿਰਛ) ਆਇ ਉਪੰਨਾ (ਉਪਜਿਆ) ਹੈ ਜਿਸ ਦੀਆਂ ਜੋਤਿ ਕਿਰਣ ਮਈ ਬੇਅੰਤ ਡਾਲੀਆਂ ਤੇ ਸ਼ਾਖ਼ਾਂ ਹਨ ਜੋ ਜੋਤਿ-ਰਤੰਨੇ ਫੁਲ ਪੱਤਿਆਂ ਦੇ ਅੰਮ੍ਰਿਤ ਰਸ ਨਾਲ ਲੱਦੀਆਂ ਪਈਆਂ ਹਨ। ਨਾੜ ਨਾੜ ਵਿਚ, ਰੋਮ ਰੋਮ ਵਿਚ, ਅੰਗ ਅੰਗ ਵਿਚ, ਸਰੀਰ ਰੂਪੀ ਸਾਰੇ ਕਾਇਆਂ ਕੰਚਨੀ ਮੰਦਰ ਅੰਦਰ ਅੰਮ੍ਰਿਤ ਰਸ ਹੀ ਰਸ ਸਰਸ਼ਾਰ ਹੋ ਰਿਹਾ ਹੈ। ਅਗੰਮੀ ਤੇਜ ਵਾਲੇ ਚਾਨਣਿਆਂ ਦੇ ਜੋਤਿ ਜੁਗਨੂੰ ਜਗ ਰਹੇ ਹਨ। ਸਾਰੀ ਰੋਮਾਵਲੀ ਅੰਦਰ ਅੰਮ੍ਰਿਤ ਰਸ ਸਰਸ਼ਾਰ ਨਹਿਰਾਂ ਵਗ ਰਹੀਆਂ ਹਨ. ਇਹ ਕਾਇਆਂ ਅੰਮ੍ਰਿਤ ਦੀ ਬਾੜੀ (ਬਗੀਚੀ) ਬਣ ਰਹੀ ਹੈ। ਤਿਸ ਸੱਚੇ ਤੇ ਪੂਰੇ ਬਾਗਬਾਨ ਮਾਲੀ ਹਰੀ ਪ੍ਰਮਾਤਮਾ ਨੇ ਹੀ ਇਹ ਬਾੜੀ ਹਰੀ ਭਰੀ ਕੀਤੀ ਹੈ। ਇਸ ਬਿਧ ਅੰਤਰ ਆਤਮੇ ਹੀ ਸਗਲ ਭਵਨ ਦੇ ਨਾਇਕ ਛਤ੍ਰਪਤਿ ਰਾਜਾ ਰਮਤ ਰਾਮ ਦੀ ਗੁਹਜ ਗਤਿ ਚਮਤਕਾਰ ਕਥਾ ਕਹਾਨੀ ਦ੍ਰਿੜ੍ਹ ਕਰ ਕੇ ਜਾਣੀ (ਲਖ ਲਈ) ਹੈ । ਇਸ ਅੰਮ੍ਰਿਤ ਰਸ ਮਲਿਆਗਰੀ ਪਾਰਜਾਤ ਬ੍ਰਿਛ ਦੇ ਪੁਸ਼ਪਾਂ (ਫੁਲਾਂ) ਦੀ ਮਹਿਕਾਰ ਮਈ ਅੰਮ੍ਰਿਤ ਰਸ ਖ਼ੁਸ਼ਬੋਈ ਦਾ ਬਿੰਨ੍ਹਿਆਂ ਰਸ ਭਿੰਨਿਆ ਹੋਇਆ ਰਸ-ਰਸੀਅੜਾ ਮਸਤ ਭਉਰਾ (ਆਤਮਾ), ਬਾਰਾਂ ਕੁ ਵਾਰੀ ਸੁਆਸ ਅਭਿਆਸੀ ਪ੍ਰਾਣਾਜਾਪੀ ਬਿਲੋਵਨਾ ਬਿਲੋਇਕੇ ਅਤੇ ਸਬਦ ਰਸ ਰਸਾਈ ਖੰਡਾ ਖੜਕਾਇ ਕੇ, ਰਸ-ਜੋਤਿ-ਸ਼ਬਦ ਦਾ ਬੇਧਿਆ ਬੇਧਾਇਆ ਰਸ ਪ੍ਰਾਇਣ ਹੋਇ ਸ਼ਬਦ ਰਸ ਪਵਨ ਨੂੰ

ਨਾਭੀ ਵਿਖੇ ਅਟਕਾਇ ਕੇ ਨਾਭ ਕੰਵਲ ਦਲ ਸੰਪਟ ਵਿਖੇ ਜਾ ਮਸਤ ਹੋਇ ਬੈਠਾ। ਨਾਭ ਕੰਵਲ ਦੀ ਮਉਜ ਵਿਚੋਂ ਆਪਣੀ ਮਉਜ ਅਨੁਸਾਰ ਉਰਧ-ਗਾਮੀ ਹੋਇ ਫੇਰ ਸੋਲਾਂ ਕੁ ਵਾਰ ਅਜਪਾ ਜਾਪੀ ਰਸ ਪਵਨ ਧਾਪੀ ਝਕੋਲਨਾ ਝਕੋਲ ਕੇ ਉਭਾਰੀ ਮਾਰ, ਫੜ ਫੜ ਕਰਦਾ ਦਸਮੇ ਦੁਆਰ ਵਿਖੇ ਜਾਇ ਚੜ੍ਹਿਆ। ਤਿਸੁ ਦਸਮ ਦੁਆਰ ਪਰਵੇਸ਼ ਹੋਇ ਸਹਜ ਸੁੰਨ ਪਦ ਪਹੁੰਚ ਕੇ ਪ੍ਰਮਾਤਮਾ ਰੂਪੀ ਪਰਮ ਅਦਭੁਤ ਬਿਰਵਾ ਸਾਂਗੋ-ਪਾਂਗ ਸਨਮੁਖ ਨਜ਼ਰੀਂ ਆਉਣ ਲਗ ਪਿਆ। ਆਹਾ ! ਕਾਇਆਂ ਦੇਹੁਰੜੀ ਦਸਮ ਦੁਆਰੜੀ ਧਰਤੀ ਅੰਦਰ ਹੀ ਜਲ ਹਰੀ ਸਮੁੰਦਰ ਆਇ ਸਮਾਇਆ।

"ਸਿੰਧੁ ਸਮਾਇਓ ਘਟੂਕੇ ਮਾਹਿ ॥੩॥"*

ਐਸੇ ਗੁਰਮੁਖ ਜਨਾਂ ਦੇ ਦਰ ਦਾ ਸੇਵਕ ਹੋਇ ਰਹੀਏ। ਜਿਸ ਨੇ ਇਹ ਪਰਮ ਅਧਿਭੁਤ ਪ੍ਰਮਾਤਮਾ ਮਈ ਬਿਰਵਾ ਨਿਜ ਨੇਤ੍ਰੀਂ ਦੇਖਿਆ ਹੈ।

---

* ਰਾਮਕਲੀ ਮ: ੫, ਪੰਨਾ ੮੯੯

# ੧੭

# ਉਨਮਨ ਅਵਸਥਾ

ਗੁਰਮੁਖ ਸੰਤਾਂ ਭਗਤਾਂ ਸਰਧਾਵਾਨ ਗੁਰਸਿਖਾਂ ਨੂੰ ਸਤਿਗੁਰੂ ਸੱਚਾ ਪਾਤਸ਼ਾਹ ਐਸੇ ਪ੍ਰਗਟ ਪਹਾਰੇ ਹਾਜ਼ਰ ਨਾਜ਼ਰ ਜਾਪਦਾ ਹੈ ਜੈਸਾ ਕਿ ਇਸ ਗੁਰਵਾਕ ਦੁਤੁਕੀ ਦਾ ਭਾਵ ਹੈ—

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥

[ਰਾਗੁ ਸੂਹੀ ਮ: ੪, ਪੰਨਾ ੭੫੯

ਓਹ ਸਦਾ ਅਤੇ ਸਰਬਦਾ ਹੀ ਤਿਨ੍ਹਾਂ ਨੂੰ ਨੇਰੇ ਹੂੰ ਤੇ ਨੇਰੇ ਹੋ ਕੇ ਸਹਾਈ ਹੋਇ ਪੁਕਰਦਾ ਹੈ। ਹਰ ਬਾਬ ਤਿਨ੍ਹਾਂ ਦੀ ਰਛਾ ਕਰਦਾ ਹੈ। ਨਾਮ ਅਭਿਆਸ ਕਮਾਈ ਦੇ ਉਦਮ ਅੰਦਰ ਭੀ ਉਹ ਓਨ੍ਹਾਂ ਨੂੰ ਪ੍ਰੇਰਕ ਹੋਇ ਕੇ ਸੁਗਮਤਾ ਪ੍ਰਦਾਨ ਕਰਦਾ ਹੈ। ਗੁਰਮਤਿ ਪ੍ਰਾਣਾ-ਜਾਪੀ ਸੁਮਾਰਗੀ ਪ੍ਰਮਾਰਥ ਵਾਲੀ ਮੰਜ਼ਲ ਨੂੰ ਸਹਿਜੇ ਹੀ ਸਹੂਲਤ ਨਾਲ ਤੈਅ ਕਰਾ ਦਿੰਦਾ ਹੈ। ਗੁਰਮਤਿ ਨਾਮ ਅਭਿਆਸੀ ਜਨਾਂ ਨੂੰ ਪ੍ਰਾਣਾ-ਜਾਪ ਦੀਆਂ ਅਨਿਕ ਤ੍ਰੰਗੀ ਗੁਹਜ ਜੁਗਤਾਂ ਗੁਰੂ ਕਿਰਪਾ ਦੁਆਰਾ ਆਪੇ ਹੀ ਸਫੁਰਨ ਹੋ ਪੈਂਦੀਆਂ ਹਨ। ਸੱਚ ਤਾਂ ਇਹ ਹੈ ਕਿ ਸਰਧਾਵਾਨ ਅਨਿੰਨ ਭਗਤ ਗੁਰਮੁਖ ਗੁਰਸਿਖਾਂ ਨੂੰ ਸਤਿਗੁਰੂ ਓਹਨਾਂ ਦੀ ਭਗਤਿ ਕਮਾਈ ਅੰਦਰ ਅਜ਼ਗੈਬੀ ਬਰਕਤਾਂ ਬਖ਼ਸ਼ਦਾ ਹੈ। ਸਤਿਗੁਰੂ ਦੀ ਚਰਨ ਸਰਨ ਜੇ ਕੋਈ ਗੁਰਮੁਖ ਸਿਖ ਭਾਵਨੀ ਨਾਲ ਇਕ ਕਦਮ ਭੀ ਚਲ ਕੇ ਜਾਂਦਾ ਹੈ ਤਾਂ ਉਸ ਨੂੰ ਸਤਿਗੁਰੂ ਕੋਟ (ਕਰੋੜ) ਕਦਮ ਅਗੇ ਹੋ ਕੇ ਇਸਤਕਬਾਲ ਕਰਕੇ ਬੁਕਲ ਵਿਚ ਲੈਂਦਾ ਹੈ। ਇਕ ਵਾਰ ਭੀ ਜੇ ਕੋਈ ਗੁਰੂ ਵਰੋਸਾਇਆ ਗੁਰਮੁਖ ਗੁਰਸਿਖ ਗੁਰਮੰਤ੍ਰ ਦਾ ਸਿਮਰਨ ਕਰਦਾ ਹੈ ਤਾਂ ਇਸ ਇਕ ਵਾਰ ਦੇ ਸਿਮਰਨ ਮਾਤ੍ਰ ਦੇ ਉਦਮ ਬਦਲੇ ਸਤਿਗੁਰੂ ਉਸ ਨੂੰ ਆਪੇ ਹੀ ਕੋਟਾਨ ਬਾਰ ਸਿਮਰਨ ਕਰਨ ਦੀਆਂ ਗੋਝ ਜੁਗਤਾਂ ਦੀਆਂ ਬਰਕਤਾਂ ਤੇ ਅਗਾਧ ਬੋਧ ਪ੍ਰੇਮ ਪ੍ਰਦਾਨ ਕਰਦਾ ਹੈ, ਜੈਸਾ ਕਿ ਭਾਈ ਗੁਰਦਾਸ ਜੀ ਦਾ ਇਹ ਮਹਾਂਵਾਕ ਹੈ—

ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ,
ਸਤਿਗੁਰੁ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥

ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,
ਸਿਮਰਨ ਤਾਂਹਿ ਬਾਰੰ ਬਾਰ ਗੁਰੁ ਹੇਤ ਹੈ ॥

[ਕਬਿੱਤ ਸਵੱਯੇ, ਨੰ: ੧੧੧

ਗੁਰਮੰਤ੍ਰ-ਸਿਮਰਨ ਅੰਦਰ ਸਤਿਗੁਰੂ ਆਪ ਵਰਤਦਾ ਹੈ। ਗੁਰਮੰਤ੍ਰ-ਸਿਮਰਨ ਦੀ ਐਸੀ ਕ੍ਰਿਸ਼ਮ ਕਲਾ ਹੈ ਕਿ ਅਤਿ ਅਦਭੁਤ ਸਹਿਜ ਜੋਗ ਦੀਆਂ ਬਿਸਮ ਕਰਨ-ਹਾਰੀਆਂ ਪ੍ਰਾਣਾਜਾਪੀ ਜੁਗਤੀਆਂ ਸਹਿਜੇ ਹੀ ਸਫੁਰਨ ਹੋਇ ਆਉਂਦੀਆਂ ਹਨ। ਹਠ ਯੋਗ ਪ੍ਰਾਣਾਯਾਮ ਤਿਥੇ ਸਭ ਮਾਤ ਪੈ ਜਾਂਦੇ ਹਨ। ਇਸੇ ਸਹਜ ਯੋਗ ਕਲਾ ਦਾ ਜ਼ਹੂਰ ਇਸ ਅਗਲੇਰੇ ਗੁਰਵਾਕ ਤੋਂ ਪਜ਼ੀਰ (ਪ੍ਰਗਟ) ਹੁੰਦਾ ਹੈ, ਯਥਾ ਗੁਰਵਾਕ—

ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥
ਜਬ ਨਖ ਸਿਖ ਇਹੁ ਮਨੁ ਚੀਨ੍ਹਾ ॥ ਤਬ ਅੰਤਰਿ ਮਜਨੁ ਕੀਨ੍ਹਾ ॥੧॥
ਪਵਨ ਪਤਿ ਉਨਮਨਿ ਰਹਨੁ ਖਰਾ ॥
ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥
ਉਲਟੀ ਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥
ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥
ਚੂਕੀਅਲੇ ਮੋਹ ਮਇਆਸਾ ॥ ਸਸਿ ਕੀਨੋ ਸੂਰ ਗਿਰਾਸਾ ॥
ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥
ਬਕਤੈ ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ ਮੰਨਿ ਬਸਾਇਆ ॥
ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧੦॥

[ਰਾਮਕਲੀ ਬਾਣੀ ਕਬੀਰ ਜੀ ਕੀ, ਪੰਨਾ ੯੭੧-੭੨

ਸਦਾ ਅੰਗ ਸੰਗ ਮੁਕਤ ਰੂਪ ਆਵਨ ਜਾਵਨ ਰਹਿਤ ਅਬਿਨਾਸ਼ੀ ਸਤਿਗੁਰੂ ਨੇ ਆਪਣੇ ਗੁਰਮੁਖ ਸਿਖ ਗੁਰੂ ਦੇ ਨਾਮ ਅਭਿਆਸੀ ਭਗਤ ਜਨਾਂ ਨੂੰ ਸੁਤੇ ਸਹਜ ਹੀ ਸੁਆਸ ਅਭਿਆਸੀ ਪ੍ਰਾਣਾ-ਜਾਪੀ ਸਬਦ ਬਿਲੋਵਨੀਆ ਪਵਨ (ਅਨਲ) ਦੇ ਚੜ੍ਹਾਉਣ, ਠਹਿਰਾਉਣ ਅਤੇ ਉਤਾਰਨ ਮਈ ਪੂਰਕ ਕੁੰਭਕ ਰੇਚਕ ਗੁਰਮਤਿ ਪ੍ਰਾਣਾਯਾਮੀ ਸਾਧਨ ਦਾ ਮਰਮ ਜਦ ਭਲੀ ਭਾਂਤ ਬੁਝਾਇ, ਸਮਝਾਇ, ਜਣਾਇ ਦਿਤਾ; ਜਦ ਨਾਭ ਕੰਵਲ ਦੇ ਸੰਪਟ (ਬੰਧ) ਵਿਚ ਹੀ ਮਸਤ ਹੋਇ ਸੁਰਤ ਸ਼ਬਦ ਦਾ ਧਿਆਨ ਜਮਾਇ ਬਿਰਤੀ ਨੂੰ ਜੋੜ ਅਸਥਿਰ ਕਰ ਲਿਆ; ਜਦ ਸਿਰ ਤੇ ਪੈਰ ਤਾਈਂ "ਮਨ ਤੂੰ ਜੋਤਿ ਸਰੂਪ ਹੈਂ" ਵਾਲਾ ਮੂਲ, ਸਰੀਰ ਅੰਦਰ ਹੀ ਸਾਰੇ ਜਗਮਗੀ ਪ੍ਰਕਾਸ਼ ਪਸਾਰੇ ਪ੍ਰਤੱਖ ਦਿਦਾਰੇ ਦੁਆਰਾ ਚੀਨ ਲਿਆ, ਤਦ ਇਸ ਅਨੰਦ ਮਈ ਜੋਤਿ ਜਗੰਨੀਆ ਠਾਠਾਂ ਮਾਰ ਰਹੇ ਅੰਦਰਲੇ ਅਮਿਉ ਸਰੋਵਰ ਵਿਚ

ਡੁਬਕੀਆਂ ਮਾਰਿ ਮਾਰਿ ਖ਼ੂਬ ਮਜਨ ਇਸ਼ਨਾਨ ਕੀਤਾ। ਅਤੇ ਉਨਮਨੀ ਸਹਿਜ ਬਿਰਤਿ ਦੇ ਅਨੰਦ ਮਗਨੀ ਬਿਸਮਾਦ ਵਿਚ ਨਿਵਾਸ ਹੋਇਆ। ਸੋ ਪਵਨ ਅੰਸੀ ਪ੍ਰਾਣਾਂ ਦੇ ਪਤੀ ਜੀਵ-ਆਤਮਾ ਦਾ ਇਸ ਤੁਰੀਆ (ਉਨਮਨ) ਅਵਸਥਾ ਵਿਖੇ ਹੀ ਇਸ ਬਿਧ ਰਹਿਣਾ (ਖਰਾ) ਭਲਾ ਹੈ, ਜਿਸ ਤੁਰੀਆ ਪਦ ਵਿਖੇ ਨ ਮਉਤ ਹੈ, ਨ ਚੁਰਾਸੀ ਦੇ ਗੇੜ ਵਿਚ ਪੈਣ ਦਾ ਖ਼ਤਰਾ ਹੈ। ਨਾ ਹੀ ਬੁਢੇਪਾ ਬਿਆਪਦਾ ਹੈ ਤੇ ਨਾ ਹੀ ਬੁਢੇਪੇ ਦੇ ਜਰਾ ਰੋਗਾਂ ਦੇ ਬਿਆਪਣ ਦਾ ਤੌਖਲਾ ਹੈ—

> ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥
> ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥
> ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥
> ਤਿਨਾ ਨਦਰੀ ਇਕੋ ਆਇਆ ਸਭੁ ਆਤਮਰਾਮੁ ਪਛਾਨੁ ॥੪੪॥
>
> [ਸਲੋਕ ਮ: ੩, ਪੰਨਾ ੧੪੧੮

ਇਸ ਉਨਮਨੀ (ਤੁਰੀਆ) ਅਵਸਥਾ ਅੰਦਰ ਆਪਣੇ ਪ੍ਰਾਣਾਂ ਦੇ ਪ੍ਰਵਾਹ ਸੰਬੰਧੀ ਅਭਿਆਸੀ ਜਨ ਦਾ ਪੂਰਨ ਵਸੀਕਾਰ ਹੋ ਜਾਂਦਾ ਹੈ। ਉਹ ਜਦੋਂ ਚਾਹੇ, ਸ਼ਬਦ ਰਸਪ੍ਰਾਇਣੀ ਹੋ ਕੇ ਉਨਮਨ ਹੋਇ ਆਪਣੇ ਪ੍ਰਾਣ, ਆਪਣੀ ਵਾਯੂ ਦੀ ਸੁਭਾਵ-ਗਤੀ ਨੂੰ ਅਜਪਾ ਜਾਪ ਦੇ ਸਹਾਰੇ ਉਲਟੇ ਕਰ ਕੇ ਆਪਣੀ ਅਭਿਆਸ-ਸ਼ਕਤੀ ਦੁਆਰਾ ਦੋਹਾਂ ਪ੍ਰਾਣਾਂ (ਪ੍ਰਾਣ ਵਾਯੂ ਤੇ ਅਪਾਨ ਵਾਯੂ) ਨੂੰ ਉਪਰ ਨੂੰ ਖਿਚ ਲਵੇ। ਤਦ ਕੁੰਡਲਨੀ ਦੇ ਮਾਰਗ ਨੂੰ ਸੁਖੇਨ ਉਲੰਘ ਕੇ ਦਸਮ ਦੁਆਰ ਵਿਖੇ ਪ੍ਰਵੇਸ਼ ਹੋ ਜਾਂਦਾ ਹੈ। ਕੁੰਡਲੀ ਮਾਰੇ ਸੱਪ ਦੇ ਵਿੰਗਾਂ ਵਾਲੇ ਖਟ ਚਕਰ ਸੋਧ ਕੇ ਸਹਿਜ ਸੁਲਝਾ ਲਏ ਗਏ। ਏਹਨਾਂ ਤੋਂ ਪਾਰ ਲੰਘਦਿਆਂ ਨੂੰ ਰਤਾ ਬਿਲਮ (ਦੇਰ) ਨਹੀਂ ਲਗੀ। ਅਤੇ ਨਿਰਸੰਦੇਹ ਹੀ ਪ੍ਰਮਾਤਮ ਰਾਇ ਨੂੰ ਭੇਟ ਲਿਆ। ਜਿਸ ਦੇ ਭੇਟਣ ਕਰਕੇ ਮੋਹ ਮਾਇਆ ਰੂਪ ਸਾਰੇ ਵਿਸ਼ਿਆਂ ਦੀ ਆਸਾ ਤ੍ਰਿਸ਼ਨਾ ਸਭ ਦੂਰ ਹੋ ਗਈ। ਸੰਕਲਪਾਂ ਦੀ ਰਾਈ ਮਾਤ੍ਰ ਭੀ ਬਾਕੀ ਨਹੀਂ ਰਹੀ। ਸੂਰਜ ਦੇ ਤੇਜ ਵਤ ਤਪਦੇ ਵਿਸ਼ਿਆਂ ਦੇ ਕੜਾਹੇ ਨੂੰ ਨਾਮ ਅਭਿਆਸ ਦੀ ਚੰਦਰਮਾ ਤੋਂ ਵਧੇਰੀ ਸੀਤਲਤਾ ਨੇ ਗ੍ਰਸ ਲਿਆ (ਦੂਰ ਕਰ ਦਿਤਾ)। ਜਦੋਂ ਰਸ ਪ੍ਰਾਇਣ ਹੋਇ ਇਕ ਰਸ ਦਸਮ ਸਥਾਨ ਵਿਖੇ ਲਿਵ ਧਿਆਨ ਜੁੜਨ ਕਰਿ ਅੰਮ੍ਰਿਤ-ਰਸ ਝਰਨਾ ਝਰਿ ਝਰਿ ਦਸਮ ਦੁਆਰ ਮਈ ਸਰੋਵਰ ਭਰਪੂਰ ਲੀਣਾ ਹੋ ਗਿਆ, ਤਿਥੇ ਫੇਰ ਅਨਹਦ ਬਾਣੀ ਦੀ ਵੀਣਾ ਵਜਣੀ ਅਰੰਭ ਹੋ ਜਾਂਦੀ ਹੈ, ਜਿਸਦਾ ਨਾਦ ਅਤੀ ਅਨੰਦ-ਦਾਇਕ ਹੁੰਦਾ ਹੈ। ਪਰ ਫੇਰ ਉਪਰਲੀ ਸਾਰੀ ਬਿਧ ਤਾਂਹੀ ਬਣ ਆਉਂਦੀ ਹੈ ਜੇਕਰ ਪੂਰਨ ਗੁਰ-ਰੀਤੀ ਅਨੁਸਾਰ ਧੁਰੋਂ ਵਰੋਸਾਏ ਗੁਰੂ ਦੀ ਗੁਰਮੰਤ੍ਰ-ਦੀਖਿਆ ਮਿਲੇ ਅਤੇ ਪੂਰਨ ਅਧਿਕਾਰੀ ਦੀਖਿਆ ਦਾ ਪਾਤ੍ਰ ਜੋਗਿਆਸੂ ਜਨ ਇਸ ਗੁਰਮੰਤ੍ਰ ਦੀਖਿਆ ਨੂੰ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਧਾਰਨ ਕਰ ਕੇ ਡਟ ਜੁਟ

ਕੇ ਅਭਿਆਸ ਕਮਾਈ ਕਰੇ। ਬਸ, ਤਿਸ ਅਭਿਆਸ ਕਮਾਈ ਨੂੰ ਕਰਦਾ ਹੋਇਆ ਗੁਰੂ ਕਰਤਾਰ ਦੀ ਮਿਹਰ ਦੁਆਰਾ ਹੀ ਪਰਮਾਰਥੀ ਜਗਿਆਸੂ ਗੁਰਮੁਖ ਜਨ ਇਸ ਭਵ-ਸਾਗਰ ਤੋਂ ਪਾਰ ਉਤਰ ਸਕਦਾ ਹੈ। ਇਹ ਭਗਤ ਕਬੀਰ ਸਾਰਖੇ ਉੱਤਮ ਪੁਰਖਾਂ ਦਾ ਅਜ਼ਮਾਇਆ, ਕਮਾਇਆ, ਤਜਰਬਾਇਆ ਹੋਇਆ ਸਾਰ ਸਿੱਟਾ ਹੈ।

ਗੁਰੂ ਘਰ ਦੇ ਅਨਿੰਨ ਉਪਾਸ਼ਕ ਅਤੇ ਗੁਰਮਤਿ ਦੇ ਸੱਚੇ ਸੁੱਚੇ ਪ੍ਰੇਮੀ, ਪੁੱਗੇ ਪਹੁੰਚੇ ਨਾਮ ਰਸੱਕ ਬੈਰਾਗੀ ਜਨ ਬੇਦ, ਪੁਰਾਨ, ਸ਼ਾਸਤਰਾਂ ਦੇ ਪਠਨ ਪਾਠਨ ਵਿਚ ਖੱਚਤ ਨਹੀਂ ਹੁੰਦੇ, ਉਹ ਗੁਰਬਾਣੀ ਨੂੰ ਹੀ ਸਭ ਤੋਂ ਸਰੇਸ਼ਟ ਤੇ ਧੁਰੋਂ ਆਈ ਅਕਾਲੀ ਬਾਣੀ ਪਰਮਾਣਦੇ ਹਨ, ਹੋਰ ਕਿਸੇ ਕੱਚੀ ਬਾਣੀ ਗੀਤ ਕਵਿਤਾ ਨੂੰ ਗੁਰਬਾਣੀ ਤੁਲ ਨਹੀਂ ਜਾਣਦੇ ਤੇ ਨਾ ਉਸਦਾ ਸਿਮਰਨ ਕਰਦੇ ਤੇ ਨਾ ਹੀ ਉਸ ਨੂੰ ਗਾਉਂਦੇ ਅਲਾਉਂਦੇ ਹਨ। ਗੁਰਬਾਣੀ ਦਾ ਸਿਰਲੱਥ ਸਰਧਾਲੂ, ਨਾਮ ਮਹਾ ਰਸ ਦੀਆਂ ਉਚੀਆਂ ਉਡਾਰੀਆਂ ਵਾਲਾ ਗੁਰਸਿਖ ਭਗਤ ਬਿਹੰਗਮ ਏਵਡ ਉਚੀ ਉਚਿਆਣ ਤੋਂ ਉਤਰ ਕੇ ਬਿਖੇ ਬਨ ਫੀਕੀ ਮੋਹ ਪੰਕਜੀ ਨੀਚਾਣ ਵਿਚ ਨਹੀਂ ਨਿਘਰਦਾ, ਸਗੋਂ ਉਹ ਤਾਂ ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਣ ਬਜਾਉਣ ਵਾਲੀਆਂ ਲਿਵਤਾਰੀਆਂ, ਖੇੰਦ-ਖੁਮਾਰੀਆਂ ਵਿਚ ਹੀ ਮਸਤੂਲ ਮਸਤ ਰਹਿੰਦਾ ਹੈ। ਸਰਬ ਵਿਆਪਕ ਨਿਰਗੁਣ ਨਿਰੰਕਾਰ ਅਤੇ ਅਖੰਡ ਮੰਡਲੀ ਜੋਤੀ ਸਰੂਪ ਵਿਚ ਇਕ-ਮਿਕ ਅਭੇਦ ਕੁਲਾਹਲ ਕੀਰਤਨੀ ਅਨਹਦ ਨਾਦ ਬੀਨਾ ਬਜਣਹਾਰੇ ਅਖੰਡ ਅਖਾੜਿਆਂ ਦੀ ਮਉਜ ਮਾਨਣ ਵਿਚ ਹੀ ਮੁਸਤਗ਼ਰਕ (ਲੀਨ) ਰਹਿੰਦਾ ਹੈ। ਅਤੇ ਤ੍ਰੈਗੁਣੀ ਗੀਤਾਂ ਕਵਿਤਾਵਾਂ ਤੋਂ ਅਤੀਤ ਬੈਰਾਗੀ ਹੋਇ ਕੇ ਹਰਿ ਗੁਣ ਗਾਵਣਾ ਹੀ ਆਪਨਾ ਔਜ ਮੌਜ ਮੇਅਰਾਜੀ ਆਦਰਸ਼ ਸਮਝਦਾ ਹੈ। ਗੁਰ ਸ਼ਬਦ (ਗੁਰਮੰਤ੍ਰ)ਦੀ ਅਭਿਆਸ ਕਮਾਈ ਦੁਆਰਾ ਹੀ ਪ੍ਰਤੀਤ ਸਹਿਤ ਇਹ ਅਤੀਤਤਾਈ ਮਨ, ਬਚ, ਕਰਮ ਕਰਕੇ ਅੰਦਰ ਵਾਪਰਦੀ ਹੈ। ਇਸ ਬਿਧ ਸਦਾ ਅਤੀਤ ਬੈਰਾਗੀ ਹੋ ਕੇ ਉਹ ਸ਼ਬਦ-ਕਮਾਈਆਂ ਕਰਦਾ ਅਨਾਹਦ ਨਾਮ ਕੀਰਤਨ ਰੰਗਾਂ ਵਿਚ ਰੰਗਿਆ ਜਾਂਦਾ ਹੈ ਤੇ ਕੀਰਤਨ ਧੁਨੀਆਂ ਦੇ ਅਨਹਦ ਅਖਾੜਿਆਂ ਵਿਚ ਹੀ ਖੇਡਦਾ ਰਹਿੰਦਾ ਹੈ। ਇਸ ਬਿਧ ਕੇਲ ਕਰੰਤਾ ਸੁਤੇ ਪ੍ਰਕਾਸ਼ ਪਰਮਾਤਮਾ ਅਕਾਲ ਪੁਰਖ ਦੇ ਘਰ ਸਚਖੰਡ ਵਿਖੇ ਪਰਵੇਸ਼ ਪਾਇ ਜਾਇ ਘੁੰਮਰਾਂ ਪਾਉਂਦਾ ਹੈ। ਇੜਾ, ਪਿੰਗਲਾ ਤੇ ਸੁਖਮਨਾ ਵਾਲੇ ਪ੍ਰਾਣਾਯਾਮੀ ਹਠ ਯੋਗ ਵਿਚ ਪਰਵਿਰਤ ਹੋਣ ਦੀ ਉਸ ਨੂੰ ਲੋੜ ਨਹੀਂ ਰਹਿੰਦੀ। ਇੜਾ ਪਿੰਗਲਾ, ਸੁਖਮਨਾ ਨਾੜੀਆਂ ਦੀ ਖੇਡ ਤਾਂ ਸ਼ਬਦ-ਰਸ-ਪ੍ਰਾਣ-ਧ੍ਰਾਪੀ ਅਭਿਆਸੀ ਦੇ ਆਪਣੇ ਵਸ ਦੀ ਖੇਡ ਹੋ ਜਾਂਦੀ ਹੈ। ਜਿਵੇਂ ਉਹ ਚਲਾਵੇ ਤਿਵੇਂ ਹੀ ਉਹ ਚਲਾਈਆਂ ਚਲਦੀਆਂ ਹਨ। ਉਹ ਤਾਂ ਪ੍ਰਾਣਾ-ਜਾਪੀ ਸ਼ਬਦ-ਰਸ-ਧ੍ਰਾਪੀ ਸਹਜ-ਜੋਗ ਦੁਆਰਾ ਸੁਤੇ ਸਹਿਜ ਹੀ ਸਾਰੀਆਂ ਜੋਗ-ਮੰਜ਼ਲਾਂ ਤੈਅ ਕਰ ਲੈਂਦਾ ਹੈ। ਸੋਮਸਰ ਸੂਰਸਰ ਦੀਆ ਘਾਟੀਆਂ ਬਹੂ ਵਾਟੀਆਂ

ਨੂੰ ਬੇਮਲੂਮਾ ਹੀ ਛਲਾਂਗ ਕੇ ਲੰਘ ਜਾਂਦਾ ਹੈ ਅਤੇ ਸੁਗਮ ਹੀ ਬ੍ਰਹਮ ਜੋਤਿ ਵਿਖੇ ਜਾ ਮਿਲਦਾ ਹੈ। ਉਸ ਨੂੰ ਆਨਮਤੀਆਂ ਦੇ ਪਿਰਾਗ ਆਦਿਕ ਤ੍ਰਿਬੇਣੀ ਸੰਗਮ ਤੀਰਥਾਂ ਵਿਚ ਨ੍ਹਾਉਣ ਦੀ ਅਤੇ ਜੀਅ ਜੰਤ ਸੰਤਾਉਣ ਦੀ ਭੀ ਲੋੜ ਨਹੀਂ। ਸਤਿਗੁਰੂ ਨੇ ਉਸ ਨੂੰ ਉਸਦੇ ਘਟ ਅੰਦਰ ਹੀ ਅਠ ਸਠ ਤੀਰਥ ਉਪਜਾਇ ਦਿਖਾਇ ਦਿਤੇ ਹਨ। ਉਹ ਤਾਂ ਨਿਤਾਪ੍ਰਤਿ, ਖਿਨ ਪਲ ਘਟ ਅੰਤਰ ਹੀ ਅਮਿਉ ਮਜਨੀ ਇਸ਼ਨਾਨ ਕਰਦਾ ਰਹਿੰਦਾ ਹੈ। ਉਸ ਨੂੰ ਪੰਚ ਸਹਾਈ ਜਨਾਂ ਦੀ ਸੋਭਾ ਕਰਾਉਣ ਤੇ ਭਲਾ ਭਲਾ ਕਹਾਉਣ ਦੇ ਕੁ-ਚਸਕੇ ਦਾ ਫੁਰਨਾ ਮੂਲੋਂ ਹੀ ਨਹੀਂ ਫੁਰਦਾ। ਉਸ ਦਾ ਸੁਰਤ-ਬਿਰਤੀਆ-ਚਿਤ ਹਰਿ ਛਿਨ ਵਾਹਿਗੁਰੂ ਸੇਤੀ ਹੀ ਰਤਿਆ ਮੱਤਿਆ ਰਹਿੰਦਾ ਹੈ ਅਤੇ ਸੁੰਨ ਸਮਾਧ ਵਿਚ ਉਸ ਦੀ ਸਮਾਈ ਹੋ ਜਾਂਦੀ ਹੈ। ਯਥਾ ਗੁਰਵਾਕ—

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥੧॥ਰਹਾਉ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥
[ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧, ਪੰਨਾ ੯੭੨-੭੩

ਦਸਮ ਦੁਆਰ ਦੀ ਸਹਿਜ ਅਵਸਥਾ ਪ੍ਰਾਪਤ ਹੋਣ ਪਰ ਹੀ ਸੱਚੀ ਸੀਤਲਤਾ ਵਾਲੇ ਸੱਚੇ ਚੰਦ੍ਰਮਾ ਚੜ੍ਹਨ ਦਾ ਸੱਚਾ ਭੇਦ ਲਿਆ ਜਾਂਦਾ ਹੈ ਤੇ ਸੱਚੀ ਅਨਹਦ-ਝੁਨਕਾਰ ਧੁਨੀ ਵਾਲੇ ਨਾਦ ਦਾ ਸੱਚ ਮੁਚ ਵਜਣਾ ਸੁਣਾਈ ਦੇਣ ਲਗ ਜਾਂਦਾ ਹੈ। ਐਉਂ ਨਾਦ ਪੂਰੀਦਾ ਪ੍ਰਤੱਖ ਸੁਣਾਈ ਦਿੰਦਾ ਹੈ, ਜਿਵੇਂ ਸੰਖ ਪੂਰੀਦਾ ਸਾਮਰਤੱਖ ਸੁਣਦਾ ਹੈ ਅਤੇ ਕੋਟ ਉਜਿਆਰੇ ਵਾਲੇ ਸੱਚੇ ਤੇਜ ਚਮਤਕਾਰ ਵਾਲੇ ਸੋਲਾਂ ਕਲਾ ਸੰਪੂਰਨ ਸੱਚੇ ਸੂਰਜ (ਸੂਰਜਾਂ ਦੇ ਸੂਰਜ) ਦਾ ਸਚ ਮੁਚ ਉਦੇ ਹੋਣਾ ਸਾਂਗੋ ਪਾਂਗ ਦਿਖਾਈ ਦਿੰਦਾ ਹੈ। ਬਲਵਾਨ ਪੰਜ ਦੂਤਾਂ ਦਾ ਬਲ ਤੋੜ ਕੇ ਉਨ੍ਹਾਂ ਨੂੰ ਅਬਲ (ਬਲਹੀਣ) ਕਰ ਦਿਤਾ। ਚਲਾਇਮਾਨ ਮਨ ਦਾ ਚਲਣਾ ਬੰਦ ਕਰ ਕੇ ਉਸ ਨੂੰ ਅਚਲ ਜਾਇ ਠਹਿਰਾਇ ਦਿਤਾ। ਨਾਮ ਰਸ ਧ੍ਰਾਪੜਾ ਬਾਪੜਾ ਦੇ ਕੇ ਅਚਲ ਕਰ ਦਿਤਾ ਅਤੇ ਕਿਸੇ ਤੋਂ ਭੀ ਨ ਘੜੀ ਜਾਣ

ਵਾਲੀ ਘਾੜਤ ਵਿਚ ਘੜ ਕੇ ਸ਼ਬਦ ਸੱਚੀ ਟਕਸਾਲ ਮਈ ਕੁਠਾਲੀ ਵਿਚ ਢਾਲ ਕੇ ਕੰਚਨ-ਸੋਵਿੰਨਾ ਪਾਰਸ-ਚੰਦਨਾ ਅਮਿਓ-ਰਸ-ਰਸੰਨਾ ਕਰ ਲਿਆ। ਤਿਥੇ ਅੰਮ੍ਰਿਤ ਰਸਾਇਣ ਨੂੰ ਖ਼ੂਬ ਰਜ ਰਜ ਕੇ ਪੀਤਾ। ਆਦਿ ਗੁਣਾਂ ਵਾਲੇ ਪਰਾ-ਪੂਰਬਲੇ ਸਤਿਨਾਮ ਵਾਲੇ "ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ" ਰੂਪੀ ਗੁਣਾਂ ਵਾਲੇ ਆਦਿ ਪੁਰਖ ਨੂੰ ਜਦੋਂ ਵਖਾਣਿਆ ਤਦੋਂ ਮਨ ਦੀ ਦੁਬਿਧਾ ਦ੍ਰਿਸ਼ਟੀ ਅਤੇ ਭਰਮ ਦੀ ਕਾਈ ਸਮੋਈ ਗਈ (ਮਿਟ ਗਈ)। ਅਰਾਧਣ ਜੋਗ ਨੂੰ ਅਰਾਧਿਆ, ਤੇ ਸ਼ਰਧਾ ਸੇਤੀ ਸਲਾਹੁਣ ਜੋਗ ਨੂੰ ਸ਼ਰਧਾ ਸੇਤੀ ਸਲਾਹਿਆ, ਤਦ ਜਾ ਕੇ ਜਲ ਵਿਚ ਜਲ ਵਾਂਗ ਜੋਤੀ ਸਰੂਪ ਵਿਚ ਅਭੇਦ ਹੋਣਾ ਉਨ੍ਹਾਂ ਨੂੰ ਸੰਮਾਨ ਆਇਆ। ਜੈਦੇਵ ਭਗਤ ਜੀ ਨੂੰ ਬਾਣੀ ਉਚਾਰਨ ਦੀ ਕਲਾ ਕ੍ਰਿਸ਼ਮ ਬਖ਼ਸ਼ ਕੇ ਉਸ ਦੇ ਮੁਖੋਂ ਉਚਾਰਨ ਕਰਾਉਂਦੇ ਹਨ ਗੁਰੂ ਸਾਹਿਬ, ਕਿ ਜੋਤਿ ਜੋਅੰਤੀ ਪ੍ਰਕਾਸ਼ ਰੂਪ ਪ੍ਰਮਾਤਮਾ ਨੂੰ ਜਿਸ ਨੇ ਰਾਵਿਆ ਹੈ, ਤਿਸ ਨੇ ਹੀ ਬ੍ਰਹਮ ਨਿਰਬਾਣ-ਲਿਵਲੀਣ ਪਦ ਪਾਇਆ ਹੈ। ਯਥਾ ਗੁਰਵਾਕ—

ਚੰਦਸਤ ਭੇਦਿਆ ਨਾਦਸਤ ਪੂਰਿਆ ਸੂਰਸਤ ਖੋੜਸਾਦਤੁ ਕੀਆ ॥
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ
ਅਘੜੁ ਘੜਿਆ ਤਹਾ ਅਪਿਉ ਪੀਆ ॥੧॥
ਮਨ ਆਦਿ ਗੁਣ ਆਦਿ ਵਖਾਣਿਆ ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ ਰਹਾਉ ॥
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ
ਸਲਲ ਕਉ ਸਲਲਿ ਸੰਮਾਨਿ ਆਇਆ ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ
ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥੧॥

[ਮਾਰੂ ਬਾਣੀ ਜੈਦੇਵ ਜੀਉ ਕੀ, ਪੰਨਾ ੧੧੦੬

ਨਾਮ ਰਸਾਉਣ ਖੁਮਾਰੀ ਦੁਆਰਾ ਦਸਮ ਦੁਆਰ ਦੀ ਪ੍ਰਾਪਤੀ ਕਰਿ ਅਨਹਦ ਸ਼ਬਦ ਦਾ ਸਹਿਜ ਪਦ ਅਤਿਅੰਤ ਹੀ ਸੁਗਮ ਪ੍ਰਾਪਤ ਹੁੰਦਾ ਹੈ ਤਾਂ ਕੇਵਲ ਗੁਰਮਤਿ ਨਾਮ ਅਭਿਆਸ ਦੀ ਅਤੁਟ ਕਮਾਈ ਕੀਤਿਆਂ ਹੀ ਹੁੰਦਾ ਹੈ। ਜਿਨ੍ਹਾਂ ਨੂੰ ਨਾਮ ਜਪਣ ਦਾ ਹੀ ਇਕ ਸੁਆਉ ਹੈ, ਉਹ ਨਾਮ ਜਪਣ ਲਗਿਆਂ ਸਿਆਣਪਾਂ ਸਭ ਦੂਰ ਕਾਫ਼ੂਰ ਕਰ ਦਿੰਦੇ ਹਨ। ਉਹ ਜ਼ੋਰੋ ਜ਼ੋਰ ਹਲੇ ਕਰਿ ਕਰਿ ਨਾਮ ਜਪਦੇ ਹਨ ਤੇ ਜਪ ਜਪ ਕੇ ਮਸਤ ਅਲਮਸਤ ਮਤਵਾਰੇ ਹੋ ਹੋ ਜਾਂਦੇ ਹਨ। ਸੋ ਇਹ ਖੇਡ ਅਗਲੇਰੇ ਗੁਰਵਾਕ ਵਿਚ ਖ਼ੂਬ ਦਰਸਾਈ ਹੈ। ਯਥਾ ਗੁਰਵਾਕ—

ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥੧॥

ਬੋਲਹੁ ਭਈਆ ਰਾਮ ਕੀ ਦੁਹਾਈ ॥
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥
ਭੈ ਬਿਚਿ ਭਾਉ ਭਾਇ ਕੋਊ ਬੂਝੈ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪਿਆਈ ॥੨॥
ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ ॥੩॥
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥
ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥

[ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ, ਪੰਨਾ ੧੧੨੩-੨੪

ਵਿਆਖਿਆ—ਬੁਧੀ ਪ੍ਰਥਾਇ ਉਪਦੇਸ਼ ਦੇ ਕੇ ਹੀ ਉਪਰਲੇ ਗੁਰਵਾਕ ਦਾ ਭਾਵ ਸਭ ਪ੍ਰਮਾਰਥ-ਪਾਂਧੀ ਸੱਚੜੇ ਜਗਿਆਸੂਆਂ ਦੇ ਅਮਲ ਵਿਚ ਲਿਆਣ ਦੇ ਜੋਗ ਹੈ। ਝੂਠੇ ਮਦ (ਨਸ਼ੇ) ਵਾਲੀ ਸ਼ਰਾਬ ਨੂੰ ਛਡਕੇ ਸੱਚੇ ਅਮਲ ਵਾਲੀ ਸ਼ਰਾਬ ਕਢਣ ਦੀ ਜੁਗਤੀ ਹਾਸਲ ਕਰ ਕੇ ਮੂੜ੍ਹ ਤੋਂ ਮੂੜ੍ਹ ਮਤਿ ਵਾਲੀ ਬੁਧੀ ਭੀ ਸੱਚੀ ਗੁਰ-ਦੀਖਿਆ ਲੈ ਕੇ ਤੇ ਗੁਰਮੰਤ੍ਰ ਦੀ ਕਮਾਈ ਇਸ ਬਿਧ ਕਰ ਸਕਦੀ ਹੈ ਅਤੇ ਸੱਚੀ ਸ਼ਰਾਬ ਆਪੇ ਹੀ ਕਢਣ ਤੇ ਕਢ ਕੇ ਪੀਣ ਵਾਲੀ ਕਲਾਲਣ (ਕਲਵਾਰ) ਬਣ ਸਕਦੀ ਹੈ। ਪਹਿਲਾਂ ਤਾਂ ਰਸਨ ਰਸਨਾਟੀ ਨਾਮ-ਜਾਪ ਦੀ ਐਸੀ ਕਮਾਈ ਕਰੇ ਕਿ ਰਾਤ ਦਿਨ ਇਕ ਹੋ ਜਾਵੇ। ਇਕਾਂਤ ਵਿਚ ਉੱਚੀ ਉੱਚੀ ਉਚਾਰ ਕੇ ਤੇ ਹੱਲੇ ਕਰਿ ਕਰਿ ਜ਼ੋਰੋ ਜ਼ੋਰ ਨਾਮ ਦੇ ਰਟਨ ਵਿਚ ਜੁਟ ਪਵੇ। ਇਸ ਤਰ੍ਹਾਂ ਨਾਮ ਦਾ ਜਪਣਾ ਹੀ ਰਾਮ ਦੁਹਾਈ ਹੈ। ਕੁਛ ਕਾਲ ਨਾਮ ਦਾ ਰਟਨ (ਜਾਪ) ਕਰਦਿਆਂ ਨਾਮ ਦੀ ਐਸੀ ਪਾਰਸ ਰਸਾਇਣੀ ਕਲਾ ਵਰਤ ਜਾਂਦੀ ਹੈ ਕਿ ਨਾਮ ਦਾ ਰਸ ਆਉਣ ਲਗ ਪੈਂਦਾ ਹੈ। ਜਦ ਨਾਮ ਦਾ ਰਸ ਆਉਣਾ ਅਰੰਭ ਹੋ ਜਾਏ, ਫੇਰ ਅਭਿਆਸੀ ਜਨ ਨੂੰ ਇਸ ਰਸ ਪ੍ਰਾਇਣ ਹੋ ਕੇ ਇਹ ਸੁਤੇ ਸਫੁਰਨਤਾ ਹੋਇ ਆਉਂਦੀ ਹੈ ਕਿ ਸ਼ਬਦ ਗੁੰਜਾਟੀ ਪਵਨ ਨੂੰ ਸੁਆਸ ਸੱਨਾਟੀ ਅਭਿਆਸ ਦੁਆਰਾ ਨਾਭੀ ਵਿਚ ਅਟਕਾ ਕੇ ਤੇ ਪੂਰੀ ਪਵਨ ਰਸ ਪਿਚਕਾਰੀ ਸ਼ਬਦ ਅਮੀ-ਰਸ-ਬੀਧੇ ਪ੍ਰਾਣਾਂ ਨੂੰ ਉਲਟਾਇ ਕੇ ਦਸਮ ਦੁਆਰ ਵਲ ਚੜ੍ਹਾਵੇ, ਦਸਮ ਦੁਆਰੜੀ ਘਾਟੀ ਅਮਿਉ ਸਰੋਵਰੀ ਸੁਮੇਰ ਭਠੀ ਬਣ ਜਾਂਦੀ ਹੈ, ਜਿਥੇ ਅੰਮ੍ਰਿਤ ਰਸ ਦੀ ਅਤਿ ਅਚਰਜ ਸੁਆਦ ਅਹਿਲਾਦ ਵਾਲੀ ਧਾਰਾ ਚੋਣ ਲਗ ਪੈਂਦੀ ਹੈ, ਜਿਸ ਨੂੰ ਦਮ ਬਦਮ ਪੀ ਪੀ ਕੇ ਮਨ ਮਤਵਾਰਾ ਬਣਿਆ ਰਹਿੰਦਾ ਹੈ। ਦਿਨ ਰਾਤ ਨਾਮ ਖੁਮਾਰੀ ਚੜ੍ਹੀ ਰਖਣ ਵਾਲਾ ਅਮਿਉ ਮਦ ਦੁਰਲਭ ਮਤਿ ਸੁਮਤਿ ਬੁਧ ਸੁਬੁਧੀ ਵਾਲੇ ਗੁਰੂ ਘਰ ਦੇ ਸੰਤ ਭਗਤ ਵਿਰਲੇ ਗੁਰਮੁਖ ਪਿਆਰੇ ਹੀ ਪੀਂਦੇ ਹਨ। ਜਿਨ੍ਹਾਂ ਨੇ ਪੀਤਾ ਹੈ, ਤਿਨ੍ਹਾਂ ਦੀ ਹੋਛੇ ਮਦ ਦੇ ਪੀਣ ਵਾਲੀ ਪਿਆਸ ਖੁਧਿਤਾਸ ਸਾਰੀ ਬੁਝ ਜਾਂਦੀ ਹੈ, ਬੁਝਾਈ ਹੀ ਬੁਝਦੀ ਹੈ।

ਐਸਾ ਉੱਤਮ ਅੰਮ੍ਰਿਤ ਮਦ ਸਭ ਜੀਵ ਨਹੀਂ ਪਾ ਸਕਦੇ। ਕੋਈ ਵਿਰਲਾ ਵਡਭਾਗਾ ਗੁਰਮੁਖ ਗੁਰੂ ਵਰੋਸਾਇਆ ਜਨ ਹੀ ਸਤਿਗੁਰੂ ਦੀ ਭੈ-ਭਾਵਨੀ ਭਗਤਿ-ਭਾਇ ਕਰਿ ਭਾਣੇ ਵਿਚਕਾਰ ਕਮਾਉਂਦਾ ਹੋਇਆ ਹੀ ਇਸ ਅਬੁਝ ਭੇਦ ਨੂੰ ਬੁਝਦਾ ਲਖਦਾ ਹੈ। ਜਿਸ ਦੇ ਮਸਤਕ ਇਹ ਭੈ- ਭਾਵਨੀ ਭਗਤਿ ਵਾਲਾ ਅੰਕੂਰ ਜਾਗਦਾ ਹੈ, ਸੋਈ ਇਸ ਅੰਮ੍ਰਿਤ-ਰਸ ਰਸਾਇਣ ਬ੍ਰਹਮਾਨੰਦ ਨੂੰ ਪ੍ਰਾਪਤ ਕਰ ਸਕਦਾ ਹੈ। ਇਹ ਅੰਮ੍ਰਿਤ ਰਸ ਤਾਂ ਸਾਰੇ ਘਟਾਂ ਅੰਦਰ ਮਉਜੂਦ ਹੈ, ਪ੍ਰੰਤੂ ਬੁਝਾਉਂਦਾ, ਪਿਆਉਂਦਾ, ਲਖਾਉਂਦਾ ਗੁਰ ਕਰਤਾਰ ਉਸੇ ਲਧੋਵਾਰੇ ਗੁਰਮੁਖ ਪਿਆਰੇ ਨੂੰ ਹੈ, ਜੋ ਪਿਆਰਾ ਪਿਆਰੇ ਪ੍ਰੀਤਮ ਦਾ ਮਨਜ਼ੂਰੇ ਨਜ਼ਰ (ਮਿਹਰ ਦਾ ਪਾਤਰ) ਹੋ ਜਾਵੇ। ਜਿਨ੍ਹਾਂ ਨੂੰ ਇਹ ਅੰਮ੍ਰਿਤ ਰਸ ਪਿਆਉਣ ਦੀ ਵਾਹਿਗੁਰੂ ਵਲੋਂ ਕਿਰਪਾ ਹੁੰਦੀ ਹੈ ਤਿਸੇ ਨੂੰ ਗੁਰਮਤਿ ਨਾਮ ਅਭਿਆਸ ਕਮਾਈ ਦੀ ਬਖ਼ਸ਼ਸ਼ ਗੁਰ ਪ੍ਰਸਾਦ ਕਰਿ ਹੋ ਜਾਂਦੀ ਹੈ। ਜਿਸ ਦੇ ਪ੍ਰਭਾਵਸ਼ਾਲੀ ਪ੍ਰਤਾਪ ਕਰਿ ਤਿਸ ਗੁਰਮੁਖ ਜਨ ਦੀ ਸਰੀਰ ਰੂਪੀ ਨਗਰੀ ਦੇ ਜੋ ਨੌਂ ਦੁਆਰੇ ਹਨ, ਜਿਨ੍ਹਾਂ ਦੁਆਰਾ ਇਹ ਮਨ ਵਿਸ਼ੇ ਵਾਸ਼ਨਾ ਹੇਤ ਦਹਿਦਿਸ ਧਾਵੰਦਾ ਫਿਰਦਾ ਰਹਿੰਦਾ ਹੈ, ਇਹ ਮਨ ਵਿਸ਼ੇ ਵਾਸ਼ਨਾ ਵਲ ਧਾਵਨੋਂ ਜਾਵਨੋਂ ਰੁਕ ਜਾਂਦਾ ਹੈ। ਸ਼ਬਦ ਰਸ ਆਧਾਰ ਕਰਿ ਦਸਮ ਦੁਆਰ ਸੁਆਸ (ਪ੍ਰਾਣ) ਅਤੇ ਸੁਰਤਾ ਮਨੂਆ ਜੁੜਿਆ ਰਹਿਣ ਕਰਕੇ ਤ੍ਰਿਕੁਟੀ ਛੁਟ ਜਾਂਦੀ ਹੈ। ਇੜਾ, ਪਿੰਗਲਾ, ਸੁਖਮਨਾ ਵਿਚ ਮਨ ਪ੍ਰਾਣ ਦੋਹਾਂ ਦਾ ਬਿਚਰਨਾ ਹਟ ਜਾਂਦਾ ਹੈ ਤੇ ਉਹਨਾਂ ਤੋਂ ਹਟ ਮਨ ਪ੍ਰਾਣਾਂ (ਸੁਆਸਾਂ) ਦੇ ਬਿਚਰਨ ਲਈ ਦਸਵਾਂ ਦੁਆਰ ਖੁਲ੍ਹ ਜਾਂਦਾ ਹੈ। ਜਿਸਦੇ ਖੁਲ੍ਹੇ ਤੋਂ ਅਭਿਆਸੀ ਜਨ ਓਥੇ ਖੁਲ੍ਹੀ ਮਉਜ ਮਾਣਦਾ ਤੇ ਬ੍ਰਹਮਾਨੰਦ-ਮਗਨੀ-ਅਨੰਦ ਲੁਟਦਾ ਤੇ ਭਰ ਭਰ ਕੇ ਅਮਿਉ ਰਸਾਇਣੀ ਪਿਆਲੜੇ ਰਜ ਰਜ ਪੀਂਦਾ ਹੈ ਤੇ ਪੀ ਪੀ ਕੇ ਖੀਵਾ (ਮਸਤੁਲ ਮਸਤ) ਥੀਂਦਾ ਹੈ। ਜੋ ਇਸ ਅਭੈ ਪਦ ਨੂੰ ਪ੍ਰਾਪਤ ਕਰ ਕੇ ਪੂਰੇ ਉਤਰੇ ਹਨ, ਉਨ੍ਹਾਂ ਦੇ ਆਧੀ, ਬਿਆਧੀ, ਉਪਾਧੀ ਵਾਲੇ ਤਿੰਨੇ ਤਾਪ (ਸਭ ਦੁਖ) ਉਤਰ ਗਏ ਹਨ। ਇਹ ਗੱਲ ਸਤਿ ਕਰਕੇ ਮੰਨਣ ਯੋਗ ਹੈ, ਕਿਉਂਕਿ ਗੁਰਮੁਖ ਜਾਗਦੇ ਜੋਗੀ ਜਨਾਂ ਨੇ ਇਹ ਗੱਲ ਪੂਰੀ ਤਰ੍ਹਾਂ ਹਾੜ ਤੋਲ ਕੇ ਹੀ ਕਹੀ ਹੈ। ਇਹ ਮਦ ਪੀ ਕੇ ਉਹ ਐਸੇ ਮਸਤ ਹੋ ਕੇ ਦਸਮ ਦੁਆਰ ਵਿਚ ਬਿਚਰਦੇ ਹਨ ਕਿ ਉਨ੍ਹਾਂ ਮਤਵਾਲਿਆਂ ਦਾ ਧਰਤੀ ਅਸਮਾਨ ਵਿਚ ਪਬ ਹੀ ਨਹੀਂ ਲਗਦਾ। ਉਹ ਜਾਮੇ ਵਿਚ ਨਹੀਂ ਮਿਉਂਦੇ ਸਮਾਉਂਦੇ। ਐਸੀ ਅਮਿਉ ਪਿਆਲੇ ਦੀ ਖੋਂਦ ਖੁਮਾਰੀ ਹੈ।

# ੧੯

# ਹਠ ਜੋਗ ਤੇ ਗੁਰਮਤਿ ਸਹਜ ਜੋਗ ਦਾ ਫ਼ਰਕ

ਗੁਰਮਤਿ ਸਹਜ ਜੋਗ ਤੇ ਆਨਮਤ ਹਠ ਜੋਗ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਹਠ ਜੋਗ ਦੁਆਰਾ ਤਾਂ ਨਾੜੀਆਂ ਦੇ ਨਿਉਲੀ ਕਰਮ, ਨੇਤੀ, ਧੋਤੀ ਆਦਿ ਦੇ ਤੰਦਣ ਤਾਣੇ ਵਿਚ ਹੀ ਉਲਝਿਆ ਰਹਿਣਾ ਪੈਂਦਾ ਹੈ। ਫੇਰ ਭੀ ਤੱਤ ਵਸਤੂ ਹਾਸਲ ਨਹੀਂ ਹੁੰਦੀ। ਫੋਕੀ ਪਉਣ ਦਾ ਕਿਸੇ ਥਾਉਂ ਰੁਕਿਆ ਰਹਿਣਾ ਕੋਈ ਕਲਿਆਨਕਾਰੀ ਨਹੀਂ। ਕੋਈ ਜੋਗੀ ਕੁੰਡਲਨੀ ਦਾ ਉਲਝਿਆ ਤਾਣਾ ਬਾਣਾ ਬੜੀਆਂ ਮੁਸ਼ਕਲਾਂ ਨਾਲ ਸੁਲਝਾ ਕੇ ਦਸਮ ਦੁਆਰੇ ਅਪੜਿਆ ਅਨੁਮਾਨ ਕਰਦੇ ਹਨ, ਕੋਈ ਦੰਡ ਮੇਰ ਕਮਰੋੜ (ਰੀੜ) ਦੀ ਹੱਡੀ ਥਾਣੀ ਦਸਮ ਦੁਆਰ ਪੁਜਿਆ ਪ੍ਰਮਾਣਦੇ ਹਨ। ਦੰਡ ਮੇਰ ਥਾਣੀਂ ਪੁਜਿਆਂ ਪ੍ਰਾਣਾਂ ਦਾ ਅਟਕਾਉ ਉਨ੍ਹਾਂ ਦੇ ਮਨ-ਮੰਨੇ ਦਸਮ ਦੁਆਰ ਵਿਚ ਜ਼ਰਾ ਬਹੁਤਾ ਚਿਰ ਅਟਕਿਆ ਬਣਿਆ ਰਹਿੰਦਾ ਹੈ। ਤੇ ਕੁੰਡਲਨੀ ਦੇ ਰਾਹ ਚੜ੍ਹਿਆ ਸਾਹ ਥੋੜਾ ਚਿਰ ਹੀ ਅਟਕਾਉ ਵਿਚ ਰਹਿੰਦਾ ਹੈ। ਏਨ੍ਹਾਂ ਦੋਹਾਂ ਰਾਹਾਂ ਨੂੰ ਖੋਲ੍ਹਣ ਲਈ ਹਠਜੋਗੀਆਂ ਨੂੰ ਬੜੇ ਔਖੇ ਸਾਧਨ ਕਰਨੇ ਪੈਂਦੇ ਹਨ। ਕੁੰਡਲਨੀ ਦੇ ਰਾਹੀਂ ਖਟ ਚਕਰਾਂ ਦੇ ਖਟ ਰਾਗ ਵਿਚ ਪੈਣਾ ਪੈਂਦਾ ਹੈ। ਕੁੰਡਲਨੀ ਨਾੜੀ ਸੱਪ ਵਰਗੇ ਵਿੰਗਾਂ, ਕੁੰਡਲਾਂ ਵਾਲੇ ਖਟ ਚੱਕਰਾਂ ਵਿਚ ਦੀ ਹੋ ਕੇ ਉਪਰ ਨੂੰ ਜਾਂਦੀ ਹੈ। ਕਈ ਤਾਂ ਇਸ ਰਸਤੇ ਪਉਣ ਨੂੰ ਚੜ੍ਹਾਉਂਦੇ ਹਨ। ਮੇਰ ਦੰਡੀ ਹਠ ਯੋਗ ਵਾਲੇ ਗੁਦਾ ਤੋਂ ਕਪਾਲ ਤਾਈਂ ਲਗੀ ਹੋਈ ਪਿੱਠ ਦੀ ਬੜੀ ਹੱਡੀ (ਕਮਰੋੜ ਵਾਲੀ ਹੱਡੀ) ਥਾਣੀਂ ਪਉਣ ਚੜ੍ਹਾਉਂਦੇ ਹਨ ਤੇ ਉਹ ਇਸ ਖ਼ਿਆਲ ਨਾਲ ਕਿ ਗੁਦਾ ਦੇ ਰਸਤੇ ਪਉਣ ਬਾਹਰ ਨਾ ਨਿਕਲ ਜਾਏ, ਗੁਦਾ ਦੇ ਛਿਦ੍ਰ ਉਦਰ ਅਗੇ ਪੈਰ ਦੀ ਅੱਡੀ ਦੇ ਲੈਂਦੇ ਹਨ। ਫੇਰ ਪ੍ਰਾਣ ਵਾਯੂ ਤੇ ਅਪਾਨ ਵਾਯੂ ਦੋਹਾਂ ਨੂੰ ਮਿਲਾ ਕੇ ਉਪਰ ਨੂੰ ਚੜ੍ਹਾਉਂਦੇ ਹਨ। ਸਰੀਰ ਦੀਆਂ ਸਾਰੀਆਂ ਹੱਡੀਆਂ ਵਿਚ ਮਿਝ ਹੁੰਦੀ ਹੈ। ਮੇਰ ਦੰਡ (ਰੀੜ ਦੀ ਹੱਡੀ) ਭੀ ਅੰਦਰੋਂ ਇਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤਾਈਂ ਮਿਝ ਧਾਤ ਦੀ ਭੂਰੀ ਹੋਈ ਹੁੰਦੀ ਹੈ। ਇਹ ਮਿਝ ਪਉਣ ਨੂੰ ਉਪਰ ਨਹੀਂ ਚਲਣ ਦਿੰਦੀ। ਸੋ ਇਸੇ ਰਸਤੇ ਪ੍ਰਾਣ ਚੜ੍ਹਾਉਣ ਲਈ ਪਹਿਲਾਂ ਸੂਰਜ ਦੇ ਸੁਰ (ਸੱਜੀ ਸੁਰ) ਨਾਲ ਪਉਣ ਚੜ੍ਹਾਉਂਦੇ ਹਨ। ਹਠ-ਜੋਗੀਆਂ ਦੇ ਕਥਨ ਅਨੁਸਾਰ ਸੂਰਜ ਸੁਰ ਚਲਾਉਣ

ਸਮੇਂ ਜੋ ਗਰਮੀ (ਤਪਸ਼) ਪੈਦਾ ਹੁੰਦੀ ਹੈ, ਏਸ ਗਰਮੀ (ਤਪਸ਼) ਨਾਲ ਮਿਝ ਪਿਘਲ ਕੇ ਤੇ ਢਲ ਕੇ ਹੇਠਾਂ ਨਿਕਲ ਜਾਂਦੀ ਹੈ ਜਾਂ ਲਾਂਭੇ ਚਾਂਭੇ ਹੋ ਜਾਂਦੀ ਹੈ, ਕਿਸੇ ਆਸੇ ਪਾਸੇ ਲਗ ਜਾਂਦੀ ਹੈ। ਇਸ ਤਰ੍ਹਾਂ ਕੁਝ ਖ਼ਾਲੀ ਹੋਏ ਮੇਰਦੰਡ ਦੇ ਪੁਲਾੜ ਵਿਚਦੀ ਪ੍ਰਾਣ ਪਵਨ ਉਪਰ ਚੜ੍ਹ ਜਾਂਦੇ ਹਨ। ਪ੍ਰੰਤੂ ਸੂਰਜ ਦਾ ਸੁਰ ਚਲਾਉਣ ਨਾਲ, ਉਹ ਕਹਿੰਦੇ ਹਨ ਕਿ ਸਰੀਰ ਵਿਚ ਗਰਮੀ ਬਹੁਤ ਵਧ ਜਾਂਦੀ ਹੈ, ਇਸ ਕਰਕੇ ਜੋਗੀ ਜਨ ਇਸ ਗਰਮੀ ਨੂੰ ਹਟਾਉਣ ਲਈ ਪਿਛੋਂ ਚੰਦ ਦੀ ਸੁਰ (ਖਬੀ ਸੁਰ) ਚਲਾਉਂਦੇ ਹਨ ਤਾਂ ਗਰਮੀ ਸ਼ਾਂਤ ਹੁੰਦੀ ਹੈ। ਸਰਦੀ ਨਾਲ ਮਿਝ ਫੇਰ ਜੰਮ ਜਾਂਦੀ ਹੈ। ਅਤੇ ਮਿੱਝ ਦੇ ਜੰਮ ਜਾਣ ਕਰਕੇ ਪ੍ਰਾਣ ਫੇਰ ਉਪਰ ਨੂੰ ਜਾਣੋਂ ਰੁਕ ਜਾਂਦੇ ਹਨ। ਪ੍ਰਾਣਾਂ ਨੂੰ ਫੇਰ ਉਪਰ ਨੂੰ ਚਲਾਉਣ ਲਈ ਪਛਮ ਦੁਆਰੇ ਮੇਰ-ਦੰਡ ਵਿਖੇ ਸੂਰਜ ਸੁਰ ਨੂੰ ਚਲਾ ਕੇ ਤਪਾਉਂਦੇ ਹਨ ਤਾਂ ਫੇਰ ਏਸ ਯਤਨ ਨਾਲ ਮਿਝ ਢਲ ਕੇ ਪ੍ਰਾਣ ਉਪਰ ਨੂੰ ਚਲ ਪੈਂਦੇ ਹਨ ਅਤੇ ਚਲ ਕੇ ਮੇਰਦੰਡ ਦੇ ਸਿਰੇ ਜਾ ਕੇ (ਜੋ ਸਿਰਾ ਗਿੱਚੀ ਵਾਲੇ ਥਾਉਂ ਕਪਾਲ ਨਾਲ ਲਗਾ ਹੋਇਆ ਹੈ) ਠਹਿਰ ਜਾਂਦੇ ਹਨ। ਕਿਉਂਕਿ ਮੇਰਦੰਡ ਦੇ ਸਿਰੇ ਤੋਂ ਅਗੇ ਪ੍ਰਾਣ ਚੜ੍ਹਨ ਵਾਲੇ ਰਸਤੇ ਮੂਹਰੇ ਪਛਮ ਵਲ ਨੂੰ ਮਾਸ ਦੀ ਪਤਲੀ ਜਿਹੀ ਇਕ ਕਤਲੀ ਹੈ, ਜਿਸ ਨੂੰ ਜੋਗੀ ਲੋਕ ਸਿਲ ਆਖਦੇ ਹਨ, ਉਹ ਪ੍ਰਾਣਾਂ ਦੇ ਚੜ੍ਹਾਉ ਅਗੇ ਰੋਕ ਹੈ। ਉਪਰ ਚੁਲਣ ਵਾਲੀ ਪਉਣ ਆਪਣੇ ਵੇਗ ਦੇ ਬਲ ਨਾਲ ਪਹਿਲਾਂ ਉਸ ਸਿਲ ਨੂੰ ਲਾਮ੍ਹ ਚੁਕ ਦਿੰਦੀ ਹੈ। ਫੇਰ ਉਸ ਸਿਲ ਦੇ ਲਾਗ ਹੀ ਉਪਰਲੇ ਪਾਸੇ ਨੂੰ ਪਉਣ ਨੂੰ ਰੋਕਣ ਵਾਲੀ ਮਾਸ ਦੀ ਇਕ ਹੋਰ ਪਤਲੀ ਕਤਲੀ ਹੁੰਦੀ ਹੈ, ਜਿਸ ਨੂੰ ਖਿੜਕੀ ਆਖਦੇ ਹਨ। ਉਪਰ ਚਲਣ ਵਾਲੀ ਪਉਣ ਆਪਣੇ ਜ਼ੋਰ ਨਾਲ ਏਸ ਕਤਲੀ (ਖਿੜਕੀ) ਨੂੰ ਭੀ ਚੁਕ ਦਿੰਦੀ ਹੈ। ਤਿਸ ਖਿੜਕੀ ਦੇ ਉਪਰਵਾਰ ਦਸਮਾ ਦੁਆਰ, ਉਹ ਜੋਗੀ ਜਨ ਆਖਦੇ ਹਨ, ਕਿ ਹੈ। ਪਰ ਜੋਗੀਆਂ ਦਾ ਇਹ ਦਸਮ ਦੁਆਰਾ ਕੇਵਲ ਪਉਣ ਪੁਹਾਰਾ ਹੀ ਹੈ। ਏਥੇ ਨ ਜੋਤਿ ਦਾ ਲਿਸ਼ਕਾਰਾ ਝਲਕਾਰਾ ਉਨ੍ਹਾਂ ਨੂੰ ਹੁੰਦਾ ਹੈ, ਨਾ ਰਸ-ਅੰਮ੍ਰਿਤ ਦਾ ਕੋਈ ਪੁਹਾਰਾ ਪੈਂਦਾ ਹੈ। ਨਾ ਹੀ ਏਥੇ ਪੁਜ ਕੇ ਉਨ੍ਹਾਂ ਦੀ ਲਿਵਤਾਰ ਜੋਤੀ ਸਰੂਪ ਕਰਤਾਰ ਨਿਰੰਕਾਰ ਨਾਲ ਲਗਦੀ ਹੈ। ਨਾ ਹੀ ਉਨ੍ਹਾਂ ਦੇ ਅੰਤਸ਼-ਕਰਣੀ ਸੰਸਕਾਰਾਂ ਦਾ ਅਭਾਵ ਹੁੰਦਾ ਹੈ।

ਗੁਰਮਤਿ ਸਹਜ ਜੋਗੀਆਂ ਦੇ ਗੁਰਮਤਿ ਨਾਮ ਅਭਿਆਸ ਕਮਾਈ ਦੇ ਪਰਤਾਪ ਨਾਲ ਸਹਿਜੇ ਹੀ ਇਹ ਮਰਹਲੇ ਤੈਅ ਹੋ ਜਾਂਦੇ ਹਨ। ਸਾਰ ਜਪ-

**ਗੁਰਮਤਿ ਸਹਜ ਜੋਗ**

ਮਾਲੀ ਦੀ ਗੁਰਮਤਿ ਨਾਮ ਅਭਿਆਸ ਕਮਾਈ ਰੂਪੀ ਸੁਕ੍ਰਿਤ ਕਰਨੀ ਕਰਨ ਵਾਲੇ ਸਰੇਸ਼ਟ ਬੁਧੀ ਵਾਲੇ ਜਾਗਦੇ ਜੋਗੀ ਗੁਰਮੁਖ ਜਨ ਕਲਿਆਣ ਰੂਪ ਪ੍ਰਮੇਸ਼ਰ ਪ੍ਰਮਾਤਮਾ ਦੇ ਨਗਰ ਦਸਮ ਦੁਆਰ (ਸ਼ਿਵਪੁਰੀ) ਵਿਚ ਸਾਕਸ਼ਾਤ ਦੀਦਾਰ ਹੇਤ

ਨਿਵਾਸ ਕਰਦੇ ਹਨ । ਹੋਰ ਕੋਈ ਪ੍ਰਯੋਜਨ ਨਹੀਂ ਤਿਨ੍ਹਾਂ ਦੇ ਦਸਮ ਦੁਆਰ ਨਿਵਾਸ ਕਰਨ ਦਾ । ਦਸਮ ਦੁਆਰ ਪੁੱਗਿਆਂ ਤਿਨ੍ਹਾਂ ਨੂੰ ਜੋਤੀ ਸਰੂਪ ਵਾਹਿਗੁਰੂ ਦਾ ਸਾਕਸ਼ਾਤ ਦਿਦਾਰਾ ਹੁੰਦਾ ਹੈ, ਜਿਸ ਕਿਸੇ ਜਗਿਆਸੂ ਜਨ ਨੂੰ ਏਸ ਸਾਕਸ਼ਾਤ ਦਿਦਾਰੇ ਦੀ ਲੋੜ ਇੱਛਾ ਹੋਵੇ ਉਹ ਪੁਗ ਖਲੋਤੇ ਗੁਰਮੁਖ ਜਨਾਂ ਨਾਲ ਮਿਲ ਕੇ, ਤਿਨ੍ਹਾਂ ਦੀ ਸੰਗਤ ਨਾਲ ਉਨ੍ਹਾਂ ਦੀ ਕਰਨੀ ਕਮਲ ਜਮਾਲ ਦੇ ਨਾਲ ਇਕ-ਮਿਕਾਰ ਹੋ ਕੇ, ਤਿਸੇ ਪ੍ਰਕਾਰ ਦਸਮ ਦੁਆਰ ਪਹੁੰਚਣ ਦਾ ਬਿਬੇਕ ਬਿਚਾਰ ਅਮਲ ਵਿਚ ਲਿਆਵੇ । ਕੇਵਲ ਇਸ ਬਿਧ ਇਸ ਪਦ ਪੁਜਿਆਂ ਹੀ ਈਤ ਊਤ (ਲੋਕ ਪ੍ਰਲੋਕ) ਦੀ ਸੋਝੀ ਪੈਂਦੀ ਹੈ । ਐਸੀ ਉਤਮ ਮਈ ਭਗਤੀ ਸੱਚੀ ਰਾਜ ਜੋਗ ਸੁਕ੍ਰਿਤ ਕਰਨੀ ਨੂੰ ਛਡ ਕੇ ਕਿਹੜਾ ਏਨ੍ਹਾਂ ਮਹਾਂ ਕਸ਼ਟਾਂ ਵਾਲੀ ਹਠ ਜੋਗ ਕਰਨੀ ਨੂੰ ਕਲਦਾ ਫਿਰੇ, ਤੇ ਕਰਿ ਕਰਿ ਮੈਂ-ਮੇਰੀ ਵਿਚ ਮਰਦਾ ਫਿਰੇ ।

ਗੁਰਮੁਖ ਜਾਗਦੇ ਜੋਗੀ ਜਨਾਂ ਦਾ ਨਿਜ ਆਦਰਸ਼ੀ ਉਚ ਮੇਅਰਾਜੀ ਸਹਜ ਪਦ ਉਪਰ ਹੀ ਧਿਆਨ ਲਗ ਰਿਹਾ ਹੈ । ਪ੍ਰਕਾਸ਼ ਰੂਪ ਰਮਤ ਰਾਮ ਦਾ ਜੋਤਿ ਪ੍ਰਕਾਸ਼ਕ ਜੋਤਿ-ਮਣੀਆ ਨਾਮ ਹੀ ਤਿਨ੍ਹਾਂ ਦਾ ਤੱਤ ਬ੍ਰਹਮ ਗਿਆਨ ਹੈ । ਗੁਰਮਤਿ ਭਗਤਿ-ਜੋਗ ਉਨ੍ਹਾਂ ਦਾ, ਹਠ ਜੋਗ ਤੋਂ ਵਖਰਾ ਤੇ ਵਿਲੱਖਣ ਇਸ ਨਿਮਨ ਲਿਖਤ ਪ੍ਰਕਾਰ ਦਾ ਅਪ੍ਰੋਕਸ਼ ਗਿਆਨ ਅੰਸਾ ਜੋਗ ਹੈ ।

ਨਾਮ ਅਭਿਆਸ ਕਮਾਈ ਦੁਆਰਾ ਜਦੋਂ ਉਰਧ (ਪੁੱਠਾ) ਕਮਲ ਰਸ ਜੋਤਿ ਪ੍ਰਕਾਸ਼ਕ ਪਾਰਸ ਕਲਾ ਦੁਆਰਾ ਖਿੜ ਕੇ ਸਿਧਾ ਹੋ ਗਿਆ ਤਾਂ ਇਹ ਮੂਲ ਦੁਆਰੇ ਅਰਥਾਤ ਦਸਮ ਦੁਆਰੇ ਪੁਜਣ ਦਾ ਪੁਲ ਬਝ ਗਿਆ । ਰਸ ਜੋਤਿ ਅਨੰਦੀ ਨਾਭ ਕੰਵਲ ਵਿਚ ਆਤਮਾ ਨੂੰ ਅਸਥਿਰ ਕਰ ਜਦੋਂ ਪ੍ਰਾਣਾਜਾਪ ਦਾ ਰਸ-ਜੋਤਿ-ਝਲਕਾਰਨੀ ਬਿਲੋਵਨਾ ਬਿਲੋਇਆ ਤਾਂ "ਰਵਤੇਜ" (ਸੂਰਜ ਦੇ ਤੇਜ ਸਾਰਖਾ ਚਾਨਣਾ) ਉਦੇ ਹੋ ਗਿਆ । ਏਸ ਚਾਨਣੇ ਅੰਦਰ ਤਪਸ਼ ਉੱਕੀ ਹੀ ਨਹੀਂ । ਤੇਜ ਤਾਂ ਉਸ ਦਾ ਸੂਰਜ ਸਾਰਖਾ ਦਗਦਾ ਹੈ, ਪਰ ਉਸ ਚਾਨਣੇ ਦੀ ਸੀਤਲਤਾ ਚੰਦ੍ਰਮਾ ਸਾਰਖੀ ਸੀਤਲ ਹੈ । ਜੋਤਿ-ਤੇਜਸੀ-ਸੂਰਜ ਦੀ ਤੇਜ ਭਰੀ ਆਭਾ ਰਸ-ਸੀਤਲਤਾ ਭਰੇ ਚੰਦ੍ਰਮਾ ਦੀ ਸੀਤਲ ਰਸ ਭਰੀ ਚਾਨਣੀ ਦੇ ਤਲੇ ਅਮਿਉ ਠਰੂਰੀ ਹੋ ਜਾਂਦੀ ਹੈ । ਨਾਮ ਅਭਿਆਸੀ ਗੁਰਮੁਖ ਜੋਗੀ ਭਗਤਾਂ ਦੇ ਅੰਤਰ ਆਤਮੇ ਦਸਮ ਦੁਆਰ ਖੁਲ੍ਹਣ ਤੋਂ ਪਹਿਲਾਂ ਹੀ ਇਹ ਸੂਰਜ ਤੇ ਚੰਦ ਉਦੇ ਹੋ ਜਾਂਦੇ ਹਨ, ਪਰ ਰਸ-ਅਮੀ-ਜੋਤਿ ਵਾਲੇ ਚੰਦਰਮਾ ਦੀ ਆਭਾ ਰਵਿ-ਤੇਜ ਤੋਂ ਉਛਲਵੀਂ ਛਲਕਾਂ ਮਾਰਦੀ ਹੈ । ਇਸ ਕਰਕੇ ਗੁਰਮਤਿ ਭਗਤ ਜੋਗੀ ਜਨ ਬਿਸਮੇ ਹੋਇ ਹੋਇ ਇਉਂ ਉਚਾਰਦੇ ਹਨ—

ਰਵਿ ਊਪਰਿ ਗਹਿ ਰਖਿਆ ਚੰਦੁ ॥੨॥੩॥੨॥੧੦॥*

* ਭੈਰਉ ਬਾਣੀ ਕਬੀਰ ਜੀਉ ਕੀ, ਪੰਨਾ ੧੧੫੯

ਪ੍ਰਕਾਸ਼ਤ ਹੋਈ ਜੋਤਿ ਦਾ ਤੇਜ ਪਹਿਲਾਂ ਦਸਮ ਦੁਆਰ ਦੇ ਪੱਛਮ ਪਾਸੇ ਮਹਾਂ ਪ੍ਰਬਲ ਹੋ ਕੇ ਚਮਕਦਾ ਹੈ। ਅਤੇ ਇਕ-ਦਮ ਮੇਰਦੰਡ (ਰੀੜ੍ਹ ਦੀ ਹਡੀ) ਦੇ ਸਿਰੇ ਤੇ ਇਸ ਦਾ ਜ਼ਹੂਰ ਆ ਹੁੰਦਾ ਹੈ, ਬਿਜਲੀ ਦੀ ਬਿਜਲਤਾ ਵਾਂਗ ਜੋਤਿ-ਦਾਮਨ ਸਾਰੀ ਰੀੜ੍ਹ-ਨਾੜ [ ਡੰਡ ਮੇਰ—ਦਸਮ ਦੁਆਰ ਨੂੰ ਪਹੁੰਚਣ ਵਾਲੀ ਸੁਮੇਰ (ਪਗਡੰਡੀ) ਰੂਪੀ ਰੀੜ੍ਹ ਹੱਡੀ ] ਅੰਦਰ ਹੀ ਚਮਕਾਂ ਮਾਰਨ ਲਗ ਪੈਂਦੀ ਹੈ। ਪਰ ਇਸ ਦਾ ਸਮੁੱਚਾ ਗੋਲਾਕਾਰ ਬਿਜਲ ਬਲਬ ਚਾਨਣਾ ਉਪਰਲੇ ਸਿਰੇ ਤੇ ਹੀ ਤੇਜ-ਨੂਰੀ ਫ਼ਾਨੂਸ ਬਣਿਆ ਦਸਮ ਦੁਆਰ ਦਾ ਖੋਜ ਨੋਸਾਨ ਦਰਸਾਉਣ-ਹਾਰਾ ਮੁਨਾਰਾ ਦੀਪਤ ਹੋਇ ਰਹਿੰਦਾ ਹੈ। ਏਥੇ ਇਕ ਅਕਹਿ ਰਸ ਬਿਸਮਾਦ ਹੁੰਦਾ ਹੈ। ਰਵਿਚੰਦ ਮਿਸਰਤੀ (ਮਿਲਵਾਂ) ਰਸ-ਜੋਤਿ ਕੁੰਡਲ ਦਸਮ ਦੁਆਰੇ ਦੇ ਗਿਰਦਾ ਗਿਰਦ ਭੁਆਟਣੀਆਂ ਖਾ ਖਾ ਸਾਰੀ ਸੀਸ ਪੁਲਾੜੀ ਅੰਕਾਵਲੀ (ਸਿਰ ਦੇ ਸਾਰੇ ਪੁਲਾੜ ਵਾਲੇ ਅੰਗਾਂ) ਨੂੰ ਅੰਦਰੋਂ ਬਾਹਰੋਂ ਬਿਸਮ ਦਾਮਨੀ ਚਮਕਾਰ ਵਿਚ ਚਮਕਾਇ ਚਮਕਾਇ ਪੂਰਬ, ਪੱਛਮ, ਉੱਤਰ, ਦਖਣ ਸਾਰੀਆਂ ਕੂੰਟਾਂ (ਭਾਵ ਸਾਰਿਆਂ ਪਾਸਿਆਂ) ਨੂੰ ਉਜਲਾਇ ਰੁਸ਼ਨਾਇ ਕੇ ਓੜਕ ਪੱਛਮ ਪਾਸਿਓਂ ਝਰੋਖਾ ਖੋਲ੍ਹ ਕੇ ਦਸਮ ਦੁਆਰ ਵਿਚ ਜਾ ਪ੍ਰਵੇਸ਼ ਕਰਦਾ ਹੈ। ਮਾਨੋ ਦਸਮ ਦੁਆਰ ਦੀ ਖਿੜਕੀ ਖੁਲ੍ਹ ਜਾਂਦੀ ਹੈ। ਏਸ ਖਿੜਕੀ ਦੇ ਖੁਲ੍ਹਣ ਨੂੰ ਜਾਣਿਆ ਹੀ ਜਾ ਸਕਦਾ ਹੈ, ਪਰ ਇਸ ਦਾ ਬਿਆਨ ਨਹੀਂ ਹੋ ਸਕਦਾ। ਖਿੜਕੀ ਖੁਲ੍ਹਣ ਦੀ ਹੀ ਦੇਰ ਹੁੰਦੀ ਹੈ ਕਿ ਦਸਮ ਦੁਆਰ ਪ੍ਰਗਟ ਪਾਹਾਰੇ ਆ ਆਸ਼ਕਾਰ ਹੁੰਦਾ ਹੈ। ਭਾਵ ਇਹ ਕਿ ਦਸਮ ਦੁਆਰ ਖੁਲ੍ਹ ਜਾਂਦਾ ਹੈ। ਏਥੇ ਦੇ ਜੋਤਿ ਜਗਨੰਤ੍ਰੀ ਬਿਸਮ ਰਸ ਅੰਦਰ ਆਤਮਾ ਲੀਨ ਹੁੰਦਾ ਹੋਇਆ ਏਸ ਬਿਸਮ ਖੇਡ ਨੂੰ ਪੇਖਣਹਾਰਾ ਤੇ ਏਸ ਬਿਸਮ ਆਨੰਦ ਨੂੰ ਮਾਨਣ-ਹਾਰਾ ਅਭਿੰਨ ਹੁੰਦਾ ਹੋਇਆ ਭੀ ਭਿੰਨ ਰਹਿੰਦਾ ਹੈ। ਦਸਮ ਦੁਆਰ ਅੰਦਰ ਕੋਟਾਨ ਕੋਟ ਸੂਰਜਾਂ ਦਾ ਚਾਨਣਾ ਅਤੇ ਕੋਟਾਨ ਕੋਟ ਚੰਦ੍ਰਮਾਂਆਂ ਦਾ ਠਰ੍ਹੰਮਾ ਰਸ ਸੀਤ ਬੰਨ੍ਹਾ ਮਾਤ ਹੈ, ਜਿਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ ਤੇ ਨਾ ਇਸ ਦਾ ਅੰਤ ਆਉਂਦਾ ਹੈ, ਜੈਸਾ ਕਿ ਇਸ ਅਗਲੇਰੇ ਗੁਰਵਾਕ ਦਾ ਭਾਵ ਹੈ—

ਦਸਮ ਦੁਆਰ ਦਾ ਖੁਲ੍ਹਣਾ

ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ੍ ਮਿਲਿ ਕੈ ਕਰਹੁ ਬੀਚਾਰੁ ॥
ਈਤ ਊਤ ਕੀ ਸੋਝੀ ਪਰੈ ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥੧॥
ਨਿਜ ਪਦ ਊਪਰਿ ਲਾਗੋ ਧਿਆਨੁ ॥
ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ ॥
ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰਿ ਗਹਿ ਰਾਖਿਆ ਚੰਦੁ ॥
ਪਛਮ ਦੁਆਰੈ ਸੂਰਜੁ ਤਪੈ ॥ ਮੇਰ ਡੰਡ ਸਿਰ ਊਪਰਿ ਬਸੈ ॥੨॥

ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥
ਖਿੜਕੀ ਊਪਰਿ ਦਸਵਾ ਦੁਆਰੁ ॥
ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥੩॥੨॥੧੦॥
[ਭੈਰਉ ਬਾਣੀ ਕਬੀਰ ਜੀਉ ਕੀ, ਪੰਨਾ ੧੧੫੯

ਗੁਰਮਤਿ ਸਹਜ ਜੋਗ ਦੇ ਮਾਰਗ ਵਿਚ ਨਾ ਕੋਈ ਤਪਸ਼ ਹੈ, ਨਾ ਤਕਲੀਫ਼, ਨਾ ਕੋਈ ਵਿੰਗ ਹੈ, ਨਾ ਤੜਿੰਗ। ਨਾ ਕੋਈ ਅਟਕ ਨਾ ਅੜਿੰਗ। ਗੁਰਮਤਿ ਸਹਜ ਜੋਗ ਦਰਸਾਏ ਦਸਮ ਦੁਆਰ ਅੰਦਰ ਹੀ ਜੋਤਿ ਚਮਕਾਰ ਅਨਹਦ ਸ਼ਬਦ ਗੰਜਾਰੀ ਖੇਡ ਹੈ, ਹੋਰ ਕਿਤੇ ਨਹੀਂ। ਐਸੇ ਤ੍ਰਿਬੇਣੀ ਸੰਗਮੀ ਦਸਮ ਦੁਆਰ ਮਈ ਸਹਜ ਸੁੰਨ ਕੇ ਘਾਟ ਵਿਖੇ ਗੁਰਮਤਿ-ਸਹਜ-ਜੋਗੀਆਂ ਨੇ ਸਮਾਧ-ਸਥਿਤ ਹੋ ਕੇ ਨਿਵਾਸ ਮਈ ਮਟ ਬਣਾ ਛਡਿਆ ਹੈ, ਜਿਸ ਦੇ ਰਸਤੇ ਨੂੰ ਰਿਖੀ ਮੁਨੀ ਲੋਕ ਖੋਜਦੇ ਫਿਰਦੇ ਹਨ, ਜੈਸਾ ਕਿ ਕਬੀਰ ਜੀ ਦਾ ਵਾਕ ਹੈ—

ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨॥
[ਸਲੋਕ ਭਗਤ ਕਬੀਰ ਜੀਉ ਕੇ, ਪੰਨਾ ੧੩੭੨

ਅਨਮਤੀਆਂ ਦੇ ਦਸਮ ਦੁਆਰ ਦੀ ਖੇਡ ਬੜੀ ਪੇਚੀਦਾ ਹੈ ਤੇ ਉਨ੍ਹਾਂ ਦਾ ਦਸਮ ਦੁਆਰ ਕਠਨ ਹਠ-ਜੋਗ ਕੀਤਿਆਂ ਖੁਲ੍ਹਦਾ ਹੈ, ਪਰ ਪਉਣ ਪ੍ਰਾਣ ਅਟਕਾਰੀ ਸਿੱਧੀ ਹੀ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ। ਨਿਉਲੀ ਕਰਮ ਨਾਲ ਅੰਤੜੀਆਂ ਦੀ ਸਫ਼ਾਈ ਹੋ ਜਾਂਦੀ ਹੈ। ਪ੍ਰਾਣਾਯਾਮ ਨਾਲ ਸੁਆਸ ਰੁਕ ਜਾਂਦੇ ਹਨ, ਵਾਸ਼ਨਾ ਨਹੀਂ ਰੁਕਦੀ। ਜਿਤਨਾ ਚਿਰ ਸੁਆਸ ਰੁਕੇ ਰਹਿਣਗੇ, ਉਤਨਾ ਚਿਰ ਹੀ ਸਰੀਰ ਦੇ ਕਰਮ ਇੰਦਰੇ ਕਰਮ ਕਰਨ ਤੋਂ ਵਰਜੇ ਰਹਿਣਗੇ, ਸੁਆਸ ਉਤਰਨ ਸਾਰ ਫੇਰ ਦਹਿਦਿਸ ਧਾਵਣਗੇ ਤੇ ਮਨ ਚਲਾਇਮਾਨ ਹੋ ਜਾਏਗਾ। ਜਿਸ ਅਸਥਾਨ ਵਿਚ ਸੁਆਸ ਰੁਕ ਕੇ ਠਹਿਰਦੇ ਹਨ, ਉਸਨੂੰ ਉਹ ਦਸਮ ਦੁਆਰ ਆਖਦੇ ਹਨ। ਅਨਹਦ ਸਬਦ ਉਨ੍ਹਾਂ ਦਾ ਬੰਸਰੀ, ਕੈਂਸੀ ਆਦਿ ਬ੍ਰਜੰਤਰੀ ਬਾਜਿਆਂ ਦੀ ਠਨ ਠਨ, ਝੁਨ ਝੁਨ ਝਨਕਾਰ ਦੀ ਧੁਨੀ ਹੀ ਹੁੰਦੀ ਹੈ ਤੇ ਜੋ ਰਿਧੀਆਂ ਸਿਧੀਆਂ ਉਹ ਪ੍ਰਾਪਤ ਹੋਈਆਂ ਮੰਨਦੇ ਹਨ, ਉਹ ਭੀ ਨਿਰਾ ਮੋਹ ਹੀ ਹਨ। ਯੋਗੀਆਂ ਨੂੰ ਹਠ-ਯੋਗ ਸਾਧਨਾ ਲਈ ਘਰਬਾਰ, ਕਾਰੋਬਾਰ ਤੇ ਅੰਨ ਅਹਾਰ ਦਾ ਤਿਆਗ ਅਤੇ ਕਈ ਪ੍ਰਕਾਰ ਦਾ ਬਰਤ ਧਾਰਨਾ ਪੈਂਦਾ ਹੈ। ਗੁਰਮਤਿ ਸਹਜ ਯੋਗ ਮਾਰਗ ਅੰਦਰ ਅਜਿਹੇ ਬਿਖਮ ਸਾਧਨ ਕਰਨੇ ਤੇ ਖੇਚਲਾਂ ਝਲਣੀਆਂ ਨਹੀਂ ਪੈਂਦੀਆਂ। ਦਸਮ ਦੁਆਰ ਪੁਜਾਵਣ-ਹਾਰਾ, ਵਾਹਿਗੁਰੂ ਨਾਲ ਮਿਲਾਵਣਹਾਰਾ ਤੇ ਅਨਹਦ ਧੁਨੀ ਬਜਾਵਣਹਾਰਾ ਜੇ ਕੋਈ ਜੋਗ ਹੈ ਤਾਂ ਇਹ ਗੁਰਮਤਿ ਸਹਜ ਜੋਗ ਹੀ ਹੈ। ਗੁਰੂ ਘਰ ਤੋਂ ਬਾਹਰ ਦਸਮ

ਦੁਆਰ ਦਰਸਾਵਨਹਾਰੀ, ਅਨਹਦ ਸ਼ਬਦ ਸੁਨਾਵਨਹਾਰੀ ਖੇਡ ਹੋਰ ਕਿਤੇ ਨਹੀਂ ਪਾਈ ਜਾਂਦੀ*।

---

* ਹਠ ਯੋਗ ਤੇ ਗੁਰਮਤਿ ਸਹਿਜ ਜੋਗ ਦਾ ਫ਼ਰਕ ਉਪਰਲੇ ਸਫ਼ਿਆਂ ਵਿਚ ਖੋਲ੍ਹ ਕੇ ਦਸਿਆ ਗਿਆ ਹੈ। ਇਸ ਫ਼ਰਕ ਨੂੰ ਸੌਖਾ ਸਮਝਣ ਲਈ ਲੋਹੇ ਦੀ ਅੰਗੀਠੀ ਦੀ ਮੋਟੀ ਮਿਸਾਲ ਦੇਣੀ ਠੀਕ ਹੋਵੇਗੀ। ਅੰਗੀਠੀ ਵਿਚ ਜੋ ਹੇਠਲਾ ਹਿੱਸਾ ਸੁਆਹ ਡਿੱਗਣ ਵਾਲਾ ਹੈ, ਉਹ ਤਾਂ ਜੋਗੀਆਂ ਦਾ ਦਸਮ ਦੁਆਰ ਹੈ ਤੇ ਉਪਰਲਾ ਕੋਇਲੇ ਰਖਣ ਵਾਲਾ ਥਾਂ ਅਸਲੀ ਦਸਮ ਦੁਆਰ ਹੈ। ਭਾਵ ਇਹ ਕਿ ਜੋਗੀਆਂ ਦਾ ਦਸਮ ਦੁਆਰ ਹੇਠਲਾ ਪ੍ਰਲਾੜ ਹੀ ਹੈ, ਜਿਸ ਵਿਚ ਬੰਸਰੀ, ਛੈਣੇ, ਬੱਦਲ ਦੀ ਗਰਜ, ਸੰਖ ਤੇ ਘੰਟੇ ਬੱਜਣ ਦੀਆਂ ਆਵਾਜ਼ਾਂ ਸੁਣੀਂਦੀਆਂ ਹਨ । ਪਰ "ਤਿਹ ਸਿਲ ਊਪਰਿ ਖਿੜਕੀ ਅਉਰ ॥" ਦੇ ਵਾਕ ਅਨੁਸਾਰ ਇਸ ਤੋਂ ਉਪਰਲੇ ਤਾਕ ਖੁਲ੍ਹਣ ਪਰ ਅਸਲੀ ਦਸਮ ਦੁਆਰ ਵਿਚ ਜਾਈਦਾ ਹੈ, ਜਿਥੇ ਨਾਮ ਬਾਣੀ ਦੀਆਂ ਅਨਹਦ ਧੁਨੀਆਂ ਸੁਣੀਦੀਆਂ ਹਨ, ਜੋ ਅਸਲ ਅਨਾਹਦ ਸ਼ਬਦ ਹੈ। ਇਥੇ ਜਾ ਕੇ ਹੀ ਪ੍ਰਮਾਤਮਾ ਦਾ ਦਰਸ-ਝਲਕਾ ਵਜਦਾ ਹੈ ਤੇ ਸਚਖੰਡ ਨਾਲ ਸੰਬੰਧ (ਕੁਨੇਕਸ਼ਨ) ਜੁੜ ਜਾਂਦਾ ਹੈ ।

ਏਥੇ ਇਕ ਜੋਗੀ ਦੀ ਗਵਾਹੀ ਦਰਜ ਕਰਨੀ ਜ਼ਰੂਰੀ ਭਾਸਦੀ ਹੈ । ਜਿਸ ਤੋਂ ਏਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ 'ਤੱਤ ਵਸਤੂ' ਗੁਰੂਘਰ ਵਿਖੇ ਹੀ ਹੈ। ਇਹ ਬਿਆਨ ਸੁਆਮੀ ਨਿਤਿਆ ਨੰਦ ਰਿਖੀਕੇਸ਼ ਵਾਲੇ ਦਾ ੧੯੩੭ ਦੇ ਫ਼ਰਵਰੀ ਮਹੀਨੇ ਦੇ ਹਫ਼ਤਾਵਾਰੀ ਅਖ਼ਬਾਰ 'ਗੁਰ ਸੇਵਕ' ਅੰਮ੍ਰਿਤਸਰ ਵਿਚ ਛਪਿਆ ਸੀ ਤੇ ਸੁਆਮੀ ਨਿਤਿਆ ਨੰਦ ਦੀ ਲਿਖਤਿ ਪੁਸਤਕ 'ਗੁਰ ਗਯਾਨ' ਦੇ ਮੁਢ ਵਿਚ 'ਅਪਨੀ ਬਾਤ' ਦੇ ਸਿਰਲੇਖ ਹੇਠ ਇਸ ਤਰ੍ਹਾਂ ਦਰਜ ਹੈ—

### ਅਪਨੀ ਬਾਤ

ਮੇਰਾ ਜਨਮ ਬੰਗਾਲ ਕਾ ਹੈ। ਏਕ ਜੋਗੀ ਜੀ ਹਮਾਰੇ ਨਗਰ ਮੇਂ ਕਭੀ ਕਭੀ ਆਇਆ ਕਰਤੇ ਥੇ । ਉਨ ਕਾ ਨਾਮ ਥਾ ਸ੍ਰੀ ਸੁਆਮੀ 'ਬ੍ਰਹਮਾ ਨੰਦ' ਜੀ। ਇਨ ਕਾ ਜੀਵਨ ਰਹਸਯਮਈ ਜੀਵਨ ਥਾ। ਵਾਕ ਸਤਯਾ ਪ੍ਰਾਪਤ ਥੀ, ਜੋ ਮੂੰਹ ਸੇ ਨਿਕਲਤਾ, ਤਤਕਾਲ ਹੋ ਜਾਤਾ ਥਾ।

ਮੇਰੀ ਆਯੂ ਆਜ ੧੩੫ ਸਾਲ ਸੇ ਊਪਰ ਹੈ, ਭਾਰਤਵਰਸ਼ ਮੇਂ ਇਨ ਜੈਸੇ ਜੋਗੀ ਬਹੁਤ ਕਮ ਦੇਖਨੇ ਮੇਂ ਆਏ ਹੈਂ। ਮੇਰੇ ਪਿਤਾ ਜੀ ਕੀ ਇਨ ਪਰ ਅਤ ਸ਼ਰਧਾ ਥੀ। ਏਕ ਦਿਨ ਯੇਹ ਹਮਾਰੇ ਘਰ ਕੇ ਦਰਵਾਜ਼ੇ ਪਰ ਆ ਖੜੇ ਹੁਏ, ਔਰ ਊਂਚੀ ਆਵਾਜ਼ ਸੇ ਕਹਾ, 'ਮੇਰੀ ਅਮਾਨਤ ਲਾਓ'। ਇਸ ਸੇ ਪਹਿਲੇ ਆਪ ਕਭੀ ਨਗਰ ਮੇਂ ਨਹੀਂ ਆਏ ਥੇ। ਉਨ ਕੋ ਦੇਖ ਕਰ ਸਾਰਾ ਪ੍ਰੀਵਾਰ ਚਕ੍ਰਿਤ ਰਹਿ ਗਿਆ। ਜੋਗੀ ਜੀ ਨੇ ਜੋ ਕੁਛ ਕਹਾ, ਉਸਨੇ ਔਰ ਭੀ ਵਿਸਮਤ ਕਰ ਦੀਆ। ਸਮਝਨੇ ਕੀ ਕੋਸ਼ਸ਼ ਕਰਨੇ ਪਰ ਭੀ ਪਿਤਾ ਜੀ ਨਾ ਸਮਝ ਸਕੇ, ਕਿ ਜੋਗੀ ਜੀ ਕਿਆ ਮਾਂਗਤੇ ਹੈਂ । ਜੋਗੀ ਜੀ ਨੇ ਕੋਈ ਚੀਜ਼ ਕਭੀ ਦੀ ਹੀ ਨਹੀਂ ਥੀ,

# ੧੯

# ਸੱਚਾ ਸਤਿਗੁਰੂ

ਗੁਰੂ ਨਾਨਕ ਸਾਹਿਬ ਅਤੇ ਗੁਰੂ ਨਾਨਕ ਸਾਹਿਬ ਦੇ ਜੋਤਿ ਜੁਗਤਿ ਇਕ-ਮਿਕੀ ਦਸ ਜਾਮਿਆਂ ਅਤੇ ਦਸੇ ਗੁਰੂ ਪਾਤਸ਼ਾਹੀਆਂ ਦੇ ਸੱਚੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਹਿਲਾਂ, ਨਾ ਪਿਛੋਂ ਹੋਰ ਕੋਈ ਦੇਹਧਾਰੀ ਗੁਰੂ ਨਾ ਹੋਇਆ ਨਾ ਹੋਵਣਾ ਹੈ, ਜਿਸ ਦੁਆਰਾ ਕਿ ਜਗਿਆਸੂਆਂ ਨੂੰ ਦਸਮ ਦੁਆਰੀ, ਅਨਹਦ ਸ਼ਬਦ ਗੁੰਜਾਰੀ, ਅਪਰ ਅਪਾਰੀ ਖੇਡ ਜ਼ਹੂਰਤ ਹੋ ਸਕਦੀ ਹੈ। ਕਲੀਕਾਲ ਵਿਖੇ, ਭਵਿਖਤ ਦੇ ਸਮੂਹ ਸਮੇਂ ਲਈ ਗੁਰੂ ਨਾਨਕ ਦਸਮੇਸ਼ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਆਪਣੀ ਜੋਤਿ ਜੁਗਤਿ ਨੂੰ ਪੰਜਾਂ ਪਿਆਰਿਆਂ ਦੇ ਪੁੰਜ ਵਿਚ ਜਿਉਂ ਦੀ ਤਿਉਂ ਸਿੰਚਰਾਇ ਕੇ ਕਲਾ ਕ੍ਰਿਸ਼ਮਤ ਕਰ ਦਿਤਾ ਅਤੇ ਧੁਰਧਰੰਮੀ

---

'ਅਮਾਨਤ ਕੌਨ ਸੀ ਮਾਂਗਤ ਹੈਂ ?' ਉਨਹੋਂ ਨੇ ਦੋ ਬਾਰ ਫਿਰ ਯਹ ਕਹਾ, 'ਮੇਰੀ ਅਮਾਨਤ ਲਾਓ'। ਪਿਤਾ ਜੀ ਨੇ ਚਰਨ ਪਕੜ ਲੀਏ, ਔਰ ਕਹਾ, 'ਆਪ ਕੌਨ ਸੀ ਅਮਾਨਤ ਮਾਂਗਤੇ ਹੈਂ ?' ਜੋਗੀ ਜੀ ਘਰ ਕੇ ਅੰਦਰ ਆ ਗਏ, ਆਤੇ ਹੀ ਮੇਰੇ ਕੰਧੇ ਪਰ ਹਾਥ ਰਖ ਕਰ ਕਹਾ ਕਿ 'ਯਹ ਲੜਕਾ ਮੇਰੀ ਅਮਾਨਤ ਹੈ, ਤੁਮਾਰੇ ਘਰ ਰਹਿਨੇ ਕਾ ਨਹੀਂ, ਮੁਝੇ ਦੇ ਦੋ'। ਹਮ ਚਾਰ ਸਹੋਦਰ ਭਾਈ ਥੇ, ਲੇਕਨ ਲੜਕਾ ਦੇਨਾ ਕੋਈ ਸਹਿਜ ਬਾਤ ਨਾ ਥੀ, ਔਰ ਜੋਗੀ ਜੀ ਕੀ ਬਾਤ ਕਾ ਉਲਟਨਾ ਭੀ ਮੁਸ਼ਕਿਲ ਥਾ। ਘਰ ਕੇ ਲੋਕ ਏਕ ਦੂਸਰੇ ਕੀ ਤਰਫ਼ ਦੇਖਨੇ ਲਗੇ, ਸਭ ਕੇ ਮੂੰਹ ਬੰਦ ਥੇ। ਜੋਗੀ ਜੀ ਯੇਹ ਕਹਿ ਕਰ ਕਿ 'ਮੇਰੀ ਅਮਾਨਤ ਜਲਦੀ ਮੇਰੇ ਪਾਸ ਪਹੁੰਚਾ ਦੋ', ਅਪਨੀ ਕੁਟੀਆ ਕੀ ਤਰਫ਼ ਚਲੇ ਗਏ। ਸੰਧਯਾ ਕੋ ਮੇਰੀ ਮਾਤਾ ਔਰ ਪਿਤਾ ਜੀ ਜੋਗੀ ਜੀ ਕੇ ਪਾਸ ਗਏ, ਵਹਾਂ ਕਿਆ ਬਾਤ ਚੀਤ ਹੂਈ, ਮੁਝੇ ਨਹੀਂ ਬਤਾਈ ਗਈ, ਹਾਂ ਦੂਸਰੇ ਦਿਨ ਪ੍ਰਾਤਾਕਾਲ ਮੁਝੇ ਜੋਗੀ ਜੀ ਕੀ ਕੁਟੀਆ ਮੇਂ ਪਹੁੰਚਾ ਦੀਆ ਗਿਆ। ਛੀ ਮਾਸ ਵਹਾਂ ਰਹਿਨੇ ਕੇ ਪਸ਼ਚਾਤ ਜੋਗੀ ਜੀ ਮੁਝੇ ਸਾਥ ਲੇ ਕਰ ਵਹਾਂ ਸੇ ਚਲੇ ਆਏ।

ਜੋਗੀ ਜੀ ਸੰਸਕ੍ਰਿਤ ਕੇ ਧੁਰੰਧਰ ਵਿਦ੍ਵਾਨ ਥੇ, ਔਰ ਅਪਨੇ ਸ਼ੁਭ ਨਾਮ ਕੋ ਸਾਰਥਕ ਕਰਨੇ ਵਾਲੇ ਥੇ, ਸਮਝਨੇ ਕੀ ਬਾਤੇਂ ਉਨਹੋਂ ਨੇ ਮੁਝੇ ਸਮਝਾਈਂ ਔਰ ਸਿਖਾਨੇ ਕੀ ਬਾਤੇਂ ਸਿਖਾਈਂ, ਜਿਸ ਜਗ੍ਹ ਔਰ ਕੋਈ ਸਿਧ ਜੋਗੀ ਦੇਖਾ, ਵਹਾਂ ਠਹਿਰ ਕਰ ਮੁਝੇ ਉਨ ਸੇ ਲਾਭ ਉਠਾਨੇ ਕਾ ਅਵਸਰ ਦੀਆ। ਮਦਰਾਸ, ਬਿਹਾਰ, ਉੜੀਸਾ, ਬੰਬਈ, ਕਾਨ੍ਹਪੁਰ, ਆਗਰਾ,

ਧੁਰਵਾ ਇਹ ਬੰਨ੍ਹ ਦਿਤਾ ਕਿ ਅਗਾਂਹ ਨੂੰ ਸਮੂਹ ਸਮਿਆਂ ਲਈ ਪੰਜੇ ਗੁਰਮੁਖ ਪਿਆਰੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੁਰਮਤਿ ਸਹਿਜ-ਜੋਗ-ਜੋਤਿ ਜੁਗਤੀ ਕਲਾ ਵਰਤਾਉਣਗੇ। ਸੀਨੇ ਬਸੀਨੇ ਹੀ ਗੁਰੂ ਦਸਮੇਸ਼ ਜੀ ਦੇ ਸਮੇਂ ਤੋਂ ਇਸ ਸਹਜ ਜੋਗ ਜੋਤਿ ਖਮੀਰੀ ਲਾਗ ਲਗਦੀ ਚਲੀ ਆਈ ਹੈ ਅਤੇ ਚਲਦੀ ਹੀ ਰਹੇਗੀ। ਗੁਰੂ ਘਰ ਤੋਂ ਬਾਹਰਲੇ ਦੇਹਧਾਰੀ ਗੁਰੂ ਬਥੇਰੀਆਂ ਡੀਂਗਾਂ ਮਾਰਦੇ ਚਲੇ ਆਏ ਹਨ ਅਤੇ ਮਾਰਦੇ ਰਹਿਣਗੇ, ਪਰ ਉਹਨਾਂ ਤੋਂ ਇਸ ਖਮੀਰੀ ਲਾਗ ਦੇ ਸਿੰਚਰਾਇਣ ਬਾਰੇ ਸਰਿਆ ਕੁਛ ਨਹੀਂ, ਨਾ ਕਿਸੇ ਤੋਂ ਸਰੇਗਾ। ਜੋ ਕੁਛ ਹੈ ਸੋ ਗੁਰੂ ਘਰ ਵਿਚ ਹੀ ਹੈ। ਗੁਰੂ ਘਰ ਤੋਂ ਬਾਹਰ ਜੋ ਖੋਜੇਗਾ ਸੋ ਭਰਮ ਭੁਲਿਆ ਹੀ ਫਿਰੇਗਾ, ਉਸਦਾ ਸਉਰਨਾ ਕੁਛ ਨਹੀਂ। ਗੁਰੂ ਘਰ ਦੇ ਗੁਰਮੁਖ ਜਨਾਂ ਪਿਆਰਿਆਂ ਅੰਦਰ ਅੰਮ੍ਰਿਤ ਤਿਆਰ ਕਰਨ ਸਮੇਂ ਅਜ਼ਗੈਬੀ ਅਮਰ ਧੁਰ ਦਰਗਾਹੀ ਹੁਕਮ

---

ਅਰ ਪ੍ਰਯਾਗਰਾਜ ਵਿਚਰਤੇ ਤੀਰਥ ਯਾਤਰਾ ਕਰਤੇ ਪੰਜਾਬ ਮੇਂ ਆਏ, ਯਹਾਂ ਇਕ ਉਦਾਸੀਨ ਮਹਾਂ ਭਾਉ ਕੇ ਦਰਸ਼ਨ ਹੂਏ। ਵਿਚਾਰ ਚਰਚਾ ਮੇਂ ਦਿਨ ਬੀਤਨੇ ਲਗੇ। ਉਦਾਸੀ ਜੀ ਕਾ ਨਾਮ 'ਸ੍ਵਾਮੀ ਸਤਯਾਨੰਦ' ਜੀ ਥਾ। ਇਨਹੋਂ ਨੇ ਗੁਰੂ ਘਰ ਕੀ ਰੀਤੀ ਔਰ ਨੀਤੀ ਕੁਛ ਐਸੇ ਢੰਗ ਸੇ ਸੁਨਾਈ ਕਿ ਸ੍ਰੀ ਸ੍ਵਾਮੀ 'ਬ੍ਰਹਮਾ ਨੰਦ' ਜੀ ਮੁਗਧ ਹੋ ਗਏ। ਅੰਮ੍ਰਿਤਸਰ ਗੁਰੂ ਦਰਬਾਰ ਕੇ ਦਰਸ਼ਨ ਕਰ ਕੇ ਉਨਕੀ ਆਤਮਾ ਪਰ ਕੁਛ ਇਸ ਤਰ੍ਹਾਂ ਕੀ ਪ੍ਰਭਾਵ ਪੜੇ ਕਿ ਵੋਹ 'ਗੁਰੂ ਘਰ' ਕੇ ਹੀ ਹੋ ਗਏ। ਕੁਛ ਸਮਾਂ ਪੰਜਾਬ ਮੇਂ ਵਿਤੀਤ ਕੀਆ, ਫਿਰ ਹਰੀਦਵਾਰ ਚਲੇ ਗਏ। ਵਹਾਂ ਇਕ ਦਿਨ ਅਛੇ ਭਲੇ ਬੈਠੇ ਥੇ, ਉਨ ਕੀ ਆਂਖੇਂ ਡਬ-ਡਬਾਤੀ ਦੇਖ ਕਰ ਮੈਂਨੇ ਕਾਰਨ ਪੂਛਾ। ਉਨਹੋਂ ਨੇ ਉੱਤਰ ਦੀਆ ਕਿ 'ਆਯੂ ਭਰ ਰੇਤ ਛਾਨਾ ਕੀ, ਤਤ ਵਸਤੂ ਗੁਰੂ ਘਰ ਮੇਂ ਥੀ। ਅਬ ਏਕ ਜਨਮ ਗੁਰੂ ਘਰ ਮੇਂ ਲੇਨਾ ਪੜੇਗਾ ਤਬ ਕਲਯਾਨ ਹੋਗੀ।' ਯੇਹ ਕਹਿਤੇ ਉਨ੍ਹੋਂ ਨੇ ਸਰੀਰ ਛੋੜ ਦੀਆ।

ਮੈਂ ਭੀ ਗੁਰੂ ਨਾਨਕ ਦੇਵ ਕੇ ਘਰ ਕੇ 'ਵਾਹਿਗੁਰੂ' ਮੰਤ੍ਰ ਕਾ ਜਪ ਕਰਤਾ ਹੂੰ। ਜੋਗ ਸਾਧਨ ਜੋਗਾਚਾਰਯਾ ਕੇ ਪਾਸ ਬੈਠ ਕਰ ਕੀਏ, ਔਰ ਸਾਲਹਾ ਸਾਲ ਕੀਏ, ਔਰ ਜੋ ਸ਼ਾਂਤੀ ਮੁਝੇ ਅਬ ਪ੍ਰਾਪਤ ਹੈ, ਵਹਿ ਪਹਿਲੇ ਕਭੀ ਨਹੀਂ ਮਿਲੀ।

ਗੁਰੂ ਮਾਰਗ ਪੂਰਨ ਹੈ। 'ਵਾਹਿਗੁਰੂ' ਸ਼ਬਦ ਕੀ ਮਹਿਮਾ ਕਹੀ ਨਹੀਂ ਜਾ ਸਕਤੀ। ਗੁਰੂ ਨਾਨਕ ਔਰ ਗੁਰੂ ਗੋਬਿੰਦ ਸਿੰਘ ਕੀ ਸਿਖਿਆ ਅੰਮ੍ਰਿਤ ਹੈ। ਗੁਰੂ ਬਾਣੀ ਸੇ ਬੜ੍ਹ ਕਰ ਕਲਯਾਨਕਾਰੀ ਕੋਈ ਔਰ ਬਾਣੀ ਨਹੀਂ।

ਜੋਗੀ ਜੀ ਨੇ ਆਂਖੇਂ ਬੰਦ ਕਰਨੇ ਸੇ ਪਹਿਲੇ ਜੋ ਸੰਦੇਸ਼ ਮੁਝੇ ਦੀਆ, ਦੂਸਰੋਂ ਤਕ ਪਹੁੰਚਾਨਾ ਮੇਰਾ ਕਰਤਵਯਾ ਹੈ, "ਜੋ ਸਿਧੀ ਔਰ ਪ੍ਰਾਪਤੀ 'ਵਾਹਿਗੁਰੂ' ਨਾਮ-ਜਾਪ ਸੇ ਸਹਿਜ ਮੇਂ ਹੋ ਜਾਤੀ ਹੈ ਵੁਹ ਕਠਨ ਸਾਧਨ ਕਰਨੇ ਸੇ ਭੀ ਦੁਸ਼ੰਤਰ ਪ੍ਰਾਪਤ ਹੋਤੀ ਹੈ ਔਰ ਯੇਹ ਸਤਯ ਹੈ, ਪ੍ਰੀਖਿਆ ਕੀਆ ਹੂਆ ਸਤਯ ਹੈ, ਅਰ ਨਿਰ-ਵਿਵਾਦ ਸਤਯ ਹੈ।"

ਮੇਰੀ ਅਵਸਥਾ ਪੁਸਤਕ ਲਿਖਨੇ ਲਿਖਾਨੇ ਕੀ ਨਹੀਂ ਹੈ। ਕੁਛ ਪ੍ਰੇਮੀ ਸਜਨੋਂ ਕੀ

ਇਲਾਹੀ ਅੰਦਰਿ ਇੰਨ ਬਿੰਨ ਸਤਿਗੁਰੂ ਕਲਾਧਾਰੀ ਦੀਆਂ ਅਰਸ਼ੀ ਬਰਕਤਾਂ ਵਾਲੀ ਕਲਾ ਵਰਤਦੀ ਹੈ। ਪੂਰਨ ਗੁਰਮਤਿ ਮਰਯਾਦਾ ਅਨੁਸਾਰ ਗੁਰੂ ਘਰ ਮਾਂਹਿ ਪੰਜਾਂ ਪਿਆਰਿਆਂ ਦੇ ਦਰੋਂ ਵਰੋਸਾਏ ਹੋਏ ਗੁਰਮੁਖ ਜਨ ਇਸ ਸਮੇਂ ਮਉਜੂਦ ਹਨ ਅਤੇ ਗੁਪਤ ਵਰਤ ਰਹੇ ਹਨ। ਗੁਰੂ ਘਰ ਦੀਆਂ ਪੂਰਨ ਰਹਿਤ ਰਹਿਣੀਆਂ ਬਹਿਣੀਆਂ ਦੇ ਕਮਾਵਣਹਾਰਿਆਂ ਨੂੰ ਇਹ ਪਦ ਦੂਰ ਨਹੀਂ। ਆਓ ਕਮਾ ਕੇ ਅਜ਼ਮਾ ਕੇ ਵੇਖ ਲਵੋ। ਵੇਖੇ ਬਾਝ ਪਤੀਜ ਕਿਸੇ ਨੂੰ ਨਹੀਂ ਆਵੇਗੀ। ਪਤੀਜੇ ਬਿਨਾਂ ਕੋਈ ਰੀਝੇਗਾ ਨਹੀਂ। ਸੱਚਾ ਸਤਿਗੁਰੂ ਸਦਾ ਜਾਗਦਾ ਗੁਰਦੇਵ ਗੁਰੂ ਹੁਣ ਭੀ ਹਾਜ਼ਰ ਨਾਜ਼ਰ ਹੈ ਤੇ ਜ਼ਾਹਰ ਕਲਾ ਪੰਜਾਂ ਪਿਆਰਿਆਂ ਦੇ ਪੁੰਜ ਅੰਦਰ ਵਰਤਾਇ ਕੇ ਇਸ ਗੱਲ ਦਾ ਪੱਕਾ ਸਬੂਤ ਹੈ, ਕਿ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥(੭੫੯)

---

ਪ੍ਰੇਰਨਾ ਸੇ ਅਪਨੇ ਜੀਵਨ ਮੇਂ ਦੇਖੀ ਭਾਲੀ ਬਾਤੇਂ ਭੇਟ ਹੈਂ। ਯਦੀ ਕਿਸੀ ਏਕ ਵਯਕਤੀ ਨੇ ਭੀ ਇਸ ਸੇ ਲਾਭ ਉਠਾਨੇ ਕਾ ਯਤਨ ਕੀਆ, ਤੋ ਮੇਰਾ ਪ੍ਰੀਸ਼ਰਮ ਸਫਲ ਹੋ ਜਾਏਗਾ।

"ਨਿਤਯਾਨੰਦ 'ਨੀਲ ਗੜੀ', ਹੁਣ ਰਿਖੀ ਕੇਸ਼"

ਸੁਆਮੀ ਨਿਤਯਾਨੰਦ ਨੇ ਉਸ ਨੂੰ ਚੇਲਾ ਬਣਾ ਕੇ ਯੋਗ ਵਿਚ ਪ੍ਰਵਿਰਤ ਕਰਨ ਵਾਲੇ ਸੁਆਮੀ ਬ੍ਰਹਮਾਨੰਦ ਜੀ ਨੇ ਆਪਣੀ ਸਾਰੀ ਉਮਰ ਦੇ ਸਾਧਨ ਤੇ ਤਜਰਬੇ ਕਰ ਕੇ ਇਹ ਨਤੀਜਾ ਕਢਿਆ ਕਿ 'ਤਤ ਵਸਤੂ' ਗੁਰੂ ਨਾਨਕ ਸਾਹਿਬ ਜੀ ਦੇ ਘਰ ਵਿਚ ਹੀ ਹੈ। ਜਿਸ ਦਾ ਭਾਵ ਇਹ ਹੈ ਕਿ ਗੁਰਮਤਿ ਨਾਮ ਦੀ ਕਮਾਈ ਤੇ ਰਹਿਤ ਰਹਿਣੀ ਤੋਂ ਬਿਨਾਂ ਹੋਰ ਕਿਸੇ ਜਪ, ਤਪ, ਸੰਜਮ, ਯੋਗ ਸਾਧਨ ਆਦਿ ਨਾਲ ਕਲਿਆਣ ਨਹੀਂ ਹੋ ਸਕਦੀ। ਭਟਕਣਾ ਹੀ ਪੈਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਤੱਤ ਸਿਧਾਂਤ ਸੋਰਠ ਰਾਗ ਵਿਚ ਆਪਣੀ ਬਾਣੀ ਦੁਆਰਾ ਸਾਫ਼ ਪ੍ਰਗਟ ਕਰ ਦਿਤਾ ਹੈ ਕਿ ਬੇਦ, ਸ਼ਾਸਤ੍ਰਾਂ ਆਦਿ ਦਾ ਪਾਠ, ਨਿਉਲੀ ਆਦਿ ਕਰਮ, ਅਹੰਕਾਰ ਨੂੰ ਹੀ ਵਧਾਉਂਦੇ ਹਨ। ਇਨ੍ਹਾਂ ਕਰਮਾਂ ਕਰਕੇ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਮੋਨੀ ਹੋ ਕੇ ਰਹਿਣਾ, ਤੀਰਥ ਰਟਨ, ਨਗਨ ਹੋ ਕੇ ਜੰਗਲਾਂ ਵਿਚ ਵਿਚਰਨਾ ਸਭ ਨਿਸਫਲ ਹਨ; ਇਨ੍ਹਾਂ ਨਾਲ ਦੁਬਿਧਾ ਦੂਰ ਨਹੀਂ ਹੁੰਦੀ। ਤੀਰਥਾਂ ਪਰ ਵਾਸ ਕਰਨਾ, ਸਿਰ ਪਰ ਕਰਵਤਰ ਲੈਣ ਨਾਲ ਮਨ ਦੀ ਮੈਲ ਧੋਤੀ ਨਹੀਂ ਜਾਂਦੀ। ਸੋਨਾ, ਇਸਤ੍ਰੀ, ਹਾਥੀ, ਘੋੜੇ, ਅੰਨ, ਬਸਤ੍ਰ, ਧਰਤੀ ਆਦਿ ਚੀਜ਼ਾਂ ਦੇ ਦਾਨ ਦੇਣ ਨਾਲ ਵਾਹਿਗੁਰੂ ਦਾ ਦਰ ਪ੍ਰਾਪਤ ਨਹੀਂ ਹੁੰਦਾ। ਪੂਜਾ ਅਰਚਾ, ਡੰਡਉਤ ਆਦਿ ਖਟ ਕਰਮਾਂ ਵਿਚ ਲਗੇ ਰਹਿਣ ਨਾਲ ਭੀ ਪ੍ਰਮਾਤਮਾ ਨਹੀਂ ਮਿਲਦਾ। ਚੌਰਾਸੀ ਸਿਧ ਭੀ ਜੋਗ-ਆਸਣ ਲਾ ਲਾ ਕੇ ਥਕ ਰਹੇ, ਉਨ੍ਹਾਂ ਦੀ ਉਮਰ ਤਾਂ ਵਡੀ ਹੋਈ, ਪਰ ਫੇਰ ਭੀ ਬਾਰ ਬਾਰ ਜਨਮਦੇ ਰਹੇ, ਪਰ ਅਕਾਲ ਪੁਰਖ ਦੀ ਪ੍ਰਾਪਤੀ ਨ ਹੋਈ। ਰਾਜ ਸਾਜ ਦਾ ਠਾਠ ਤੇ ਆਨ ਸ਼ਾਨ, ਹੁਕਮ ਹਾਸਲ, ਮੌਜ ਮੇਲੇ ਦੇ ਸਾਮਾਨ, ਸਭ ਘੋਰ ਨਰਕ ਦਾ

ਸਤਿਗੁਰੂ ਅਕਾਲ ਪੁਰਖ ਵਾਹਿਗੁਰੂ ਵਿਚ ਅਭੇਦ ਰੂਪ ਹੋ ਕੇ ਸਭ ਮਹਿ ਸਮਾਇ ਰਹਿਆ ਹੈ ਅਤੇ ਸਦਾ ਸਦਾ ਹਾਜ਼ਰ ਨਾਜ਼ਰ ਹੈ, ਪ੍ਰੰਤੂ ਕੇਵਲ ਗੁਰਮੁਖਾਂ ਨਾਮ-ਰਸੀਆਂ, ਦਸਮ-ਦੁਆਰ-ਨਿਵਾਸੀਆਂ, ਜੋਤਿ-ਰਸ-ਅਨਹਦਾਰੀਆਂ ਨੂੰ ਹੀ ਸਾਂਗੋ ਪਾਂਗ ਪ੍ਰਗਟ ਪਹਾਰੇ ਜਾਪਦਾ ਹੈ ਅਤੇ ਆਪਣੀ ਜ਼ਾਹਰ ਕਲਾ, ਦਸਮ ਦੁਆਰ ਲਖਾਇਕ ਕਲਾ, ਅਨਹਦ ਸ਼ਬਦ ਬੁਝਾਇਕ ਕਲਾ ਹੁਣ ਭੀ ਆਪਣੇ ਗੁਰਮੁਖਾਂ ਪਿਆਰਿਆਂ ਨੂੰ ਦਿਖਲਾਉਂਦਾ ਹੈ, ਜੈਸਾ ਕਿ ਹੇਠ ਲਿਖਿਆ ਗੁਰਵਾਕ ਪਰਮਾਣ ਹੈ—

ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰ ਬਾਜੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥

---

ਦਰਵਾਜ਼ਾ ਹੀ ਹਨ। ਸਾਰ ਸਿੱਟਾ ਇਹ ਹੈ ਕਿ ਸਾਧ ਸੰਗਤਿ ਦੁਆਰਾ ਹਰੀ ਜਸ ਦੀ ਪ੍ਰਾਪਤੀ ਹੁੰਦੀ ਹੈ। ਹਰੀ ਕੀਰਤਨ ਹੀ ਸਭ ਤੋਂ ਸਰੇਸ਼ਟ ਕਰਮ ਹੈ, ਜੋ ਪੂਰਬਲੇ ਲਹਿਣੇ ਕਰਕੇ ਪ੍ਰਾਪਤ ਹੁੰਦਾ ਹੈ ਤੇ ਅਕਾਲ ਪੁਰਖ ਦੀ ਕਿਰਪਾ ਨਾਲ ਸੇਵਕ ਹਰਿ ਕੀਰਤਨ ਵਿਚ ਲਗਦਾ ਹੈ। ਹਰੀ ਕੀਰਤਨ ਤੋਂ ਭਾਵ ਗੁਰਬਾਣੀ ਦਾ ਕੀਰਤਨ ਤੇ ਗੁਰਮਤਿ ਗੁਰਮੰਤ੍ਰ ਦਾ ਸਿਮਰਨ ਹੈ। ਯਥਾ ਗੁਰਵਾਕ—

"ੴ ਸਤਿਗੁਰਪ੍ਰਸਾਦਿ ॥ ਸੋਰਠਿ ਮਹਲਾ ੫ ਅਸਟਪਦੀਆ ॥
ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ਰਹਾਉ॥
ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥

ਅਕਥ ਕਥੋ ਬੀਚਾਰੀਐ ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥੧॥੨੭॥
[ਵਾਰ ਮਲਾਰ ਕੀ, ਸਲੋਕ ਮ: ੧, ਪੰਨਾ ੧੨੯੦-੯੧

ਵਿਆਖਿਆ—ਸੱਚਾ ਸੁਜਾਨ ਸਤਿਗੁਰ ਪੁਰਖ ਸਮਰਥਾਵਾਨ ਸੋ ਹੈ ਜੋ ਆਪਣੇ ਸ਼ਰਧਾਵਾਨ ਅਧਿਕਾਰੀ ਸਿਖਾਂ ਸੰਤਾਂ ਭਗਤਾਂ ਨੂੰ ਗੁਰ-ਦੀਖਿਆ ਗੁਰਮੰਤ੍ਰ ਦੇ ਕੇ ਅਤੇ ਨਾਮ ਅਭਿਆਸ ਦੀਆਂ ਕਮਾਈਆਂ ਕਰਾ ਕੇ, ਪਰਮਾਰਥ ਦਾ ਸੱਚੜਾ ਅਤੇ ਸਿਧਾ ਮਾਰਗ ਦਰਸਾ ਕੇ, ਤਿਨ੍ਹਾਂ ਅਭਿਆਸੀ ਜਨਾਂ ਦੇ ਘਟ ਕਾਇਆਂ ਰੂਪੀ ਘਰ ਅੰਦਰਿ ਹੀ ਤਿਨ੍ਹਾਂ ਨੂੰ ਦਸਮ ਦੁਆਰ ਵਾਲਾ ਸੱਚੜਾ ਘਰ ਸੱਚ ਮੁਚ ਹੀ ਦਿਖਾ ਦੇਵੇ । ਸੋ ਘਰੁ ਸੱਚ ਮੁਚ ਹੀ ਵਡਭਾਗੀ ਗੁਰਮੁਖ ਜਨਾਂ ਨੇ (ਜਿਨ੍ਹਾਂ ਨੇ ਸੱਚੜੀ ਗੁਰ-ਉਪਦੇਸ਼ ਸ਼ਬਦ ਕਮਾਈ ਕੀਤੀ ਹੈ) ਦੇਖਿਆ, ਜੋ ਆਪਣੇ ਅਖੀਂ ਦੇਖੀ ਸਾਖੀ (ਸ਼ਾਹਦੀ) ਇਸ ਪ੍ਰਕਾਰ ਭਰਦੇ ਹਨ । ਤਿਥੈ ਦਸਮ ਦੁਆਰ ਵਿਖੇ ਗੁਰ-ਸ਼ਬਦ ਨੀਸਾਣੀ ਸ਼ਬਦ ਬਾਣੀ ਅਨਹਦ ਧੁਨੀਆਂ ਅਤੀਅੰਤ ਦਿਬ ਲਤੀਫ਼ੀ ਬਿਸਮਾਦ ਸਰੋਦ ਵਾਲਾ ਰੁਣਝੁਣੀਆ ਨਾਦ ਬਜਦਾ ਸੁਣਾਈ ਦਿੰਦਾ ਹੈ । ਤਿਥੇ ਅਣਗਿਣਤ ਦੀਪਾਂ, ਲੋਆਂ, ਪਾਤਾਲਾਂ ਖੰਡਾਂ ਬ੍ਰਹਮੰਡਾਂ ਦਾ ਅਤ ਅਚਰਜ ਦ੍ਰਿਸ਼ਯ, ਹੈਰਾਨ ਕਰਨ ਵਾਲਾ ਨਜ਼ਾਰਾ ਨਜ਼ਰ ਆਉਂਦਾ ਹੈ । ਤਿਥੇ ਸਚਖੰਡ ਦਾ ਭੀ ਪ੍ਰਤੱਖ ਨਜ਼ਾਰਾ ਸਾਂਗੋ ਪਾਂਗ ਦਿਸਦਾ ਹੈ । ਜਿਥੇ ਨਿਰੰਕਾਰ ਤ੍ਰੈ ਭਵਨ ਧਣੀ ਸਗਲ ਭਵਣ ਦਾ ਨਾਇਕ ਸੱਚੜਾ ਸੁਲਤਾਨ ਵਾਹਿਗੁਰੂ ਅਕਾਲ ਪੁਰਖ ਆਪਣੇ ਦਿਬਯ ਜੋਤੀ ਸਰੂਪ ਵਿਚ ਸੱਚੜੇ ਦਿਬ ਜੋਤਿ ਮਣੀਏ ਤਖ਼ਤ ਉਪਰ ਬਿਰਾਜਮਾਨ ਆਪਣੀ ਸਰਬ ਵਿਆਪਕਤਾ ਸਹਿਤ ਪੂਰਨ ਰਮਿਆ ਹੋਇਆ ਘਟਿ ਘਟਿ ਵਾਸੀ ਸਰਬ ਨਿਵਾਸੀ

---

ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ ॥ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥(ਪੰਨਾ ੬੪੧-੪੨)

(ਗਿਆਨੀ ਨਾਹਰ ਸਿੰਘ)

ਵਸਿਆ ਹਸਿਆ ਜੋਤਿ ਜੋਤਸਿਆ ਪ੍ਰਗਟ ਪਹਾਰੇ ਜਾਪਦਾ ਹੈ (ਜ਼ਾਹਰ ਜ਼ਹੂਰ ਦਿਸਦਾ ਹੈ)। ਜਿਸ ਦੇ ਅਗਰਭਾਗ ਅਤੀਅੰਤ ਹੀ ਦਿਬ ਲਤੀਫ਼ੀ ਤਾਰਾਂ ਵਾਲੇ ਬਾਜੰਤ੍ਰੀ ਬਾਜਿਆਂ ਦੀਆਂ ਕੀਰਤਨ-ਕੁਲਾਹਲੀ ਅਨਹਦ-ਘਨਘੋਰਾਂ ਪੈ ਰਹੀਆਂ ਹਨ। ਤਿਸ ਸੁਖਮਨੀਏ ਘਰ ਦਸਮ ਦੁਆਰ ਵਿਖੇ ਇਹ ਅਕਾਸ਼ ਧੁਨੀਆਰਾ ਪਰੀ ਪਰਵਾਰ ਰਤਨਾਰਾ ਸ਼ਬਦ ਗਾਵਨੀਆ ਰਾਗ (ਕੀਰਤਨ) ਸੁਣ ਕੇ ਸੁੰਨ ਮੰਡਲ ਵਿਖੇ ਬਿਸਮਾਦ ਲਿਵ-ਮੰਡਲੀ-ਸਮਾਧ ਸਥਿਤੀ ਲਿਵ ਲਗ ਜਾਂਦੀ ਹੈ। ਸਹਿਜ ਪਦ ਦੀ ਏਸ ਅਕੱਥ ਕਥਾ ਦਾ ਲਖਤਾ ਰੂਪੀ ਬੀਚਾਰ (ਅਪਰੋਖਸ਼ ਗਿਆਨ) ਬੀਚਾਰ ਕੇ ਮਨਸਾ ਮਈ ਸਰਬ ਸੰਸਕਾਰਾਂ ਸੰਕਲਪਾਂ ਵਲੋਂ ਨਿਰਵਿਕਲਪ ਲਯਤਾ ਹੁੰਦੀ ਹੈ। ਹਿਰਦੇ ਵਿਚਲਾ ਮੂਧਾ ਪਿਆ ਕੰਵਲ ਉਲਟ ਕੇ ਪਹਿਲਾਂ ਹੀ ਸਿੱਧਾ ਹੋ ਜਾਂਦਾ ਹੈ ਅਤੇ ਅੰਮ੍ਰਿਤ-ਰਸ ਸੇਤੀ ਵਿਗਸ ਕੇ ਹਰਿਆ ਭਰਿਆ ਹੋ ਜਾਂਦਾ ਹੈ। ਮਨ-ਭੰਵਰਾ ਏਸੇ ਨਾਭ ਕੰਵਲੀ ਸੰਪਟ ਵਿਖੇ ਹੀ ਮਸਤ ਅਸਥਿਤ ਹੋਇ ਕੇ ਸਮਾਇ ਰਹਿੰਦਾ ਹੈ। ਕਿਤੇ ਵਲ ਭੀ ਨਹੀਂ ਧਾਵੰਦਾ। ਇਸ ਅੰਮ੍ਰਿਤ ਰਸ ਭੁੰਚਣ ਵਿਚ ਅਗਾਧ ਬਿਸਮਾਦ ਵਾਲੀ ਨਾਭ-ਕੰਵਲਾਰੀ ਅਤੇ ਦਸਮ ਦੁਆਰੀ ਸਹਿਜ ਸਮਾਧ ਸਥਿਤਾਰੀ ਸਚਖੰਡ ਵਾਸਾਰੀ ਅਵਸਥਾ ਨੂੰ ਪ੍ਰਾਪਤ ਹੋ ਕੇ ਅਭਿਆਸੀ, ਦਸਮ ਦੁਆਰ ਸਚ-ਖੰਡ ਨਿਵਾਸੀ ਜਨ ਦਾ ਅਜਪਾ ਜਾਪ ਬਣਿਆ ਹੀ ਰਹਿੰਦਾ ਹੈ। ਓਹਨੂੰ ਕਦੇ ਭੀ ਨਹੀਂ ਵਿਸਰਦਾ। "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਵਾਲੇ ਵਾਹਿਗੁਰੂ ਵਿਚ ਜੋਤੀ ਜੋਤਿ ਸਮਾਇ ਕੇ ਭੀ ਇਹ ਅਜਪਾ ਜਾਪ ਕਾਇਮ ਦਾਇਮ ਰਹਿੰਦਾ ਹੈ। ਜਿਨ੍ਹਾਂ ਗੁਰਮੁਖ ਜਨਾਂ ਦਾ ਇਸ ਮਹਲ ਘਰ ਰੂਪੀ ਨਿਜ ਘਰ ਦਸਮ ਦੁਆਰ ਵਿਖੇ ਨਿਵਾਸ ਹੈ, ਤਿਨਾਂ, "ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ" ਵਾਲੇ ਸੱਚ ਜੋਤਿ ਵਿਗਾਸੀ ਗੁਰ-ਪਿਆਰਿਆਂ ਗੁਰਮੁਖ ਭਗਤ ਜਨਾਂ ਨੂੰ ਜਗਿਆਸੂ ਸਖੀਆਂ ਮਿਲਦੀਆਂ ਹਨ। ਪੰਜਾਂ ਪਿਆਰਿਆਂ ਦੇ ਐਸੇ ਪੂੰਜ ਪਾਸੋਂ ਜਿਨ੍ਹਾਂ ਨੇ ਪੂਰਨ ਗੁਰਮਤਿ ਰੀਤ ਸੁਰੀਤ ਸੇਤੀ ਗੁਰੂ ਪ੍ਰਾਇਣ ਹੋਇ ਸਤਿਗੁਰ ਸੇਤੀ ਸਨਮੁਖ ਹੋਇ ਅੰਮ੍ਰਿਤ ਪਾਨ ਕਰਿ ਗੁਰਮੰਤ੍ਰ ਰੂਪੀ ਗੁਰ-ਦੀਖਿਆ ਪ੍ਰਾਪਤ ਕੀਤੀ ਹੈ ਅਤੇ ਗੁਰ-ਦੀਖਿਆ ਗੁਰਮੰਤ੍ਰ ਪ੍ਰਾਪਤ ਕਰਿ ਇਸ ਗੁਰਮੰਤ੍ਰ ਦੀ ਅਭਿਆਸ ਕਮਾਈ ਕੀਤੀ ਹੈ ਤਿਨ੍ਹਾਂ ਸ਼ਬਦ-ਮਾਰਗੀ ਸ਼ਬਦ ਖੋਜੀ ਸੁਰਤੀਸ਼ਰਾਂ ਨੇ ਹੀ ਇਸ ਦਸਮ ਦੁਆਰ ਰੂਪੀ ਸਹਿਜ ਘਰ ਨੂੰ ਲਹਿਆ ਲੱਖਿਆ ਹੈ। ਤਿਨ੍ਹਾਂ ਦਾ ਦਾਸਨ ਦਾਸ ਹੋਇ ਰਹਿਣਾ ਐਨ ਗੁਰ ਆਸ਼ੇ ਅਨਕੂਲ ਹੈ। ਆਨ ਪਾਖੰਡੀ ਦੇਹ-ਧਾਰੀਆਂ, ਗੁਰੂ ਘਰ ਤੋਂ ਵਾਂਜੇ ਗੁਰਮਤਿ ਤੋਂ ਘੁਥੇ ਪਾਜ ਪੋਚਾਰੀਆਂ, ਨਿਜ ਪੂਜ ਪ੍ਰਸਤਸ਼ਾਰੀਆਂ, ਆਪੋਂ ਬਣ ਬੈਠੇ ਗੁਰੂਆਂ ਦੇ ਪਰਛਾਵੇਂ ਹੇਠ ਦੀ ਭੀ ਗੁਰੂ ਦੇ ਸਿੰਘ ਸਿਖ ਸੇਵਕਾਂ ਨੂੰ ਲੰਘਣਾ ਉਚਿਤ ਨਹੀਂ, ਓਹਨਾਂ ਦੇ ਨਿਕਟ ਭਿਟਣਾ ਤਾਂ ਕਿਤੇ ਰਿਹਾ।

# ੨੦

# ਸਿਧ ਗੋਸਟਿ ਦੇ ਪ੍ਰਮਾਣਾਂ ਦੀ ਵਿਆਖਿਆ

## ਸ਼ਬਦ ਦਾ ਵਾਸਾ ਕਿੱਥੇ ਹੈ ?- ਸ਼ਬਦ ਦਾ ਲੇਖ- ਮਨ ਸਰੀਰ ਵਿਚ ਤੇ ਸਰੀਰ ਵਿਚੋਂ ਨਿਕਲ ਕੇ ਕਿਥੇ ਰਹਿੰਦਾ ਹੈ ?

ਸਿਧ ਗੋਸਟਿ ਬਾਣੀ ਵਿਖੇ ਦਸਮ ਦੁਆਰ ਅਤੇ ਸਹਿਜ ਜੋਗ ਦਾ ਨਿਰਣਾ ਇਸ ਪ੍ਰਕਾਰ ਦਰਸਾਇਆ ਗਿਆ ਹੈ। ਯਥਾ ਗੁਰਵਾਕ—

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੁੋ ਮੰਨਿ ਵਸਾਏ ॥
ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥
ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥੬੦॥

[ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੪

ਸਤਿਗੁਰੂ ਦੇ ਘਰ ਵਿਖੇ ਸ਼ਬਦ ਪ੍ਰਗਟ ਹੋਣ, ਧੁਰੋਂ ਉਤਰਨ ਤੋਂ ਪਹਿਲਾਂ ਇਸ ਭਵਜਲ ਤਾਰਨਹਾਰ ਸ਼ਬਦ ਦਾ ਨਿਵਾਸ ਭੇਦ-ਅੰਤਰੇ ਤੋਂ ਰਹਿਤ ਅਭੇਦ ਪਰਮਾਤਮਾ ਦੇ ਸਰਬ ਵਿਆਪੀ ਸਰੂਪ ਵਿਖੇ ਹੀ ਸੀ, ਸਤਿਗੁਰੂ ਬਾਝੋਂ ਇਹ ਸ਼ਬਦ ਅਲੇਖ ਹੀ ਸੀ। ਇਸ ਸ਼ਬਦ ਦਾ ਲੇਖ ਅਜ ਤਾਈਂ ਕਿਸੇ ਤੋਂ ਨ ਲਿਖਿਆ ਗਿਆ। ਇਸ ਸ਼ਬਦ ਦਾ ਲੇਖ ਲਿਖਿਆ ਤਾਂ ਕੇਵਲ ਸਤਿਗੁਰੂ ਨੇ ਹੀ ਲਿਖਿਆ ਅਤੇ ਗੁਰਬਾਣੀ ਰੂਪੀ ਅਖਰਾਂ ਵਿਚ ਲਿਖਿਆ। ਧੁਰੋਂ ਆਈ ਅਲੇਖ ਵਸਤੂ ਦਾ

ਲੇਖ ਧੁਰੋਂ ਆਏ ਗੁਰੂ ਅਵਤਾਰ ਦੁਆਰਾ ਹੀ ਲਿਖਿਆ ਜਾ ਸਕਦਾ ਹੈ, ਸੋ ਗੁਰਬਾਣੀ ਨੇ ਹੀ ਇਸ ਸ਼ਬਦ ਦਾ ਲੇਖ ਲਿਖ ਕੇ ਨਿਰਣੇ ਕੀਤਾ। ਸੋ ਸਤਿਗੁਰੂ ਦੇ ਇਸ ਅਲਖ ਸ਼ਬਦ ਨੂੰ ਲੇਖ ਵਿਚ ਲਿਆਉਣ ਲਈ, ਸੱਚਾ ਲੇਖ ਲਿਖਣ ਤੋਂ ਪਹਿਲਾਂ, ਇਸ ਸ਼ਬਦ ਦਾ ਨਿਵਾਸ ਅਭੇਦ ਨਿਰੰਕਾਰ ਦੇ ਸਰਬ ਵਿਆਪੀ ਸਰੂਪ ਅੰਦਰ ਹੀ ਸੀ। ਸ਼ਬਦ ਬਿਲੋਵਨ ਮਈ ਪ੍ਰਾਣਾਜਾਪ ਕਰਨਹਾਰੀ ਪਵਨ, ਘਟ ਅੰਤਰੀ ਆਸਰੇ ਕਰਿ ਤਾਂ ਦਸ ਉਂਗਲ ਪ੍ਰਮਾਣ ਅੰਦਰਿ ਬਾਹਰਿ ਆਉਂਦੀ ਜਾਂਦੀ ਹੈ ਅਤੇ ਸ਼ਬਦ-ਰਸ-ਨਾਭ ਦੇ ਆਸਰੇ ਹੀ ਠਹਿਰੀ ਰਹਿੰਦੀ ਹੈ। ਹਿਰਦਾ ਦੇਹ ਘਟ ਦੀ ਹੋਂਦ ਜਦੋਂ ਨਹੀਂ ਸੀ ਤਾਂ ਏਸ ਪਵਨ ਦਾ ਵਾਸਾ ਸਰਬ ਨਿਰੰਤਰੀ ਅਨੰਤਰ ਪਰਮਾਤਮਾ ਦੀ ਸੁੰਨ ਕਲਾ ਵਿਖੇ ਸੀ ਅਤੇ ਏਸ ਪਵਨ ਦਾ ਆਧਾਰ ਆਸਰਾ ਬੇਅੰਤ ਬੇਸ਼ੁਮਾਰ ਸ਼ਕਤੀ ਵਾਲਾ (ਅਕਲ ਕਲਾ) ਅਕਾਲ ਪੁਰਖ ਹੀ ਸੀ। ਅਕਾਲ ਪੁਰਖ ਵਾਹਿਗੁਰੂ ਦੀ ਜਿਸ ਜਨ ਉਤੇ ਨਦਰ ਮਿਹਰ ਹੁੰਦੀ ਹੈ, ਉਸ ਦੇ ਘਟ ਅੰਦਰਿ ਸਤਿਗੁਰੂ ਦੇ ਪ੍ਰਸਾਦ ਕਰਿ ਸ਼ਬਦ ਆ ਵਸਦਾ ਹੈ। ਅਤੇ ਉਸ ਦੇ ਰਿਦੰਤਰ ਭਰਮ ਦੇ ਛਉੜ ਕਟੇ ਜਾਂਦੇ ਹਨ ਅਤੇ ਗੁਰ ਸ਼ਬਦ ਰੂਪੀ ਨਿਰਮਲ ਬਾਣੀ ਦੇ ਪਾਰਸ ਭੂਤੀ ਪਰਤਾਪ ਦੁਆਰਾ ਉਸ ਦਾ ਤਨ ਭੀ ਨਿਰਮਲ ਹੋ ਜਾਂਦਾ ਹੈ ਅਤੇ ਮਨ ਭੀ ਨਿਰਮਲ ਹੋਇ ਰਹਿੰਦਾ ਹੈ। ਬਸ, ਫੇਰ ਤਾਂ ਉਸ ਦੇ ਮਨ ਅੰਤਰਿ ਨਾਮ ਹੀ ਨਾਮ ਵਸਦਾ ਹੈ। ਗੁਰੂ ਰੂਪ ਸ਼ਬਦ ਦੁਆਰਾ ਹੀ ਭਵ-ਸਾਗਰ ਤਰੀਦਾ ਹੈ ਅਤੇ ਗੁਰੁ-ਸ਼ਬਦ ਦੁਆਰਾ ਪ੍ਰਾਪਤ ਹੋਏ ਸੱਚੇ ਗੁਰਮਤਿ ਗਿਆਨ ਦੁਆਰਾ ਹੀ ਇਸ ਲੋਕ ਵਿਖੇ ਤੇ ਪਰਲੋਕ ਵਿਖੇ ਇਕੋ ਪਰਮਾਤਮਾ ਨੂੰ ਸਰਬਤਰ ਰਵਿਆ ਜਾਣੀਦਾ (ਲਖੀਦਾ) ਹੈ, ਐਵੇਂ ਨਹੀਂ। ਪਰਮਾਤਮਾ ਨਿਰੰਕਾਰ ਦਾ ਨਾ ਕੋਈ ਛਾਇਆ ਮਾਇਆ ਵਾਲਾ ਤ੍ਰੈਗੁਣ-ਅੰਸੀਆ ਚਿਹਨ ਹੈ, ਨ ਤ੍ਰੈਗੁਣੀਆ ਰੂਪ ਰੰਗ ਹੈ, ਜਿਸ ਕਰਕੇ ਓਹ ਆਪ ਤ੍ਰੈਗੁਣੀ ਮਾਇਕ ਵਸਤੂਆਂ ਪਦਾਰਥਾਂ ਵਾਂਗੂੰ ਜਾਣਿਆ ਨਹੀਂ ਜਾ ਸਕਦਾ। ਉਸ ਤੁਰੀਆ ਗੁਣੀ ਵਜੂਦ ਨੂੰ ਤਾਂ ਕੇਵਲ ਗੁਰ-ਸ਼ਬਦ ਹੀ ਪਛਾਣ ਸਕਦਾ ਹੈ। ਅਰਥਾਤ ਗੁਰ-ਸ਼ਬਦ ਦੀ ਪਾਰਸ-ਕਲਾ ਹੀ ਅਕਲ ਕਲਾ ਅਕਾਲ ਪੁਰਖ ਦੇ ਵਜੂਦ ਨੂੰ ਪਛਾਨਣ ਦੇ ਸਮਰੱਥ ਹੈ। ਦਸ ਅੰਗੁਸ਼ਟ ਪ੍ਰਮਾਣ (ਦਸ ਉਂਗਲੀਆਂ ਪ੍ਰਮਾਣ) ਸੁਆਸ ਜਦ ਘਟ ਨਾਭ ਅੰਦਰ ਯਾ ਨਾਭ ਅਕਾਸੀ ਦਸਮ ਦੁਆਰ ਵਿਖੇ ਸੁੰਨ ਸਮਾਉਂਦਾ ਹੈ ਤਾਂ ਓਹ ਸ਼ਬਦ ਰੂਪ ਸਤਿ ਪਦਾਰਥ ਦੇ ਰਸ-ਜੋਤਿ ਸ਼ਕਤਿ ਆਹਾਰ ਦੇ ਆਧਾਰ (ਆਸਰੇ) ਕਰਿ ਇਹ ਰਸ-ਪਰਵੇਸ਼ਤਾ ਸਹਿਤ ਸਮਾਇਆ ਰਹਿੰਦਾ ਹੈ। ਗੁਰਮੰਤ੍ਰ ਦਾ ਮੁਖ ਤੋਂ ਪਾਰਸ ਭੂਤੀ ਬੋਲ ਨਿਕਲਣਾ (ਜਾਪ ਜਪਿਆ ਜਾਣਾ), ਅਰਥਾਤ ਵਾਹਿਗੁਰੂ ਮੰਤਰ ਦਾ ਜਾਪ ਹੀ ਪ੍ਰਮਾਤਮਾ ਨੂੰ ਪਰਤੱਖ ਕਰਾਵਣਹਾਰਾ ਅਤੇ ਅਲਖ ਨੂੰ ਲਖਾਵਣਹਾਰਾ ਹੈ। ਗੁਰਸ਼ਬਦ ਨੂੰ ਘਟੰਤਰਿ ਵਸਾਉਣ ਦੇ ਪਾਰਸ ਪ੍ਰਭਾਵ ਤੋਂ

ਤ੍ਰੈਗੁਣੀ ਮਾਇਆ ਮਈ ਸੰਸਕਾਰ ਦਾ ਮਲੀਆਮੇਟ ਹੋ ਜਾਂਦਾ ਹੈ। ਜਦ ਇਸ ਤ੍ਰੈਗੁਣੀ ਮਾਇਆ ਰੂਪੀ ਮੈਲ ਦਾ ਮਨ ਅੰਦਰੋਂ ਨਮੂਦ ਹੀ ਚੁਕਿਆ ਜਾਂਦਾ ਹੈ ਤਾਂ ਮਨ ਦੇ ਅੰਦਰੋਂ ਹੰਕਾਰ ਦਾ ਨਾਸ, ਉੱਕਾ ਬਿਨਾਸ ਹੋ ਜਾਂਦਾ ਹੈ। ਅੰਤਰ ਬਾਹਰਿ ਇਕੋ ਪਰਮਾਤਮਾ ਨੂੰ ਹੀ ਪਰਤੱਖ ਲਖੇ ਤਾਂ ਫੇਰ ਨਾਮੀ ਪਰਮਾਤਮਾ ਦੇ ਨਾਮ ਵਿਖੇ ਹੋਰ ਵਧੇਰੇ ਸੱਚਾ ਪਿਆਰ ਪੈਦਾ ਹੁੰਦਾ ਹੈ। ਜਦ ਇਸ ਪਰਕਾਰ ਅਲਖ ਨਿਰੰਕਾਰ ਪ੍ਰਮਾਤਮਾ ਨੂੰ ਗੁਰੂ ਕਰਤਾਰ ਦੀ ਨਦਰ ਮੇਹਰ ਨਾਲ ਲਖ ਲਈਦਾ ਹੈ, ਤਾਂ ਇੜਾ ਪਿੰਗਲਾ ਸੁਖਮਨਾ ਨਾੜੀਆਂ ਦਾ ਤਾਣਾ ਬਾਣਾ ਸੁਤੇ ਸਹਿਜ ਹੀ ਬੂਝ ਬੁਝਾਇ ਲਈਦਾ ਹੈ। ਸੁਖਮਨਾ, ਇੜਾ, ਪਿੰਗਲਾ ਦੀਆਂ ਜਾਚਾਂ ਬੂਝਾਂ ਤਾਂ ਸਹਿਜ-ਜੋਗੀਆਂ ਦੇ ਮਗਰ ਲਗੀਆਂ ਫਿਰਦੀਆਂ ਹਨ। ਸੱਚਾ ਸਾਹਿਬ ਅਕਾਲ ਪੁਰਖ ਤੇ ਉਸ ਦਾ ਸਹਿਜ ਪਦ ਇਨ੍ਹਾਂ ਤਿਹਾਂ (ਸੁਖਮਨਾ, ਇੜਾ, ਪਿੰਗਲਾ) ਤੋਂ ਅਪ੍ਰੰਪਰ ਅਤੇ ਉੱਚਾ ਹੈ। ਉਸ ਦੇ ਤੱਤ ਸਰੂਪ ਵਿਖੇ ਸਤਿਗੁਰੂ ਦੇ ਸ਼ਬਦ ਦੁਆਰਾ (ਗੁਰਮੰਤ੍ਰ ਕਮਾਈ ਦੁਆਰਾ) ਹੀ ਸਮਾਈਦਾ ਹੈ। ਸਿਧ ਗੋਸਟ ਦੀ ਬਾਣੀ ਦੀਆਂ ਅਗਲੀਆਂ ਪਉੜੀਆਂ ਇਸ ਗੋਝ ਗੁੰਝਲ ਨੂੰ ਹੋਰ ਭੀ ਭਲੀ ਪਰਕਾਰ ਖੋਲ੍ਹਦੀਆਂ ਹਨ ਅਤੇ ਸਹਿਜ ਜੋਗ ਮਾਰਗ ਦੇ ਅਤਿ ਗੁਝੜੇ ਭੇਦ ਲਭਾਉਂਦੀਆਂ ਹਨ।

> ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥
> ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥
> ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥
> ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥
> ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥
> ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥
>
> [ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੫

ਵਿਆਖਿਆ —ਇਹ ਮਨ ਮਸਤ ਹਾਥੀ ਨਿਆਈਂ ਹੈ। ਜਿਸ ਤਰ੍ਹਾਂ "ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ"* ਦੇ ਭਾਵ ਅਨੁਸਾਰ ਹਾਥੀ ਅੰਕਸ ਤੋਂ ਬਿਨਾਂ ਫਿਰ ਕੇ ਚਾਰ ਚੁਫੇਰੇ ਅਉਝੜਿ ਹੀ ਫਿਰਦਾ ਰਹਿੰਦਾ ਹੈ, ਵਸ ਨਹੀਂ ਆਉਂਦਾ। ਇਸੇ ਤਰ੍ਹਾਂ ਇਹ ਮਨ ਰੂਪੀ ਹਾਥੀ ਸ਼ਬਦ ਰੂਪੀ ਅੰਕਸ ਦੀ ਖਿਨ ਖਿਨ ਸੱਟ ਲਾਏ ਬਿਨਾਂ ਦਸਾਂ ਦਿਸ਼ਾਂ ਵਿਚ ਧਾਵੰਦਾ ਰਹਿੰਦਾ ਹੈ। ਨ ਇਸਦਾ ਟਿਕਾਉ ਹਿਰਦੇ ਦੇਹੀ ਰੂਪੀ ਕਿਸੇ ਖ਼ਾਸ ਕੁੰਟ ਵਿਚ ਹੈ, ਨ ਆਪਣੀ ਘੜੀ ਬਾਹਰਲੀ ਖ਼ਿਆਲੀ ਦੁਨੀਆ ਦੇ ਕਿਸੇ ਕੋਨੇ ਵਿਚ ਹੈ। ਇਸ ਮਨ ਦਾ ਜੋਤਿ ਸਰੂਪੀ ਮੂਲ ਕੇਵਲ ਗੁਰਮਤਿ-ਦੀਖਿਆ ਦੁਆਰਾ ਹੀ ਪਛਾਣਿਆ ਜਾ ਸਕਦਾ ਹੈ। ਗੁਰ ਸਤਿਗੁਰ

---

* ਮ: ੩, ਪੰਨਾ ੫੧੬

ਦ੍ਰਿੜ੍ਹਾਏ ਸ਼ਬਦ ਅਭਿਆਸ ਦਾ ਖੜਗ ਖੰਡਾ ਜਦੋਂ ਸੁਆਸ ਪ੍ਰਾਣ ਪਵਨੀ ਅਰਧ ਉਰਧੀ ਵੇਗ ਵਿਚ ਖੜਕਦਾ ਹੈ ਤਦੋਂ ਇਸ ਅਭਿਆਸ ਦੀ ਪਾਰਸਤਾ ਅਜ਼ਗੈਬੀ ਰਸ ਖੇੜਾ ਅੰਤਰਗਤਿ ਖਿੜਾਉਂਦੀ ਹੈ ਅਤੇ ਦਹਿਦਿਸ ਧਾਉਂਦਾ ਮਨ ਇਸ ਰਸ-ਖੇੜੇ ਵਿਚ ਖਚਤ ਹੋ ਕੇ ਹਿਰਦੇ ਅੰਦਰ ਹੀ ਨਿਹਚਲ ਵਾਸਾ ਸਹਿਜ ਸੁਭਾਵ ਪਾ ਲੈਂਦਾ ਹੈ। ਸ਼ਬਦ ਦਾ ਪ੍ਰਾਣਾ-ਜਾਪ ਪਵਨ ਰੂਪ ਹੋ ਕੇ ਨਾਭੀ ਅੰਦਰ ਰਸ ਰਮਨੀ ਠਹਿਰਾਉ ਉਭਾਰ ਕੇ ਹਿਰਦੇ ਘਰ ਰੂਪੀ ਆਸਣ ਅੰਦਰ ਹੀ ਅਸਥਿਤੀ ਪਾਉਂਦਾ ਹੈ। ਰਸ ਗੀਧਾ ਹੋ ਕੇ ਤੇ ਪ੍ਰਾਣ-ਬੀਧਾ ਹੋ ਕੇ ਮਨ ਤਾਂ ਨਾਭੀ ਅੰਦਰ ਹੀ ਇਕੱਠਾ ਹੋਇਆ ਰਹਿੰਦਾ ਹੈ ਅਤੇ ਸੁਰਤੀ ਦਸਮ ਦੁਆਰ ਨੂੰ ਜਾਇ ਗਮਨ ਕਰਦੀ ਹੈ ਅਤੇ ਗੁਰਮੁਖਿ ਇਸ ਬਿਧ ਖੋਜਦੇ ਖੋਜਦੇ ਪ੍ਰਮਾਤਮ ਤੱਤ ਨੂੰ ਜਾਇ ਲਹਿੰਦੇ ਲਭਦੇ ਹਨ। ਸੋ ਸ਼ਬਦ, ਇਸ ਬਿਧ ਕਮਾਇਆ ਹੋਇਆ ਸ਼ਬਦ, ਆਪਣੇ ਨਿਜ ਘਰ ਦਸਮ ਦੁਆਰ ਅੰਤਰ ਰਹਿ ਕੇ ਤ੍ਰਿਭਵਨ ਜੋਤਿ ਦਾ ਤੱਤ ਲਖਤਾ ਬਨਾਉਣ ਨੂੰ ਸਮਰਥ ਹੋ ਜਾਂਦਾ ਹੈ। ਏਥੇ ਇਸ ਪਦ ਪੁੱਗ ਕੇ ਹੀ ਗੁਰਮੁਖ ਨਿਰੰਕਾਰੀ ਜਨ ਕੇਵਲ ਨਾਮ ਆਧਾਰ ਪ੍ਰਾਇਣ ਹੀ ਰਹਿੰਦੇ ਹਨ। ਇਹ ਨਾਮ ਆਧਾਰ ਐਸਾ ਨਹੀਂ ਕਿ ਆਧਾਰ ਰੂਪ ਹੋ ਕੇ ਮੁਕ ਚੁਕ ਜਾਵੇ ਤੇ ਅਗਾਹਾਂ ਨ ਵਧੇ। ਨਾਮ ਦੇ ਰਸ ਲੈਣ ਤੇ ਰਸ ਮਾਨਣ ਦੀ ਵਧੇਰੇ ਤੋਂ ਵਧੇਰੇ ਭੁਖ ਵਧਦੀ ਰਹਿੰਦੀ ਹੈ। ਸੱਚੇ ਨਾਮ ਦੀ ਇਹੋ ਸੱਚੀ ਭੁਖ ਹੈ, ਜੋ ਹੋਰ ਸਾਰੀਆਂ ਭੁਖਾਂ ਨੂੰ ਤੇ ਸਾਰੀਆਂ ਭੁੱਖਾਂ ਦੇ ਦੁਖਾਂ ਨੂੰ ਖੈ ਕਰ ਦਿੰਦੀ ਹੈ ਤੇ ਨਾਮ ਆਧਾਰ ਮਈ ਇਹ ਸੱਚੀ ਭੁਖ ਸੱਚੀ ਤ੍ਰਿਪਤਾਸਤਾ ਵਿਖੇ ਲੀਨ ਰਖਦੀ ਹੈ। ਨਾਮ-ਅਹਾਰੀ ਜਨ ਇਸੇ ਸੱਚੇ ਤ੍ਰਿਪਤਾਸਤਾ ਮਈ ਅਹਾਰ ਨੂੰ ਹੀ ਭੁੰਚਦੇ ਰਹਿੰਦੇ ਹਨ। ਏਥੇ ਪੁਜ ਕੇ ਅਨਹਦ ਬਾਣੀ ਦਾ ਉਘਾੜ ਹੁੰਦਾ ਹੈ। ਪ੍ਰੰਤੂ ਇਹ ਅਨਹਦ ਬਾਣੀ ਗੁਰਮੁਖਾਂ ਨੇ ਹੀ ਜਾਣੀ ਹੈ। ਤੇ ਵਿਰਲੇ ਗੁਰਮੁਖ ਜਨ ਹੀ ਇਸ ਦੇ ਤੱਤ ਪਰਮਾਰਥ ਨੂੰ ਜਾਣਦੇ ਹਨ। ਗੁਰੂ ਨਾਨਕ ਸਾਹਿਬ ਸ਼ਾਹਦੀ ਭਰਦੇ ਹਨ ਕਿ ਸੱਚੇ ਨਾਮ ਨੂੰ ਸੁਭਾਖਿਆਂ ਸੱਚੇ ਦੇ ਰੰਗ ਵਿਚ ਹੀ ਰਮੇ ਰਹੀਦਾ ਹੈ ਅਤੇ ਇਹ ਰੰਗ ਫੇਰ ਕਦੇ ਨਹੀਂ ਉਤਰਦਾ।

ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥੬੭॥
ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥

ਗੁਰਮੁਖਿ ਹੋਵੈ ਸੋ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ ॥
ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥੬੮॥
[ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੫

ਜਦੋਂ ਇਸ ਘਟ ਹਿਰਦੇ ਅਤੇ ਇਸ ਘਟ ਮਟ ਦੇਹੁਰੀ ਨੂੰ ਤਿਆਗ ਕੇ ਗੁਰਮੁਖ ਜਨ ਦਾ ਜੀਵ-ਆਤਮਾ ਉਡਾਰੀ ਮਾਰਿ ਗਗਨ ਮੰਡਲੀਂ ਜਾਇ ਸਮਾਉਂਦਾ ਹੈ ਤਾਂ ਇਹ ਪ੍ਰਮਾਤਮਾ ਦੇ ਜੋਤੀ ਸਰੂਪ ਅਗਾਧ ਸਮਾਧ ਮਈ ਸੁੰਨ ਮੰਡਲ ਵਿਚ ਜਾਇ ਪ੍ਰੀਤਮ ਪ੍ਰਮਾਤਮਾ ਦੇ ਸਨਮੁਖ ਵੈਰਾਗ ਅਨੁਰਾਗ ਰੰਗ ਰਾਤਾ ਅਸਥਿਤ ਹੋ ਡਲ੍ਹਕਾਂ ਮਾਰਦਾ ਰਹਿੰਦਾ ਹੈ। ਨਾਭ ਕੰਵਲ ਰੂਪੀ ਮਹਲ ਵਿਚੋਂ ਨਿਕਲ ਕੇ— ਜਿਥੇ ਏਹ ਜੀਵ-ਆਤਮ ਰੂਪੀ ਮਨੂਆ ਸਬਦ ਰਸ ਤੇ ਤਤ ਮਈ ਥੰਮ ਦਾ ਥੰਮਿਆ ਹੋਇਆ ਰਹਿੰਦਾ ਸੀ— ਆਪਣੇ ਨਿਜ ਸਰੂਪ ਪ੍ਰਮਾਤਮ ਜੋਤਿ ਵਿਖੇ ਅਨੰਦ ਵਿਗਾਸੀ ਸਦ ਨਵਲ ਨਿਵਾਸ ਵਿਚ ਵਸਿਆ ਰਸਿਆ ਰਹਿੰਦਾ ਹੈ। ਰੂਪ ਰੇਖ ਵਾਲੇ ਵਜੂਦ ਨੂੰ ਛਡ ਕੇ ਅਰੂਪ ਅਤੇ ਅਰੇਖ ਤਤ ਸ਼ਬਦ ਸਾਰ ਅੰਸੀਆ ਜੀਵ-ਆਤਮਾ ਤ੍ਰੈਗੁਣ ਅੰਸ ਅਤੀਤ ਪਰਮਾਤਮਾ ਦੀ ਜਗਮਗ ਜੋਤਿ ਵਿਖੇ ਲੀਣ ਰਹਿੰਦਾ ਹੈ। ਆਵਾਗਵਣ ਅਤੇ ਗਗਨ ਅਕਾਸ਼ ਭੂਤ ਭਵਿਖ ਵਰਤਮਾਨ ਤੀਨੇ ਕਾਲ ਭੀ ਜਦ ਨਹੀਂ ਸਨ ਹੁੰਦੇ ਤਾਂ ਕੇਵਲ ਸਰਬ ਵਿਆਪਕ ਨਿਰੰਕਾਰੀ ਜੋਤਿ ਵਿਚਿ ਜੋਤੀ ਜੋਤਿ ਸਮਾਇਆ ਰਹਿੰਦਾ ਸੀ, ਜੀਵ-ਆਤਮਾ। ਉਸ ਅਵਸਥਾ ਵਿਖੇ ਤਿਸਦਾ ਦਿਬ ਸਰੂਪੀਆ ਵਰਨੁ ਅਤੇ ਅਲੇਖ ਭੇਖੀਆ ਭੇਖੁ, ਅਰੂਪ ਰੂਪੀਆ ਸਰੂਪ, ਜੋਤੀ ਸਰੂਪ ਅਕਾਲ ਪੁਰਖ ਦੇ ਨਾਲ ਹੀ ਇਕ-ਮਿਕ ਹੋਇਆ ਰਹਿੰਦਾ ਹੈ ਅਤੇ ਇਕ ਬਿਸਮਾਦ ਸ਼ਬਦ ਇਸ ਦਾ ਆਧਾਰ ਆਸਰਾ ਹੈ। ਇਸ ਸਾਚੇ ਸ਼ਬਦ ਬਿਨਾਂ ਕੋਈ ਭੀ ਸੁੱਚਾ ਨਹੀਂ ਹੋ ਸਕਦਾ ਅਤੇ ਜੇ ਕੋਈ ਪਾਰਸ ਸ਼ਬਦ ਦੇ ਸੁਪਰਸ ਦੁਆਰਾ ਅਤ ਸੁੱਚਾ ਪਰਮ ਪਵਿਤਰ ਪਾਵਨ ਹੋ ਭੀ ਗਿਆ ਹੈ ਤਾਂ ਭੀ ਓਹ ਸ਼ਬਦ ਜੋਤਿ ਦੇ ਸਰੂਪ ਵਿਚ ਲੀਨ ਹੋਣ ਦੀ ਤੇ ਸ਼ਬਦ ਦੀ ਮਹਿਮਾ ਨੂੰ ਵਰਨਣ ਨਹੀਂ ਕਰ ਸਕਦਾ। ਐਸੀ ਅਕਥ ਕਥਾ ਮਹਿਮਾ ਹੈ ਗੁਰ-ਸ਼ਬਦ ਦੀ !

ਇਹ ਜਗ ਕਿਹੜੀ ਬਿਧ ਕਰਕੇ ਉਪਜਦਾ ਹੈ ਅਤੇ ਕਿਹੜੇ ਕਿਹੜੇ ਦੁਖ ਕਰਕੇ ਬਿਨਸ ਜਾਂਦਾ ਹੈ। ਇਸ ਦਾ ਉੱਤਰ ਅਗਲੀ ਤੁਕ ਅੰਦਰ ਹੀ ਇਉਂ ਹੈ। ਹਉਮੈ ਵਿਚ ਜਗ ਉਪਜਦਾ ਨਿਪਜਦਾ ਅਤੇ ਬਿਨਸਦਾ ਰਹਿੰਦਾ ਹੈ। ਹਉਮੈ ਦੀਰਘ ਰੋਗ ਦੇ ਦਾਰੂਨ ਦਾਰੂ ਨਾਮ ਦੁਆਰਾ ਉਬਰਦਾ ਹੈ ਅਤੇ ਨਾਮ ਦੇ ਵਿਸਰ ਜਾਣ ਤੇ ਦੁਖ ਪਾਉਂਦਾ ਹੈ ਅਤੇ ਦੁਖ ਪਾ ਕੇ ਮਰ ਜਾਂਦਾ ਹੈ ਤੇ ਮਰਦਾ ਜੰਮਦਾ ਰਹਿੰਦਾ ਹੈ। ਜਿਹੜੇ ਗੁਰੂ ਘਰ ਦੇ ਗੁਰਮੁਖ ਜਨ ਹਨ, ਓਹਨਾਂ ਦੀ ਗਤਿ ਆਮ

ਸੰਸਾਰ ਦੇ ਲੋਕਾਂ ਤੋਂ ਨਿਆਰੀ ਹੈ, ਉਹ ਜਗ ਦੇ ਚੁਰਾਸੀ ਵਾਲੇ ਜੀਵਾਂ ਦੀ ਸ਼ਰੇਣੀ ਵਿਚ ਨਹੀਂ ਗਿਣੇ ਜਾਂਦੇ। ਉਹ ਗੁਰਮੁਖ ਜਨ ਗਿਆਨੁ ਤਤੁ, ਅਰਥਾਤ, ਗੁਰਮਤਿ ਨਾਮ ਦੀ ਬਿਬੇਕ ਵਿਚਾਰ ਮਈ ਅਭਿਆਸ ਕਮਾਈ ਵਿਚ ਤਤਪਰ ਰਹਿੰਦੇ ਹਨ ਅਤੇ ਸ਼ਬਦ ਗੁਰਮੰਤ੍ਰ ਦੀ ਪਾਰਸ ਕਲਾ ਦੁਆਰਾ ਹਉਮੈ ਦਾ ਬਿਨਾਸ ਕਰ ਦਿੰਦੇ ਹਨ। ਓਹਨਾਂ ਗੁਰਮੁਖਾਂ ਦਾ ਤਨ ਭੀ ਤੇ ਮਨ ਭੀ ਨਿਰਮਲ ਹੋ ਜਾਂਦਾ ਹੈ, ਨਿਰਮਲ ਸ਼ਬਦ ਬਾਣੀ ਦੇ ਪਰਤਾਪ ਨਾਲ। ਐਸਾ ਗੁਰਮੁਖ ਭਗਤ ਜਨ ਸੱਚੇ ਅਕਾਲ ਪੁਰਖ ਵਿਚ ਹੀ ਸਮਾਇਆ ਰਹਿੰਦਾ ਹੈ। ਨਾਮ ਹੀ ਨਾਮ ਉਸ ਦੇ ਰੋਮ ਰੋਮ ਵਿਖੇ ਪਰੁੰਨਿਆ ਰਹਿੰਦਾ ਹੈ। ਇਸ ਪ੍ਰਾਣ ਬੇਧੰਨੀ ਸ਼ਬਦ ਪਰੁੰਨਤਾ ਦੁਆਰਾ ਉਹ ਕੇਵਲ ਪਰਮਾਤਮਾ ਪ੍ਰਾਇਣ ਹੀ ਹੋ ਰਹਿੰਦਾ ਹੈ ਅਤੇ ਸੰਸਾਰ ਵਲੋਂ ਉੱਕੀ ਹੀ ਉਪਰਾਮਤਾ ਉਸ ਨੂੰ ਹੋ ਜਾਵੰਦੀ ਹੈ। ਸੁਆਸਿ ਸੁਆਸਿ ਸਚੁ ਵਖਰੁ ਧਨੁ ਨਾਮ ਨੂੰ ਹੀ ਹਿਰਦੇ ਵਿਖੇ ਪਰੋਈ ਰਖਦਾ ਹੈ।

ਸਾਰ ਸਿੱਟਾ ਇਹ ਹੈ ਕਿ ਨਾਮ ਬਿਨਾਂ ਜੋਗ ਕਦੇ ਭੀ ਨਹੀਂ ਹੋ ਸਕਦਾ। ਇਹ ਗੱਲ ਖੋਜੀ ਸਜਣ ਆਪਣੇ ਹਿਰਦੇ ਅੰਦਰਿ ਦ੍ਰਿੜ੍ਹ ਕਰਕੇ ਵਿਚਾਰੀ ਰਖਣ ਅਤੇ ਪਰਖ ਦੇਖਣ। ਓੜਕ ਸਿਧ ਗੋਸਟ ਦੀ ਬਹੱਤਰਵੀਂ ਪਉੜੀ ਵਿਚ ਇਸ ਜੋਗ ਨਿਰਣੇ ਦਾ ਨਿਬੇੜਾ ਹੀ ਕਰ ਦਿਤਾ ਹੋਇਆ ਹੈ। ਯਥਾ ਗੁਰਵਾਕ—

ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥<br>
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥<br>
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥<br>
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ॥<br>
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥<br>
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥੭੨॥

[ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੬

ਇਸ ਗੁਰਵਾਕ ਦੁਆਰਾ ਸਾਫ਼ ਹੀ ਦੋ-ਟੁਕ ਫ਼ੈਸਲਾ ਹੋ ਗਿਆ। ਏਸ ਸ਼ਬਦ ਦੇ ਜੋਗੀਆਂ ਪ੍ਰਥਾਇ ਉਚਾਰੇ ਜਾਣ ਨੇ ਤਾਂ ਨਿਬੇੜਾ ਹੀ ਕਰ ਦਿਤਾ ਹੈ ਕਿ ਨਾਮ ਬਿਨਾ ਜੋਗ ਹੋ ਹੀ ਨਹੀਂ ਸਕਦਾ। ਉੱਕਾ ਹੀ ਨਹੀਂ ਹੋ ਸਕਦਾ। ਜੋ ਹੈ ਸੋ ਪਾਜ ਜੋਗ ਹੈ, ਖਲਜਗਣੀ ਜੋਗ ਹੈ, ਫੋਕਟ ਕਰਮੀ ਜੋਗ ਹੈ। ਜਿਸ ਦਾ ਫਲ ਅੰਕੂਰ ਕਖ ਭੀ ਨਹੀਂ, ਐਵੇਂ ਹਉਮੈ ਦਾ ਬਾਦ ਬਫੇਰਾ ਹੀ ਹੈ। ਨਾਮ-ਰੱਤਿਆਂ ਅਤੇ ਅਨਦਿਨ ਨਾਮ-ਰੰਗਾਂ ਵਿਚ ਮੱਤਿਆਂ ਹੀ ਸੱਚਾ ਸੁਖ ਸਰੂਪ ਯੋਗ ਪ੍ਰਾਪਤ ਹੋ ਸਕਦਾ ਹੈ। ਨਾਮ ਰੂਪੀ ਸਹਿਜ ਜੋਗ ਕਮਾਈਆਂ ਹੀ ਸਭ ਕੁਛ ਗੁਪਤ ਪਰਮਾਰਥੀ ਖੇਡ ਦਾ ਪ੍ਰਗਟ ਉਜਿਆਰਾ ਹੁੰਦਾ ਹੈ। ਅਤੇ ਨਾਮ ਦੁਆਰਾ ਹੀ ਸੱਚਾ ਯੋਗ ਕਮਾਇਆਂ ਸਾਰੀ ਗੁਪਤ ਪਰਮਾਰਥੀ ਖੇਡ ਦੀ ਸੋਝੀ ਪੈਂਦੀ ਹੈ। ਨਾਮ ਰੂਪੀ ਸੱਚੇ

ਜੋਗ ਬਿਨਾਂ ਕੂੜਾਵੇ ਭੇਖ-ਜੋਗ ਦੇ ਭਾਵੇਂ ਕਿਤਨੇ ਹੀ ਕੋਈ ਪਰਪੰਚ ਕਰਦਾ ਫਿਰੇ, ਓਹਦਾ ਇਹ ਸਭ ਕੁਝ ਕੀਤਾ ਫਾਦਲ ਬਾਦ ਹੀ ਜਾਂਦਾ ਹੈ (ਅਜਾਈਂ ਹੀ ਜਾਂਦਾ ਹੈ), ਸਗੋਂ ਸੱਚੇ ਮਾਰਗ ਤੇ ਆਤਮ ਤਤ ਪਰਮਾਤਮ ਸੱਤਤਾ ਵਲੋਂ ਭੀ ਓਹ ਆਪਣੇ ਆਪ ਨੂੰ ਆਪ ਹੀ ਇਸ ਪ੍ਰਪੰਚ ਜੋਗ ਕੁਕਰਣੀ ਕਰਕੇ ਬੰਚਤ ਕਰ ਲੈਂਦਾ ਹੈ ਅਤੇ ਖੁਆਰ ਹੋਇਆ ਖਪਿ ਖਪਿ ਮਰਦਾ ਹੈ। ਬਸ, ਸਿੱਟਾ ਇਹ ਕਿ ਨਾਮ ਬਿਨਾਂ ਕਿਸੇ ਦਾ ਨਿਸਤਾਰਾ ਨਹੀਂ। ਨਿਸਤਾਰਾ ਕਰਨਹਾਰਾ ਹੈ ਤਾਂ ਕੇਵਲ ਨਾਮ ਹੈ। ਜੋਗ ਆਦਿ ਕਰਮ ਸਭ ਫ਼ਜ਼ੂਲ ਹਨ, ਨਾਮ ਰੂਪੀ ਜੋਗ ਤੋਂ ਬਿਨਾਂ। ਪ੍ਰੰਤੂ ਇਹ ਨਾਮ ਕੇਵਲ ਸਤਿਗੁਰੂ ਤੋਂ ਹੀ ਪਾਇਆ ਜਾ ਸਕਦਾ ਹੈ। ਅਤੇ ਸਤਿਗੁਰੂ ਗੁਰੂ ਨਾਨਕ ਬਾਝੋਂ, ਧੁਰ ਦੇ ਆਏ ਧੁਰੋਂ ਪਠਾਏ ਸਤਿਗੁਰਾਂ ਬਾਝੋਂ, ਹੋਰ ਕੋਈ ਗੁਰੂ ਹੀ ਨਹੀਂ।

# ੨੧

# ਸਤਿਗੁਰੂ ਤੇ ਸਿਖ ਦਾ ਮਰਤਬਾ

ਧੁਰੋਂ ਆਏ ਧੁਰੋਂ ਪਠਾਏ ਗੁਰੂ ਦਾ ਦਰਜਾ ਕਰਤਾਰ ਸਰੂਪ ਹਰਿ ਮੂਰਤਿ ਰੂਪ ਹੀ ਹੈ।

"ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥੫॥੪॥"*

ਓਹ ਸੱਚੇ ਦਿਆਲ ਹੋ ਕੇ ਜੀਅ ਦਾਨ ਅਧਿਕਾਰੀ ਜੀਵਾਂ ਨੂੰ ਦਿੰਦੇ ਹੋਏ ਅਣ-ਗਿਣਤ ਦੀਵਿਆਂ ਨਾਲਿ ਦੀਵੇ ਜਗਾ ਕੇ ਆਪ ਫੇਰ ਭੀ ਦੂਣ ਸਵਾਏ ਆਤਮ ਜੋਤਿ-ਰੰਗਾਂ ਵਿਚ ਰੰਗੀਜੇ ਰਹਿੰਦੇ ਹਨ। ਸਤਿਗੁਰੂ ਦਇਆਲ ਦਾਨ ਮਤਿ ਪੂਰਾ ਸੂਰਾ ਦਾਤਾ ਹੋ ਕੇ, ਊਰੇ ਹੋਛੇ ਗੁਰੂਆਂ ਵਾਂਗ ਫੇਰ ਖ਼ਾਲੀ ਨਹੀਂ ਹੋ ਬਹਿੰਦਾ, ਸਦਾ ਹੀ ਭਰਪੁਰਲੀਣਾ ਰਹਿੰਦਾ ਹੈ। ਇਹੋ ਸਤਿਗੁਰੂ ਸੱਚੇ ਸਤਿਗੁਰੂ ਦੀ ਪੂਰੀ ਅਤੇ ਪੱਕੀ ਨੀਸ਼ਾਨੀ ਹੈ। ਪੁਗ ਖਲੋਤੇ ਗੁਰਸਿਖਾਂ, ਨਾਮ ਅਭਿਆਸੀਆਂ, ਰਿਦ-ਜੋਤਿ-ਵਿਗਾਸੀਆਂ ਦਾ ਮਰਤਬਾ ਭੀ ਅਪਰ ਅਪਾਰ ਹੈ। ਵਿਤਕਰਾ ਕੇਵਲ ਏਤਨਾ ਹੀ ਹੈ ਜੁ ਓਹ ਇਕ ਇਕੱਲੇ ਜੀਅ-ਦਾਨ-ਦਾਤੇ ਨਹੀਂ ਬਣ ਸਕਦੇ, ਬਣਨ ਦੇ ਸਮਰੱਥ ਹੀ ਨਹੀਂ। ਅਤੇ ਹਰ ਛਿਨ ਅਹਿਨਿਸ ਏਕ ਲਿਵਲੀਣੇ ਅਤੇ ਸਦਾ ਇਕ-ਰਸ ਰੰਗਿ ਲੀਣੇ ਭਰਪੁਰੀਣੇ ਰਹਿਣੋਂ ਕਦੇ ਕਦੇ ਉਰਵਾਰ ਉਰੇਡੇ ਆ ਜਾਂਦੇ ਹਨ। ਸਤਿਗੁਰੂ ਤੇ ਸਿਖ ਸੰਤ ਦਾ ਮਰਤਬਾ ਤੇ ਇਨ੍ਹਾਂ ਦਾ ਪਰਸਪਰ ਭੇਦ ਭਾਈ ਗੁਰਦਾਸ ਜੀ ਨੇ ਇਉਂ ਦਸਿਆ ਹੈ—

"ਸੌ ਵਿਚ ਵਰਤੇ ਸਿਖ ਸੰਤ ਇਕੋਤਰ ਸੌ ਸਤਿਗੁਰ ਅਬਿਨਾਸੀ ॥੪੦॥੨੧॥"

ਇਹ ਮੇਰੇ ਸਤਿਗੁਰੂ ਦਇਆਲ ਵਿਚ ਹੀ ਵਾਧਾ ਹੈ ਕਿ ਸ਼ਹੁ ਦਰਿਆਉ ਵਾਂਗ ਵਗਦੇ ਹੋਏ ਅਨਿਕ ਰੌੜ ਸੌੜ ਥਾਵਾਂ ਨੂੰ ਸੈਰਾਬ ਕਰਦੇ ਹੋਏ ਭੀ ਆਪਣੀ ਪਰਮਾਤਮ ਲਿਵ-ਲੀਣੀ ਔਜ ਮੌਜ ਤੋਂ ਹਿਠਾਹਾਂ ਨਹੀਂ ਉਤਰਦੇ। ਗੁਰੂ ਪਰਮਾਤਮਾ ਦੇ ਪ੍ਰਸਪਰ ਸਨਮੁਖੀ ਸਾਂਗੋ ਪਾਂਗ ਦਰਸਨਾਂ ਵਿਚ ਇਕ ਪਲ ਮਾਤਰ ਦਾ ਅੰਤਰਾ ਨਹੀਂ ਆਉਣਾ ਪਾਉਂਦਾ।

---

* ਮਲਾਰ ਮ: ੫, ਪੰਨਾ ੧੨੬੪

ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥(੯੦੭)

ਅਹਿਨਿਸ ਏਕ-ਲਿਵ-ਲਾਗੀ ਦੀ ਅਵਧੀ ਦਾ ਇਹ ਹਾਲ ਹੈ ਕਿ ਇਕ-ਟਕ ਸੱਚੇ ਵਾਹਿਗੁਰੂ ਦਾ ਦਰਸਾਰਾ ਸਤਿਗੁਰੂ ਦੇ ਅੱਖੀਆਂ ਅਗੇ ਹੀ ਰਹਿੰਦਾ ਹੈ। ਜਿਸ ਨੂੰ ਦੇਖਿ ਦੇਖਿ ਸਤਿਗੁਰੂ ਅਹਿਨਿਸ ਵਿਗਸਦਾ ਰਹਿੰਦਾ ਹੈ। ਬਿਨ ਦੇਖੇ ਪਤੀਆਰਾ ਹੀ ਨਹੀਂ। ਸੱਚਾ ਸਤਿਗੁਰੂ ਆਪਣੇ ਗੁਰਸਿਖਾਂ ਪ੍ਰਤੀ—

"ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ"

ਵਾਲੀ ਸੱਚੀ ਦਾਤਿ ਬਖ਼ਸ਼ ਕੇ, ਅਰਥਾਤ੍ ਸਾਚ ਨਾਮ ਰੂਪੀ ਸੱਚਾ ਜਤੁ, ਸਚੁ ਨਾਮ ਰੂਪੀ ਹੀ ਸੱਚਾ ਸਤੁ, ਸਚੁ ਨਾਮ ਰੂਪੀ ਹੀ ਸੱਚਾ ਸੰਜਮ ਦ੍ਰਿੜ੍ਹਾਵਣਹਾਰਾ ਹੋ ਕੇ ਭੀ

"ਸਾਚ ਸਬਦਿ ਰਸਿ ਲੀਣਾ"

ਰਹਿੰਦਾ ਹੈ। ਇਹ ਸੱਚੇ ਸਤਿਗੁਰੂ ਦਾ ਪਹਿਲਾ ਐਂਜ-ਨੈਸ਼ਾਨੀ ਅਮਰ-ਅਟਾਰੜਾ ਮੁਨਾਰਾ ਹੈ। ਵਾਹਿਗੁਰੂ ਪਰਮਾਤਮਾ ਨਾਲ ਅਭੇਦ ਹੋ ਕੇ ਅਤੇ ਅਭੇਦ ਨਾਮੀ ਦੇ ਸੱਚੇ ਨਾਮ ਨੂੰ ਨਾਮ-ਅਧਿਕਾਰੀਆਂ ਦੇ ਅੰਦਰ ਸੰਚਰਾਇ ਕੇ ਫੇਰ ਖ਼ੁਦ ਆਪ ਸੱਚੇ ਸ਼ਬਦ ਵਿਖੇ ਰਸ-ਲੀਣ ਰਹਿੰਦਾ ਹੈ, ਇਸ ਬਿਧ ਗੁਰ ਦਇਆਲ ਸੱਚੇ ਜਤ ਸਤ ਸੰਜਮੀ ਸਤਿਨਾਮ ਗੁਰਮੰਤ੍ਰ ਦਾ ਸੰਚਾਰਕ ਹੋ ਕੇ ਸ਼ਬਦ-ਰਸ-ਲੀਣ ਹੀ ਨਹੀਂ, ਬਲਕਿ ਪਾਰਬ੍ਰਹਮ ਦੇ ਅਮੋਘ ਸਨਮੁਖੀ ਦਰਸ਼ਨਾਂ ਦੇ ਮੌਜ ਮਸਤੌਂਜੀ ਰੰਗਾਂ ਵਿਚ ਸਦਾ ਹੀ ਲੀਨ ਰਹਿੰਦਾ ਹੈ ਅਤੇ ਸਦਾ ਰੰਗ ਲੀਣ ਰਹਿੰਦਾ ਹੋਇਆ, ਅਹਿਨਿਸ ਏਕ ਲਿਵਤਾਰ ਵਿਚ ਸਦਾ ਸਾਵਧਾਨ ਹੁੰਦਾ ਹੋਇਆ ਅਮਰ ਅਟਾਰੀਆਂ ਦੀ ਉਚਿਆਣ ਵਿਚ ਵਸਦਾ ਹੈ। ਇਸ ਬਿਧਿ ਗਗਨ ਗਗਨੰਤਰੀ ਵਾਸਾ ਰਖਦਾ ਹੋਇਆ ਸਤਿਗੁਰੂ ਉਚ ਅਗੰਮ-ਦ੍ਰਿਸ਼ਟਾ ਹੋ ਕੇ ਸਾਰਿਆਂ ਨੂੰ ਇਕ ਸਾਰ ਹੀ ਸਮ-ਦ੍ਰਿਸ਼ਟੀ ਨਾਲ ਦੇਖਦਾ ਹੈ ਅਤੇ ਕਰਤਾਰ ਦੇ ਦਰਸ਼ਨਾਂ ਦਾ ਸਾਰ-ਦ੍ਰਿਸ਼ਟਾ ਹੋ ਕੇ ਅਨਹਦ ਸ਼ਬਦ ਰੰਗੀਣੀ, ਅਨਹਦ-ਸ਼ਬਦ ਦੀ ਰੁਣ ਝੁਣਕਾਰ ਵਿਚ ਰੰਗ-ਹਤਾ ਰਹਿੰਦਾ ਹੈ।

"ਰਹੈ ਗਗਨਪੁਰ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥"

ਵਾਲੀ ਵਾਸਤਵੀ ਅਮਰ ਅਟਾਰੜੀ ਤਤ ਅਵਸਥਾ ਵਿਚ ਅਟੱਲ ਰਹਿਣਾ ਕੇਵਲ ਸੱਚੇ ਸਤਿਗੁਰੂ ਦੇ ਵਿਰਸੇ ਵਿਚ ਹੀ ਆਇਆ ਹੈ। ਸੱਚਾ ਸਤਿਗੁਰੂ ਸੱਚੇ ਸਤਿ ਪਦਾਰਥ ਅੰਮ੍ਰਿਤ ਨਾਮ ਰੂਪੀ ਖੇਪ ਦੀਆਂ ਰਸ-ਘ੍ਰਿਤ ਕੁੱਪੀਆਂ ਬੰਨ੍ਹ ਕੇ ਧੁਰ ਦਰਗਾਹੋਂ ਲਿਆਉਂਦਾ ਹੈ। ਤੇ ਇਸ ਅੰਮ੍ਰਿਤ-ਰਸ ਨੂੰ ਵਰਤਾਇ ਕੇ ਸਰਬ ਸਾਂਝੀਵਾਲਾਂ ਨੂੰ ਖੁੱਲ੍ਹੇ ਗਫਿਆਂ ਵਿਚ ਸੰਚਰਾਇ ਕੇ ਫਿਰ ਵੀ ਇਸ ਸਤਿ ਅਮਰ ਪਦਾਰਥ ਸੇਤੀ ਭਰਪੂਰ ਲੀਣਾ ਹੀ ਰਹਿੰਦਾ ਹੈ ਅਤੇ "ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ" ਅੰਮ੍ਰਿਤ ਰਸ ਦਾ ਸਰਸ਼ਾਰ ਚਸ਼ਮਾ ਹੋ ਕੇ ਰਸਨਾ

ਤੋਂ ਰਸ-ਜੋਤਿ ਰੰਗ ਰਸੀਣਾ ਨਿਝਰ ਝਰਨਾ ਹੀ ਝਰਾਉਂਦਾ ਰਹਿੰਦਾ ਹੈ। ਜਿਸ ਗੁਰਮੁਖਿ ਗੁਰਸਿਖ ਨੂੰ ਐਸੇ ਸੱਚੇ ਗੁਰੂ ਦਾ ਮਿਲਾਪ ਹੋਇਆ ਹੈ, ਜਿਸ ਨੇ ਆਪਣੇ ਗੁਰਸਿਖਾਂ ਨੂੰ ਅੰਮ੍ਰਿਤ ਰਸ ਨਾਲ ਸੰਚਰ ਕੇ ਗਹਿਗਚ ਆਤਮ-ਰੰਗਾਂ ਵਿਚ ਰਚ ਰਚਾਇ ਲਿਆ ਹੈ, ਉਸ ਗੁਰਸਿਖ ਗੁਰਮੁਖ ਪਿਆਰੇ ਨੂੰ ਸੱਚੀ ਸੁਕਿਰਤ ਕਰਨੀ ਨੂੰ ਪਰਤੱਖ ਪੇਖ ਕੇ ਆਮੰਨਾ ਆ ਗਿਆ ਹੈ। ਤਿਸ ਵਡਭਾਗੀ ਜਨ ਨੂੰ ਸਤਿਗੁਰ ਨੇ ਖ਼ੁਦ ਆਪ ਦੇਖ ਕੇ ਇਹ ਤੱਤ ਗੂੜ੍ਹ ਭੇਦ ਵਾਲਾ ਕਉਤਕ ਅੱਖੀਂ ਦਿਖਾ ਦਿਤਾ ਹੈ ਕਿ ਇਕ ਅਕਾਲ ਪੁਰਖ ਕਾਦਰ ਕਰਤੇ ਪੁਰਖ ਦੇ ਵੈਰਾਟ ਸਰੂਪ ਵਿਖੇ ਸਰਬ ਕਾਇਨਾਤੀ ਕੁਦਰਤਿ ਸਰਬੱਤਰ ਰਚ-ਰਾਚੀ ਰਚਨਾ ਵਸਦੀ ਹੈ ਅਤੇ ਸਾਰੀ ਸਰਬੱਤਰ ਰਚਨਾ ਵਿਖੇ ਇਕੋ ਕਾਦਰ ਕਰਤਾ ਪੁਰਖ ਪਰਮਾਤਮ ਵਸ ਰਸ ਰਹਿਆ ਨਜ਼ਰ ਆਉਂਦਾ ਹੈ। ਇਹ ਐਸੀ ਪਰਤੱਖ ਖੇਡ ਸਤਿਗੁਰੂ ਨੇ ਆਪਣੇ ਪਿਆਰੇ ਗੁਰਮੁਖ ਗੁਰਸਿਖਾਂ ਨੂੰ ਪਹਿਲਾਂ ਆਪ ਦੇਖ ਪਰਖ ਕੇ ਉਨ੍ਹਾਂ ਨੂੰ ਅੱਖੀਂ ਦਿਖਾ ਦਿਤੀ ਹੈ, ਨਹੀਂ ਤਾਂ ਏਹਨਾਂ ਖੰਡ ਮੰਡਲ਼ ਬ੍ਰਹਿਮੰਡਾਂ ਮਈ ਸ੍ਰਿਸ਼ਟੀ ਦਾ ਰਚਨਹਾਰਾ ਪ੍ਰਭੂ ਪਰਮਾਤਮਾ ਕਿਸੇ ਤੋਂ ਭੀ ਲਖਿਆ ਨਹੀਂ ਜਾ ਸਕਦਾ ਸੀ। ਸਤਿਗੁਰੂ ਨੇ ਆਪਣੇ ਗੁਰਸਿਖਾਂ ਤਾਈਂ ਅਲੱਖ ਨੂੰ ਲਖਾਇ ਦਿਤਾ ਅਤੇ ਐਸਾ ਲਖਾਇ ਦਿਤਾ ਕਿ ਦੀਵੇ ਨਾਲ ਦੀਵਾ ਜਗਾ ਕੇ ਘਟ ਅੰਤਰ ਹੀ ਜੋਤਿ-ਉਜਾਰਾ ਕਰ ਦਿਤਾ ਅਤੇ ਤ੍ਰਿਭਵਣ ਪਸਰ ਰਹੀ ਪਰਮਾਤਮ ਜੋਤਿ ਨੂੰ ਚਾਨਣ ਕਰ ਕੇ ਪਰਤੱਖ ਦਿਖਾ ਦਿਤਾ। ਨਿਜ ਮਹਲ ਅੰਦਰ ਬੈਠੇ ਸੱਚੇ ਤਖ਼ਤ ਉਤੇ ਨਿਰਭਉ ਤਾੜੀ ਲਾ ਕੇ ਬਿਰਾਜਮਾਨ ਜੋਤੀ ਸਰੂਪ ਅਕਾਲ ਪੁਰਖ ਨੂੰ ਪਰਤੱਖ ਦਿਖਾਇ ਦਿਤਾ। ਇਸ ਬਿਧਿ ਘਟਿ ਘਟਿ ਕਿੰਗਰੀ ਬਜਾਇ ਕੇ ਸੱਚਾ ਬੈਰਾਗੀਅੜਾ ਅਤੇ ਸੱਚਾ ਜੋਗੀਅੜਾ ਚੋਜੀ ਪਾਤਸ਼ਾਹ ਪ੍ਰੇਮ-ਮਗਨ ਮਖ਼ਮੂਰੀ ਨਸ਼ਾ ਚੜ੍ਹਾਇ ਕੇ ਲੋਟ ਪੋਟ ਕਰ ਕੇ ਸਿਟ ਗਿਆ। ਤੇ ਜੋਤੀ ਜੋਤੀ ਬਿਧੰਨੇ ਜਕੜ ਜੁੜੀਏ ਪਾ ਗਿਆ। ਇਸ ਬਿਧ ਸਤਿਗੁਰੂ ਕੀ ਸਚੁ ਗੁਰਮੰਤ੍ਰ ਦੀਖਿਆ ਨੂੰ ਕਮਾ ਕੇ ਤੇ ਸੱਚੇ ਪ੍ਰਭੂ ਦੀ ਸਰਨੀ ਸਮਾ ਕੇ ਅਸਲ ਛੁਟਕਾਰਾ ਤੱਤ ਨਿਸਤਾਰਾ ਹੁੰਦਾ ਹੈ। ਯਥਾ ਗੁਰਵਾਕ—

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥੧॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥
ਰਹੈ ਗਗਨਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥੨॥
ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥
ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥

ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥
ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥

[ਰਾਮਕਲੀ ਦਖਣੀ ਮ: ੧, ਪੰਨਾ ੯੦੭

ਤਾਂ ਤੇ ਨਾਮ ਭੀ ਪਾਇਆ ਜਾ ਸਕਦਾ ਹੈ ਤਾਂ ਗੁਰੂ ਘਰ ਵਿਚੋਂ ਹੀ ਪਾਇਆ ਜਾ ਸਕਦਾ ਹੈ। ਬਸ, ਉਪਰਲੇ ਗੁਰ ਸ਼ਬਦ ਵਿਚ ਦਸੀ ਅਵਸਥਾ ਵਾਲੇ ਸੱਚੇ ਸਤਿਗੁਰੂ ਦੁਆਰਾ ਨਾਮ ਪ੍ਰਾਪਤ ਕਰ ਕੇ ਹੀ ਸੱਚੀ ਜੋਤਿ ਜੁਗਤਿ ਵਾਲੀ ਦਾਤਿ-ਇਲਾਹੀ ਪਾਈ ਜਾ ਸਕਦੀ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਤੱਤ ਸਾਰ ਵਿਚਾਰ ਵਾਲਾ ਇਹ ਫ਼ੈਸਲਾ ਭੀ ਕਰ ਦਿਤਾ ਹੈ ਕਿ—

"ਬਿਨੁ ਨਾਵੈ ਮੁਕਤਿ ਨ ਹੋਈ" (ਪੰਨਾ ੯੪੬)

ਨਾਮ ਬਿਨਾਂ ਮੁਕਤੀ ਭੀ ਨਹੀਂ ਮਿਲਦੀ। ਜੋ ਹਠ ਜੋਗ ਕਰ ਕਰ ਕੇ ਮੁਕਤੀਆਂ ਭਾਲਦੇ ਹਨ, ਉਹ ਭਰਮ-ਭੁਲੇ ਹੀ ਫਿਰਦੇ ਹਨ। ਗੁਰਮਤਿ ਮੁਕਤੀ ਸੱਚੇ ਦਰਸ ਸਮਾਵਨਾ ਹੀ ਹੈ। ਆਤਮ ਚੀਨ ਕੇ ਹੀ ਪ੍ਰਮਾਤਮਾ ਦੇ ਦਰਸ਼ਨ ਦੀ ਸੋਝੀ ਪੈਂਦੀ ਹੈ। ਨਾਮ ਦੁਆਰਾ ਆਤਮ-ਜੋਤਿ-ਵਿਗਾਸ ਹੁੰਦਾ ਹੈ। ਪ੍ਰਮਾਤਮਾ ਦੇਉ ਦੇ ਵਿਗਾਸ ਹੋਣ ਪਰ ਹੀ ਆਤਮਾ ਪ੍ਰਚੰਡ ਸਰੂਪ ਵਿਚ ਲਖਿਆ ਜਾਂਦਾ ਹੈ। ਆਤਮ ਸਰੂਪ ਲਖਤਾ ਦੁਆਰਾ ਪ੍ਰਮਾਤਮਾ ਦੇ ਦਰਸ਼ਨਾਂ ਵਿਚ ਸਮਾਈ ਹੋ ਜਾਂਦੀ ਹੈ। ਯਥਾ—

ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥

[ਆਸਾ ਮ: ੧, ਪੰਨਾ ੪੨੧

ਅੰਮ੍ਰਿਤ ਬਿਰਛ ਇਕੋ ਹੀ ਹੈ। ਇਸ ਦਾ ਫਲ ਭੀ ਅੰਮ੍ਰਿਤ ਹੈ। ਜਿਸ ਦਾ ਸੁਆਦ ਅਗਾਧ ਰਸ ਬਿਸਮਾਦ ਵਾਲਾ ਹੈ। ਬਸ, ਚਾਖਿਆ ਹੀ ਪ੍ਰਵਾਣ ਹੈ ਤੇ ਉਹ ਅੰਮ੍ਰਿਤ ਬਿਰਖ ਪੇਖਿਆ ਹੀ ਪ੍ਰਵਾਣ ਹੈ। ਬਸ, ਇਹ ਕਹਿਣਾ ਠੀਕ ਹੈ—

"ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥"*

---

*ਸਲੋਕ ਭਗਤ ਕਬੀਰ ਜੀਉਕੇ, ਪੰਨਾ ੧੩੭੦

# ੨੨

# ਗਗਨ ਉਡਾਰੀ*

(੧)

ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥
ਮੂੜੇ ਕਾਇਚੇ ਭਰਮਿ ਭੁਲਾ॥ਨਹ ਚੀਨਿਆ ਪਰਮਾਨੰਦ ਬੈਰਾਗੀ॥੧॥ਰਹਾਉ॥
ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ
ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੨॥

* ਪਹਿਲਾਂ 'ਗਗਨ ਉਡਾਰੀ' ੨੪ ਸਫੇ ਦਾ ਟ੍ਰੈਕਟ ਸੀ, ਹੁਣ ਇਹ ਪੁਸਤਕ 'ਅਨਹਦ ਸ਼ਬਦ ਦਸਮ ਦੁਆਰ' ਦੇ ਵਿਚ ਹੀ ਸ਼ਾਮਲ ਕਰ ਦਿਤਾ ਗਿਆ ਹੈ। ਕਿਉਂਕਿ ਇਸ ਦਾ ਸਬੰਧ ਖਾਸ ਕਰ 'ਅਨਹਦ ਸ਼ਬਦ ਦਸਮ ਦੁਆਰ' ਨਾਲ ਹੀ ਹੈ।

ਇਸ ਲੇਖ 'ਗਗਨ ਉਡਾਰੀ' ਵਿਚ ਗੁਰਬਾਣੀ ਦੇ ਉਹਨਾਂ ਪ੍ਰਮਾਣਾਂ ਦੀ ਵਿਆਖਿਆ ਕੀਤੀ ਗਈ ਹੈ, ਜਿਨ੍ਹਾਂ ਤੋਂ ਇਹ ਪਤਾ ਲਗਦਾ ਹੈ ਕਿ ਦਸਮ ਦੁਆਰ ਵਿਚ ਸੁਆਸ ਨਾਮ ਅਭਿਆਸ ਦੁਆਰਾ ਕਿਵੇਂ ਚੜ੍ਹਦੇ ਹਨ, ਅਰਥਾਤ ਦਸਮ ਦੁਆਰ ਵਿਚ ਗੋਸ਼ਟ ਕਿਸ ਤਰ੍ਹਾਂ ਹੁੰਦੀ ਹੈ। ਇਉਂ ਸਮਝੋ ਕਿ ਇਸ ਲੇਖ ਵਿਚ ਦਸਮ ਦੁਆਰ ਉਡਾਰੀ ਲਾਉਣ ਦਾ ਨਿਰਣਾ ਕੀਤਾ ਗਿਆ ਹੈ। ਗੁਰਬਾਣੀ ਵਿਚ ਦਸਮ ਦੁਆਰ ਦਾ ਦੂਜਾ ਨਾਉਂ 'ਗਗਨ' ਹੈ। ਇਸੇ ਲਈ ਲੇਖ ਦਾ ਨਾਮ 'ਗਗਨ ਉਡਾਰੀ' ਰਖਿਆ ਗਿਆ ਹੈ।

ਦਸਮ ਦੁਆਰ ਸੁਆਸਾਂ ਦੇ ਚੜ੍ਹਨ ਸੰਬੰਧੀ ਪ੍ਰਕਰਣ ਦੋ ਅੰਕਾਂ:ਨੰਬਰ ੧ ਤੇ ਨੰ: ੨ ਵਿਚ ਲਿਖਿਆ ਗਿਆ ਹੈ। ਗੁਰਮਤਿ ਨਾਮ ਦੇ ਜਾਪ ਦੁਆਰਾ ਦਸਮ ਦੁਆਰ ਸੁਆਸ ਚੜ੍ਹਾਉਣ ਦੀ ਬਿਧੀ ਦਾ ਨਿਰਣਾ ਅਜ ਤਕ ਇਉਂ ਕਿਸੇ ਨਹੀਂ ਲਿਖਿਆ। ਜੋ ਸੱਜਣ ਆਤਮ-ਖੋਜੀ ਹਨ ਤੇ ਦਸਮ ਦੁਆਰ ਪਹੁੰਚਣ ਦੀ ਤਾਂਘ ਰਖਦੇ ਹਨ ਉਨ੍ਹਾਂ ਲਈ ਇਹ ਲੇਖ ਖ਼ਾਸ ਤੌਰ ਪਰ ਲਾਭਦਾਇਕ ਸਾਬਤ ਹੋਵੇਗਾ। (ਗਿਆਨੀ ਨਾਹਰ ਸਿੰਘ)

ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੩॥੯॥

[ਮਾਰੂ ਮ: ੧, ਪੰਨਾ ੯੯੧-੯੨

ਇਸ ਗੁਰਵਾਕ ਦੀ ਅਸਥਾਈ (ਰਹਾਉ) ਵਾਲੀ ਤੁਕ "ਮੂੜੇ ਕਾਇਚੇ ਭਰਮਿ ਭੁਲਾ ॥ ਨਹ ਚੀਨਿਆ ਪਰਮਾਨੰਦੁ ਬੈਰਾਗੀ" ਦਸਦੀ ਹੈ ਕਿ ਇਹ ਸ਼ਬਦ ਹਠ ਯੋਗੀਆਂ ਦੇ ਹਠ-ਯੋਗ ਦੀ ਨਿਖੇਧੀ ਕਰਦਾ ਹੋਇਆ ਸਚੇ ਗੁਰਮਤਿ ਸਹਜ ਜੋਗ ਨੂੰ ਨਿਰੂਪਨ ਕਰਾਉਂਦਾ ਹੈ—

ਐ ਹਠ ਜੋਗੀ ! ਤੂੰ ਭਾਵੇਂ ਕਿੰਨਾ ਹੀ ਸੂਰ ਸਰੁ (ਸੂਰਜ ਦੀ ਸੁਰਮਈ) (ਸੱਜੀ ਨਾੜੀ) ਨੂੰ ਸੋਖ ਲੈ ਅਤੇ ਕਿਤਨਾ ਹੀ ਸੋਮ ਸਰੁ (ਚੰਦਰਮਾ ਦੀ ਸੁਰ ਖੱਬੀ ਨਾੜੀ) ਨੂੰ ਪੋਖ ਲੈ, ਇਹ ਤੇਰੀਆਂ ਇੜਾ ਪਿੰਗਲਾ ਨੂੰ ਸੋਖਣ ਪੋਖਣ ਦੀਆਂ ਜੁਗਤੀਆਂ ਸਭ ਬਿਰਥੀਆਂ ਹਨ । ਏਹਨਾਂ ਜੁਗਤੀਆਂ ਨੂੰ ਕਰਿ ਕਰਿ ਥਕਿ ਮਰ ਕੇ ਤੂੰ ਭਾਵੇਂ ਕਿਤਨਾ ਹੀ ਇੜਾ, ਪਿੰਗਲਾ, ਸੁਖਮਨਾ ਨੂੰ ਸੇਲਣ (ਸਨਬੰਧਨ, ਸਨਬੰਧ ਕਰਨ) ਦਾ ਯਤਨ ਕਰ ਲੈ, ਸਭ ਬਿਰਥਾ ਹੈ । ਸੱਚੀ ਗੁਰਮਤਿ ਸਹਜ ਯੋਗ ਦੀ ਜੁਗਤੀ ਧਾਰਨ ਕੀਤੇ ਬਿਨਾਂ ਤੇਰਾ ਪਾਰ-ਉਤਾਰਾ ਨਹੀਂ ਹੋਣਾ । ਜੋ ਸੱਚੀ ਗੁਰਮਤਿ ਸਹਜ-ਜੋਗ ਜੁਗਤੀ ਤੁਰੰਤ ਫੁਹਤ ਹੀ ਤੇਰਾ ਪਾਰ ਉਤਾਰਾ ਕਰਨ ਨੂੰ ਸਮਰਥ ਹੈ, ਸੋ ਜੁਗਤੀ ਗੁਰਮਤਿ ਨਾਮ ਅਭਿਆਸ ਕਮਾਈ ਦੀ ਜੁਗਤੀ ਹੈ । ਗੁਰਮਤਿ ਨਾਮ ਅਭਿਆਸ ਕਮਾਈ ਦੁਆਰਾ ਰਸ-ਜੋਤਿ-ਭਰੱਬੀ ਪਵਨ ਜਦ ਨਾਭੀ ਅੰਦਰ ਜਾ ਟਿਕਦੀ ਹੈ ਤਾਂ ਨਾਭ ਕਮਲ ਨੂੰ ਹਰਾ ਭਰਾ ਕਰ ਕੇ (ਵਿਗਸਾ ਕੇ, ਰਸ ਰਸਾ ਕੇ) ਸੁਰਤੀ ਨੂੰ ਸੁਆਸਾਂ ਸਮੇਤ ਐਸੀ ਫੁਰਤੀ ਨਾਲ ਗਗਨ (ਨਾਭ ਤੇ ਨਭ) ਨੂੰ ਉਡਾਰੀਆਂ ਦਿੰਦੀ ਹੈ, ਜੈਸੇ ਕਿ ਮੀਨ ਮਛਲੀ ਜਲ ਵਿਚ ਤਾਰੀਆਂ ਲਾਉਂਦੀ ਹੋਈ ਇਕੋ ਉਲਟ-ਪਵਣ ਹੁਜਕਣੀ ਡੁਬਕਣੀ ਨਾਲ ਅਥਾਹ ਸਮੁੰਦਰ ਵਿਚ ਕਿਤੇ ਦੀ ਕਿਤੇ ਜਾ ਪਹੁੰਚਦੀ ਹੈ ਅਤੇ ਵਿਚੇ ਵਿਚ ਘੰਟਿਆਂ ਬੱਧੀ ਆਪਣੇ ਆਪ ਨੂੰ ਸਮਾਈ ਰਖਦੀ ਹੈ । ਨਾ ਉਸ ਦਾ ਦਮ ਹੁਟ ਹੁੰਦਾ ਹੈ ਨਾ ਸੁਆਸ ਹੁਚਕਦਾ ਹੈ । ਮਛਲੀ ਦੀ ਜੀਵਨ-ਜੁਗਤ-ਗਤਿ ਕੁਦਰਤ ਨੇ ਐਸੀ ਸਾਜੀ ਹੈ ਕਿ ਜਦ ਜੀਅ ਚਾਹੇ ਅਤੇ ਜਿੰਨਾ ਚਿਰ ਚਾਹੇ, ਜਲ ਦੀ ਉਪਰਲੀ ਸਤਾਹ ਉਪਰ ਤਰਦੀ ਰਹੇ ਅਤੇ ਜਦ ਜੀਅ ਚਾਹੇ ਅਤੇ ਜਿਤਨਾ ਚਿਰ ਚਾਹੇ, ਜਲ ਦੇ ਅੰਦਰ ਗੋਤਾ ਲਾਈ ਰਖੇ, ਉਸ ਦਾ ਦਮ ਹੁਟਦਾ ਨਹੀਂ । ਇਕੋ ਸ਼ੂਟ ਵੱਟ ਕੇ ਤੇ ਚਪਲ ਕਰ ਕੇ ਜਲ ਦੀ ਅਸਗਾਹ ਡੂੰਘਿਆਈ ਅੰਦਰ ਜਾ ਡੁਬਕਣੀ ਮਾਰਦੀ ਹੈ । ਜਲ ਅੰਦਰ ਇਸ ਬਿਧ ਗੋਤਾ-ਮਾਰਨੀ ਸ਼ੂਟ ਜਦੋਂ ਮਛਲੀ ਸ਼ੂਟਦੀ ਹੈ ਤਾਂ ਓਦੋਂ ਹੀ ਪਤਾ ਲਗਦਾ ਹੈ ਜਦ ਜਲ ਵਿਚ ਸ਼ੂਟ ਕਰਨ ਸਮੇਂ ਚਪਲ ਦੀ ਆਵਾਜ਼ ਹੁੰਦੀ ਹੈ । ਏਸੇ ਪਰਕਾਰ

ਸ਼ਬਦ ਸੁਰਤ ਅਭਿਆਸੀ ਗੁਰਮੁਖਿ ਜਨ ਰਸ-ਗੀਧੇ-ਬੀਧੇ ਅਤੇ ਜੋਤਿ-ਵਿਗਸੀਧੇ ਹੋ ਕੇ ਅਭਿਆਸ ਕਰਦੇ ਕਰਦੇ (ਖੰਡਾ ਸੁਆਸਾਂ ਦਾ ਖੜਕਾਉਂਦੇ ਖੜਕਾਉਂਦੇ) ਨਾਭੀ ਵਿਚ ਪਵਨ ਨੂੰ ਦੱਬ ਕੇ ਇਕੋ ਹੀ ਹੁਜਕੇ ਨਾਲ ਨਭ ਨਾਭ ਦੀਆਂ ਉਚਾਈਆਂ ਡੂੰਘਾਈਆਂ ਵਿਖੇ ਜਾ ਉਡਾਰੀਆਂ ਲਾਉਂਦੇ ਹਨ ਅਤੇ ਜਿਤਨਾ ਚਿਰ ਚਾਹੁਣ ਏਸੇ ਟਿਕਾਉ ਵਿਖੇ ਟਿਕ ਕੇ ਨਿਸਚਲ ਹੋਏ-ਵੇ ਅਨੰਦ ਮਾਨਣ। ਇਸ ਸਹਿਜ ਜੋਗ ਜੁਗਤੀ ਮਈ ਗੁਰਮਤਿ-ਅਭਿਆਸ-ਕਲਾ ਦੁਆਰਾ ਨਾ ਤਾਂ ਇਹ ਤੌਖਲਾ ਰਹਿੰਦਾ ਹੈ ਕਿ ਉਹਨਾਂ ਦਾ ਜੀਉ ਪੰਖੇਰੂ (ਰੂਹ-ਹੰਸ) ਦੇਹੀ ਵਿਚੋਂ ਨਿਕਲ ਜਾਏਗਾ, ਨਾ ਹੀ ਇਹ ਖ਼ਤਰਾ ਹੁੰਦਾ ਹੈ ਕਿ ਉਹਨਾਂ ਦੀ ਦੇਹੁਰੀ ਰੂਪੀ ਕੰਧ ਬਿਨਸ ਜਾਏਗੀ, (ਢਹਿ ਢੇਰੀ ਤਨ ਛਾਰ ਹੋ ਜਾਏਗਾ), ਕਿਉਂਕਿ ਸੁਆਸ ਤਾਂ ਉਹਨਾਂ ਦੇ ਹੁਟਦੇ ਸੰਘੁਟਦੇ ਨਹੀਂ। ਸਹਜ ਅਨੰਦ ਵਿਚ ਵਿਗਸੇ ਹੋਏ ਅੰਦਰੇ-ਅੰਦਰ ਪੁਰਖ ਪਰਮਾਤਮ-ਜੋਤਿ ਭਰਪੁਰ-ਲੀਣੇ ਰਹਿੰਦੇ ਹਨ।ਮਨ ਭੀ ਚਲਾਇ-ਮਾਨ ਨਹੀਂ ਹੁੰਦਾ। ਇਸ ਕਰਕੇ ਸੁਰਤੀ ਅਡੋਲ ਰਸ-ਬੀਧੀ ਗਗਨ ਉਡਾਰੀਆਂ ਮਾਰਦੀ ਰਹਿੰਦੀ ਹੈ। ਗੁਰੂ ਸਾਹਿਬ ਇਸ ਤਰ੍ਹਾਂ ਬਪੜੇ ਹਠ-ਜੋਗੀਆਂ ਨੂੰ ਸੁਮੱਤ ਦਿੰਦੇ ਹਨ ਕਿ ਐ ਜੋਗੀ, ਸੱਚਾ ਸਹਜ ਜੋਗ ਜਿਨ੍ਹਾਂ ਕਮਾਉਣਾ ਹੈ, ਸੋ ਤਿਨ੍ਹਾਂ ਨੂੰ ਚਾਹੀਦਾ ਹੈ ਕਿ "ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ" ਵਾਲੀ ਗੁਰਮਤਿ ਜੁਗਤੀ ਗ੍ਰਹਿਣ ਕਰਨ। ਇਸ ਬਿਧ ਉਪਰ ਦਸੇ ਅਨੁਸਾਰ "ਉਡੈ ਨਹ ਹੰਸੁ ਨਹ ਕੰਧੁ ਛੀਜੈ" ਵਾਲੀ ਸਹਿਜ ਬਿਉਂਤ ਬਣਿ ਆਉਂਦੀ ਹੈ। ਨਹੀਂ ਤਾਂ ਝੂਠੇ ਹਠ-ਜੋਗ ਕਰਕੇ ਮੂੜ੍ਹ ਹਠ-ਜੋਗੀ ਭਰਮ ਵਿਚ ਭੁਲੇ ਫਿਰਦੇ ਹਨ। ਉਹਨਾਂ ਤੋਂ ਪਰਮਾਨੰਦ ਬੈਰਾਟ, ਅਤੀਤ ਬੈਰਾਟ ਰੂਪ ਪਾਰਬ੍ਰਹਮ ਨਹੀਂ ਚੀਨਿਆ ਜਾਂਦਾ। ਪਰਮਾਨੰਦ ਤਾਂ ਕੀ ਚੀਨਿਆ ਜਾਣਾ ਸੀ, ਓਹਨਾਂ ਤੋਂ ਤਾਂ ਆਪਾ ਹੀ ਨਹੀਂ ਚੀਨਿਆ ਜਾਂਦਾ। ਇਹ ਗੁਰਮਤਿ ਸਹਜ ਜੋਗ-ਜੁਗਤੀ ਹੀ ਹੈ ਜਿਸ ਨੂੰ ਜੇ ਤੂੰ ਗ੍ਰਹਿਣ ਕਰੇਂ ਤਾਂ ਸੱਚੇ ਸਹਜ-ਪਦ-ਜੋਗ ਨੂੰ ਪ੍ਰਾਪਤ ਹੋ ਸਕਦਾ ਹੈਂ, ਅਤੇ ਸੱਚਾ ਸਹਜ ਜੋਗੀ ਬਣ ਸਕਦਾ ਹੈਂ। ਇਸ ਸਹਜ-ਪਦ, ਸੱਚੀ ਗੁਰਮਤਿ ਜੋਗ-ਜੁਗਤੀ ਦੁਆਰਾ ਉਹ ਮਾਨ ਅਭਿਮਾਨ, ਗਰਬ ਗੁਮਾਨ ਮਈ ਕੁਮੱਤ ਮਤ, ਜੋ ਹਠ-ਜੋਗ ਦੁਆਰਾ ਲੱਖ ਯਤਨ ਕੀਤਿਆਂ ਭੀ ਜਾਲੀ ਹੋਈ ਕਦੇ ਨਹੀਂ ਜਲ ਸਕਦੀ, ਉਸ ਨੂੰ ਸਹਜੇ ਹੀ ਤੂੰ ਜਾਰ ਲੈ (ਜਾਲ ਸਿਟ), ਸੱਚੇ ਸਹਜ ਗੁਰਮਤਿ ਜੋਗ ਦਾ ਕਰਮ-ਚਾਰੀ ਬਣ ਕੇ। ਜੋ ਮੋਹ ਮਮਤਾ ਮਈ ਤ੍ਰਿਸ਼ਨਾ-ਗ੍ਰਸਤ ਬੁਧੀ, ਮਨੁੱਖੀ ਕੁਬੁੱਧੀ ਹੋਰਤ ਬਿਧੀ ਕਰਿ ਕਦੇ ਭੀ ਮਾਰੀ ਨਹੀਂ ਮਰ ਸਕਦੀ, ਉਸ ਨੂੰ ਤੂੰ ਗੁਰਮਤਿ ਸਹਜ ਜੋਗ ਦੀ ਅਭਿਆਸ ਕਮਾਈ ਦੁਆਰਾ ਸੁਖੈਨ ਹੀ ਮਾਰ ਲੈ। ਤਾਂ ਤੇ ਤੂੰ ਹੋਰਤ ਹਠ-ਜੋਗ ਵਾਲੇ ਭਰਮ ਸੰਸੇ ਭ੍ਰਾਂਤੀਆਂ ਤਜ ਦੇ, ਅਤੇ ਇਉਂ ਭ੍ਰਾਂਤ ਤਜਿ ਅਰਥਾਤ ਛਡ ਦੇਵੇਂ, ਗੁਰਮਤਿ ਜੋਗ-ਅਭਿਆਸ ਜੁਗਤੀ ਗ੍ਰਹਿਣ ਕਰੇਂ ਤਾਂ ਨਿਤ ਘਟ

ਅੰਤਰ ਹੀ ਅੰਮ੍ਰਿਤ ਰਸ ਦੇ ਗਟਾਕ ਪੀਣ ਦੇ ਅਨੰਦ ਮਾਣੇਂ। ਬਸ, ਉਪਰ ਦਸੇ ਅਨੁਸਾਰ "ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ..." ਵਾਲੀ ਸੁਰਤੀ ਬਿਰਤੀ ਮਈ ਸਹਜ ਆਤਮ-ਰੌਣ ਅਤੇ ਗਗਨੰਤਰ-ਗਉਣ ਭਲੇ ਅਸਵਾਰਾ, ਬਣ ਜਾਵੇਂ। ਸਤਿਗੁਰ ਨਾਨਕ ਦੇਵ ਜੀ ਸੱਚੀ ਸਾਖੀ ਭਰਦੇ ਹਨ ਕਿ ਇਸ ਬਿਧ, ਕੇਵਲ ਇਸ ਬਿਧ, ਕੇਵਲ ਇਸੀ ਬਿਧ ਆਤਮ-ਰੌਣੀ ਅਤੇ ਪਵਨ-ਗਗਨੌਣੀ ਹੋ ਕੇ ਹੀ ਸਦ ਅਮਿਉ-ਰਸ ਰਸਿਔਣੀ ਹੋ ਅਤੇ "ਮੀਨ ਕੀ ਚਪਲ..." ਵਾਲੀ ਗਤਿ ਮਿਤ ਪ੍ਰਾਪਤ ਹੋ ਸਕਦੀ ਹੈ। ਬਸ, ਟੁਕ ਦਮ ਕਰਾਰੀ ਕਰਨ ਦੀ ਹੀ ਦੇਰ ਹੈ ਕਿ ਸੁਰਤੀ ਮੀਨ ਛਣੱਪੇ ਮਾਰ ਕੇ ਨਾਭ ਤੋਂ ਨਭ ਵਿਖੇ ਜਾ ਚੜ੍ਹਦੀ ਹੈ। ਰਸਨ ਰਸਾਟ ਵਿਚ ਗੁਰਮੰਤਰ ਗੁਰਾਟ ਦੁਆਰਾ ਐਸਾ ਪਾਰਸ-ਰਸਾਇਣੁ ਕਲਾ-ਕ੍ਰਿਸ਼ਮਾਣੂ ਮੌਅਜਜ਼ਾ ਵਰਤਦਾ ਹੈ ਕਿ ਸਹਜ ਸੁਆਸ ਅਭਿਆਸ ਦਾ ਬਿਲੋਵਣਾ ਬਿਲੋਵਨ ਕਰਿ, ਪਵਨ ਪ੍ਰਾਨ ਰਸ ਜੋਤਿ ਬੀਧੇ ਹੋਇ ਕੇ ਨਾਭੀ ਵਿਖੇ ਟਿਕ ਜਾਂਦੇ ਹਨ ਅਤੇ ਸਹਜ ਸੁਤੇ ਹੀ ਟਿਕ ਜਾਂਦੇ ਹਨ। ਜਦੋਂ ਤੀਕ ਰਸ ਬਣਿਆ ਰਹਿੰਦਾ ਹੈ, ਜੋਤਿ ਜਲਵਾ ਅਫ਼ਗਾਨਿਆ (ਪਸਰਿਆ) ਰਹਿੰਦਾ ਹੈ, ਓਥੇ ਹੀ ਟਿਕੇ ਰਹਿੰਦੇ ਹਨ। ਇਸ ਰਸ ਵਿਚ ਗੀਧੇ ਹੋ ਕੇ (ਰਸ ਵਿਚ ਗੁੰਨ੍ਹੇ ਜਾ ਕੇ) ਮਨ ਦੇ ਸੰਕਲਪ ਵਿਕਲਪ, ਫੁਰਨੇ ਕਫੁਰਨੇ, ਤ੍ਰਿਸਨਾ ਵਾਸ਼ਨਾ, ਸਭ ਧਾਵਣੀਆਂ ਦਾ ਅਭਾਵ ਹੋ ਜਾਂਦਾ ਹੈ। ਸਣੇ ਸਣੇ ਉਹ ਰਸ-ਬੀਧੀਨੇ ਸੁਆਸ ਪ੍ਰਾਣ ਜਦੋਂ ਨਾਭਿ ਨਿਵਾਸ ਦੇ ਠਹਿਰਾਉ ਸਹਿਜਾਉ ਵਿਚ ਸੁਖਲੀਣੇ ਹੋ ਜਾਂਦੇ ਹਨ ਤਦ ਇਕ-ਦਮ ਇਹ ਅਵਸਥਾ ਆ ਜਾਂਦੀ ਹੈ ਕਿ ਇਕੋ ਮੀਨ ਛਣੱਪੇ ਦੁਆਰਾ ਸੁਆਸ ਪ੍ਰਾਣ, ਸੁਰਤਿ ਪਵਨ ਸੰਜੁਗਤ ਦਸ਼ਮ ਦੁਆਰ ਵਿਖੇ ਸਾ ਚੜ੍ਹਦੇ ਹਨ। ਨਾਭੀ ਵਿਚੋਂ ਜੋਤਿ ਰਸ ਠਰੂੰਮੀ ਪਵਨ ਇਕੋ ਹੀ ਪ੍ਰੇਮ ਹਿਲੋਰੇ ਹਿਜਕੋਰੇ ਨਾਲ ਉਲਟ ਕੇ ਮੀਨ ਨਿਆਈਂ ਪੁਠੀਆਂ ਤਾਰੀਆਂ ਲਾਉਂਦੀ ਹੋਈ ਦਸਮ ਦੁਆਰ ਵਿਖੇ ਜਾਇ ਪਰਵੇਸ਼ ਕਰਦੀ ਹੈ। ਇਹ ਪਰਮ ਪਦ ਸਤਿਗੁਰ ਦ੍ਰਿੜ੍ਹਾਏ ਸ਼ਬਦ ਗੁਰਮੰਤਰ ਨਾਲ ਪਰਚਾ ਪਾਉਣ ਕਰਿ ਪ੍ਰਾਪਤ ਹੁੰਦਾ ਹੈ। ਫੇਰ ਤਾਂ ਸੂਰਸਰ, ਸੋਮਸਰ, ਇੜਾ, ਪਿੰਗਲਾ, ਸੁਖਮਨਾ ਸਾਰੀਆਂ ਨਾੜੀਆਂ ਹੀ ਰਸ-ਜੋਤਿ ਭਰਪੂਰ-ਲੀਣੀਆਂ ਹੋ ਕੇ, ਜੋਤਿ ਤੇਜਸੀ ਚਾਨਣੇ ਨਾਲ ਜਗਮਗਾ ਉਠਦੀਆਂ ਹਨ ਅਤੇ ਸਾਰੇ ਨਭ ਨਾਭ ਪੁਲਾੜ ਵਿਖੇ ਕੋਟ ਭਾਨ ਉਜਿਆਰਾ ਕਿਰਣ-ਪਸਰੱਣਤ ਹੋ ਕੇ ਦਗ ਉਠਦਾ ਹੈ। ਸੋਮਸਰ ਲਬਾ-ਲਬ ਹੋ ਕੇ ਮ੍ਰਿਤ-ਸਰ ਨੂੰ ਬੰਨ੍ਹ ਲਗ ਜਾਂਦੇ ਹਨ ਅਤੇ ਅੰਮ੍ਰਿਤ-ਗਟਾਕ ਰਸਾਂ ਦਾ ਅਹਿਨਿਸੀ ਅਮਿਉ ਪੀਅਣ ਆਇ ਬਣਦਾ ਹੈ ਅਤੇ ਆਦਿ ਨਾਲਿ ਆਦਿ ਅਰ ਨਾਦ ਨਾਲ ਨਾਦ ਮਿਲ ਕੇ, ਜਲ ਨਾਲ ਜਲ ਮਿਲਣ ਵਾਂਗ "ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ"* ਵਾਲੀ 'ਬ੍ਰਹਮੇ ਬ੍ਰਹਮ ਸੇਤੀ'

* ਗਉੜੀ ਸੁਖਮਨੀ ਮ: ੫, ਪੰਨਾ ੨੭੮

ਓਤਿ ਪੋਤਿ ਇਕ ਜੋਤਿ ਹੋਣ ਵਾਲੀ ਸਹਜ-ਸਮਾਈ ਹੋ ਜਾਂਦੀ ਹੈ। ਜੈਸੇ ਕਿ ਭਾਈ ਗੁਰਦਾਸ ਜੀ ਦਾ ਏਸੇ ਪ੍ਰਥਾਇ ਇਹ ਅਗਲੇਰਾ ਵਾਕ ਐਨ ਢੁਕਵਾਂ ਘਟਦਾ ਹੈ—

"ਉਲਟ ਪਵਨ ਮਨ ਮੀਨ ਕੀ ਚਪਲ ਗਤਿ
ਸਤਿਗੁਰ ਪਰਚੇ ਪਰਮ ਪਦ ਪਾਏ ਹੈਂ ॥
ਸੂਰ ਸਰ ਸੋਖ ਪੋਖ ਸੋਮਸਰ ਪੂਰਨ ਕੈ
ਬੰਧਨ ਦੈ ਮ੍ਰਿਤਸਰ ਅਪਿਅ ਪੀਆਏ ਹੈਂ ॥
ਅਜਰਹਿ ਜਾਰਿ ਮਾਰਿ ਅਮਰਹਿ ਭ੍ਰਾਂਤਿ ਛੋਡਿ
ਅਸਥਿਰ ਕੰਧ ਹੰਸ ਅਨਤ ਨ ਧਾਏ ਹੈਂ ॥
ਆਦੈ ਆਦਿ ਨਾਦੈ ਨਾਦਿ ਸਲਿਲੈ ਸਲਿਲ ਮਿਲਿ
ਬ੍ਰਹਮੈ ਬ੍ਰਹਮ ਮਿਲਿ ਸਹਜ ਸਮਾਏ ਹੈਂ ॥੧੬॥੮॥"

ਐਸਾ ਹੈ ਸ਼ਬਦ ਸੁਰਤ ਦਾ ਪਰਚਾ ਕਿ ਸਹਜ ਸੁਭਾਇ ਹੀ ਸੁਆਸ ਪਵਨ ਨਾਭੀ 'ਚੋਂ ਉਲਟ ਕੇ ਨਭ ਦਸਮ ਦੁਆਰ ਨੂੰ, ਮੀਨ ਦੀ ਚਪਲ ਗਤਿ ਧਾਈ ਕਰਦੇ ਹਨ, ਜੈਸੇ ਮੀਨ ਅਸਗਾਹ ਜਲ ਸਮੁੰਦਰ ਵਿਚ ਇਕੋ ਸਾਰ ਅਤੇ ਇਕੋ ਜਲ ਡੁਬਕਣੀ-ਤਾਰੀ ਦੁਆਰਾ ਕਿਤੇ ਦੀ ਕਿਤੇ ਜਾ ਪੁਜਦੀ ਹੈ ਅਤੇ ਜਿਤਨਾ ਚਿਰ ਚਾਹੇ ਵਿਚੇ ਬੈਠੀ ਰਹਿੰਦੀ ਹੈ। ਉਸ ਦੀ ਕੁਦਰਤੀ ਬਣਤਰ ਹੀ ਐਸੀ ਬਣੀ ਹੋਈ ਹੁੰਦੀ ਹੈ ਕਿ ਉਸ ਦਾ ਸਾਹ ਨਹੀਂ ਹੁਟਦਾ। ਇਸੇ ਪ੍ਰਕਾਰ ਸਬਦ ਸੁਰਤ ਅਭਿਆ-ਸੀਆਂ ਦੇ ਸੁਆਸਾਂ ਦੀ ਸਹਜ-ਗਤਿ ਐਸੀ ਹੋਇ ਆਂਵਦੀ ਹੈ ਕਿ ਉਹ ਜਦ ਚਾਹੁਣ, ਇਕੋ ਹਜਕੋਰੇ ਨਾਲ, ਸੁਆਸ ਰਸ ਹਿਲੋਰੇ ਨਾਲ ਨਾਭੀ ਤੋਂ ਨਭ ਆਕਾਸ਼ ਵਿਖੇ ਜਾ ਉਡਾਰੀਆਂ ਮਾਰਨ ਅਤੇ ਜਿਤਨਾ ਚਿਰ ਚਾਹੁਣ, ਦਸਮ ਦੁਆਰ ਵਿਖੇ ਸੁਆਸ ਅਸਥਿਰ ਰਖ ਕੇ ਅਨੰਦ ਮਾਨਣ। ਜੈਸੇ ਕਿ ਅਗਲੇਰੇ ਭਾਈ ਗੁਰਦਾਸ ਜੀ ਦੇ ਕਬਿੱਤ ਦਾ ਭਾਵ ਹੈ—

"ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ
ਸਸਿ ਘਰ ਸੂਰ ਪੂਰ ਨਿਜ ਘਰਿ ਆਏ ਹੈਂ ॥
ਉਲਟ ਪਵਨ ਮਨ ਮੀਨ ਤ੍ਰਿਬੇਨੀ ਪ੍ਰਸੰਗ
ਤ੍ਰਿਕੁਟੀ ਉਲੰਘ ਸੁਖ ਸਾਗਰ ਸਮਾਏ ਹੈਂ ॥
ਤ੍ਰਿਗੁਨ ਅਤੀਤ ਚਤੁਰਥ ਪਦ ਗੰਮਿਤਾ ਕੈ
ਨਿਝਰ ਅਪਾਰ ਧਾਰ ਅਮਿਅ ਚੁਆਏ ਹੈਂ ॥
ਚਕਈ ਚਕੋਰ ਮੋਰ ਚਾਤ੍ਰਿਕ ਅਨੰਦਮਈ
ਕਮਲ ਸੋ ਕਦਲੀ ਬਿਮਲ ਜਲ ਛਾਏ ਹੈਂ ॥੨੮॥"

ਇਸ ਕਬਿਤ ਵਿਚ ਭਾਈ ਗੁਰਦਾਸ ਜੀ ਗੁਰਮਤਿ ਸ਼ਬਦ ਸੁਰਤ ਲਿਵ ਅਭਿਆਸ ਦੀ ਸਹਿਜ-ਜੋਗ ਕਲਾ ਦੀ ਵਿਲੱਖਣਤਾਈ ਵਰਨਣ ਕਰਦੇ ਹਨ ਕਿ

ਸਹਿਜੇ ਸੁਖੈਨ ਹੀ ਸਾਰੀਆਂ ਸੰਧੀਆਂ ਮਿਲ ਕੇ 'ਸਸਿ ਘਰ ਸੂਰ ਪੂਰਿ' ਨਿਜ ਘਰਿ ਆ ਪਰਵੇਸ਼ ਕਰੀਦਾ ਹੈ। ਇਥੇ ਇੜਾ ਪਿੰਗਲਾ ਸੁਰਾਂ ਦੇ ਦਬਣ ਰੋਕਣ ਵਾਲੇ ਹਠ-ਜੋਗ ਦੇ ਬਿਕਟ ਸੰਕਟੀ ਝਮੇਲੇ ਵਿਚ ਪੈਣ ਦੀ ਲੋੜ ਨਹੀਂ। ਜਿਵੇਂ ਮੀਨ ਤ੍ਰਿਬੇਣੀ ਵਿਖੇ ਉਲਟ-ਪਵਣ ਡੁਬਕ-ਤਾਰੀਆਂ ਲਾ ਕੇ ਸੁਖੈਨ ਹੀ ਤ੍ਰਿਬੇਣੀ ਦੇ ਆਰ ਪਾਰ ਲੰਘ ਜਾਂਦੀ ਹੈ, ਇਸੇ ਪਰਕਾਰ ਸ਼ਬਦ ਸੁਰਤਿ ਅਭਿਆਸੀ ਜਨ ਟੁਕ-ਦੰਮ ਕਰਾਰੀਆਂ, ਉਲਟ-ਪਵਨ ਨਭ-ਉਡਾਰੀਆਂ ਮਾਰ ਕੇ ਤ੍ਰਿਕੁਟੀਆਂ ਸਹਜ ਸੁਖੈਨ ਹੀ ਉਲੰਘ ਕੇ ਸੁਖ-ਸਾਗਰ ਵਿਖੇ ਜਾਇ ਸਮਾਉਂਦਾ ਹੈ। ਉਸ ਨੂੰ ਪ੍ਰਾਣਾ-ਯਾਮੀ ਹਠ-ਯੋਗ ਕਰਿ ਤ੍ਰਿਕੁਟੀ ਖੁਲ੍ਹਣ ਦੀ ਕਸ਼ਟ-ਕਿਰਿਆ ਕਰਨੀ ਹੀ ਨਹੀਂ ਪੈਂਦੀ। ਸ਼ਬਦ-ਅਭਿਆਸ ਸੁਰਤੀਆ, ਸੁਆਸ-ਸਫੁਰਤੀਆ ਗੁਰਮੁਖ ਯੋਗੀ ਜਨ ਤ੍ਰਿਗੁਣ ਅਤੀਤ ਬੀਤ ਰਾਗ ਅਨੁਰਾਗੀ ਹੋਇ ਕੈ ਤੁਰੀਆ ਪਦ ਵਿਖੇ ਸ਼ਹਜੇ ਜਾ ਗੰਮਤਾ ਗਤਾਉਂਦਾ ਹੈ। ਬਸ, ਓਥੇ ਫੇਰ ਬਸ "ਨਿਝਰ ਅਪਾਰ ਧਾਰ ਅਮਿਅ ਚੁਆਏ ਹੈ" ਵਾਲੇ ਪਰਮ ਅਨੰਦ ਵਿਚਿ ਬਿਸਮ ਅਹਿਲਾਦ ਰਸ ਮਾਣਦਾ ਹੈ। ਭਲਾ ਇਸ ਪਦ ਦੀ ਕੋਈ ਕੀ ਵਿਆਖਿਆ ਕਰੇ! ਬਸ, ਓਹਨਾਂ ਦੇ ਮਹਾਂ ਰਸ ਪਰਮ ਅਨੰਦ ਦੀ ਦ੍ਰਿਸ਼ਟਾਂਤੀ ਮਿਸਾਲ ਇਸ ਦ੍ਰਿਸ਼ਟਮਾਨ ਦੁਨੀਆ ਵਿਚ ਚਕਵੀ, ਚਕੋਰ, ਮੋਰ, ਚਾਤ੍ਰਿਕ ਆਦਿ ਦੀ ਅਨੰਦਮਈ ਬਿਵਸਥਾ ਦੀ ਹੀ ਮਿਲਦੀ ਹੈ। ਜੈਸੇ ਕਿ ਚਕਵੀ ਚਕਵੇ ਨੂੰ ਮਿਲ ਕੇ ਅਨੰਦਤ ਹੁੰਦੀ ਹੈ, ਅਤੇ ਚਕੋਰ ਚੰਦ ਨੂੰ ਦੇਖ ਕੇ ਅਨੰਦਤ ਹੁੰਦਾ ਹੈ ਅਤੇ ਮੋਰ ਘਨਘੋਰ ਨੂੰ ਸੁਣ ਕੇ ਮਸਤੁਲ-ਮਸਤ ਹੋ ਪੈਲ ਪਾਉਂਦਾ ਹੈ, ਤੇ ਚਾਤ੍ਰਿਕ ਸੁਆਂਤਿ ਬੂੰਦ ਨੂੰ ਪਾਨ ਕਰ ਕੇ ਅਨੰਦਤ ਹੁੰਦਾ ਹੈ, ਤਿਸ ਅਨੰਦ ਨੂੰ ਓਹੀ ਜਾਨਣ ਜੋ ਮਾਣਦੇ ਹਨ। ਇਸੇ ਪ੍ਰਕਾਰ ਸ਼ਬਦ ਸੁਰਤਿ ਅਭਿਆਸੀ ਜਨ ਹੀ ਦਸਮ ਦੁਆਰ ਸਹਜ ਪਦ ਦੇ ਅਨੰਦ, ਪਰਮ ਅਨੰਦ ਨੂੰ ਜਾਣ ਮਾਣ ਸਕਦੇ ਹਨ। ਓਹ ਕਦਲੀ ਕਮਲ ਤੇ ਬਿਮਲ ਜਲ ਵਿਖੇ ਹੀ ਤ੍ਰਿਬੁਡ ਰਹਿ ਕੇ ਆਨੰਦਤ ਰਹਿੰਦੇ ਹਨ, ਐਵੇਂ ਨਹੀਂ।

ਐਸੇ ਸ਼ਬਦ ਸੁਰਤਿ ਅਭਿਆਸੀ ਜਨ "ਉਲਟ ਪਵਨ ਮਨ ਮੀਨ ਕੀ ਚਪਲ ਗਤਿ" ਮਈ ਸਹਜ ਜੋਗ ਦੇ ਪਰਤਾਪ ਦੁਆਰਾ ਸਹਿਜੇ ਹੀ ਬ੍ਰਹਮ ਸਥਾਨ ਵਿਖੇ ਜਾਇ ਪਰਵੇਸ਼ ਕਰਦੇ ਹਨ। ਉਨ੍ਹਾਂ ਨੂੰ ਇੜਾ, ਪਿੰਗਲਾ, ਸੁਖਮਨਾ ਦੇ ਸੰਗਮ ਮਿਲਾਉਣ ਦਾ ਹਠ-ਯੋਗੀ ਤਰਲਾ ਲੈਣਾ ਹੀ ਨਹੀਂ ਪੈਂਦਾ। ਉਹ ਬ੍ਰਹਮ ਸਥਾਨ ਵਿਖੇ ਅਸਥਿਤ ਹੋ ਕੇ ਐਉਂ ਪਰਮਾਨੰਦ ਪਰਮਾਤਮਾ ਦੀ ਜੋਤਿ ਵਿਖੇ ਲੀਨ ਹੋ ਜਾਂਦੇ ਹਨ, ਜਿਵੇਂ ਨਦੀਆਂ ਦਾ ਜਲ ਸਾਗਰ ਵਿਖੇ ਜਾਇ ਲੀਨ ਹੁੰਦਾ ਹੈ, ਜਿਵੇਂ ਘਨਘੋਰ ਘਟਾ ਗਗਨ ਵਿਖੇ ਜਾਇ ਲੀਨ ਹੁੰਦੀ ਹੈ। ਉਹ ਉਨਮਨੀ ਆਨੰਦ ਮਸਤੀ ਵਿਚ ਮਗਨ ਰਹਿੰਦੇ ਹਨ ਅਤੇ ਉਨ੍ਹਾਂ ਦੀ ਲਗਨ ਏਕੋ ਗੁਰ-ਪ੍ਰਚੰਡ ਗਿਆਨ ਦੀ ਸਾਖਸ਼ਾਤ-ਕਾਰਤਾ ਵਿਖੇ ਬਣੀ ਰਹਿੰਦੀ ਹੈ, ਉਹ ਜੋਤੀ ਸਰਪ

(ਵਾਹਿਗੁਰੂ) ਵਿਚਿ ਜੋਤੀ ਜੋਤਿ ਸਮਾਇ ਕੇ ਦਾਮਨੀ ਚਮਤਕਾਰ ਵਾਲਾ ਸੱਚਾ ਸਾਖਸ਼ਾਤਕਾਰੀ ਦਰਸ਼ਨ ਅਨੰਦ ਮਾਣਦੇ ਹਨ। ਉਸ ਬਿਵਸਥਾ ਵਿਖੇ ਅਨਹਦ ਸ਼ਬਦ ਦੀਆਂ ਗਰਜਾਂ ਨਿਰਾਲੀਆਂ ਹੀ ਸੁਣਾਈ ਦਿੰਦੀਆਂ ਹਨ। ਉਥੇ ਅੰਮ੍ਰਿਤ ਜਲ ਦੀ ਨਿਝਰ ਅਪਾਰ ਧਾਰ ਬਰਖਾ ਹੁੰਦੀ ਰਹਿੰਦੀ ਹੈ। ਇਸ ਪਰਕਾਰ ਸ਼ਬਦ ਸੁਰਤ ਦੀ ਸਫਲੀ ਸੁਕ੍ਰਿਤ ਕਾਰ ਸੇਵਾ ਦੇ ਸੇਵਕ ਜਨਾਂ ਨੂੰ ਸਕਲ ਫਲ, ਸਰਬ ਨਿਧਾਨ ਦੀ ਪ੍ਰਾਪਤੀ ਹੋਇ ਆਂਵਦੀ ਹੈ। ਇਨ ਬਿਨ ਇਸ ਉਪਰਲੀ ਬਿਵਸਥਾ ਨੂੰ ਭਾਈ ਗੁਰਦਾਸ ਜੀ ਦਾ ਇਹ ਅਗਲਾ ਕਬਿੱਤ ਨਖਾਰ ਕੇ ਸਪਸ਼ਟ ਕਰਦਾ ਹੈ—

"ਉਲਟ ਪਵਨ ਮਨ ਮੀਨ ਕੀ ਚਪਲ ਗਤਿ
ਸੁਖਮਨਾ ਸੰਗਮ ਕੈ ਬ੍ਰਹਮ ਸਥਾਨ ਹੈ ॥
ਸਾਗਰ ਸਲਿਲ ਗਹਿ ਗਗਨ ਘਟਾ ਘਮੰਡ
ਉਨਮਨ ਮਗਨ ਲਗਨ ਗੁਰ ਗਜਾਨ ਹੈ ॥
ਜੋਤਿ ਮੈ ਜੋਤੀ ਸਰੂਪ ਦਾਮਿਨੀ ਚਮਤਕਾਰ
ਗਰਜਤ ਅਨਹਦ ਸਬਦ ਨੀਸਾਨ ਹੈ ॥
ਨਿਝਰ ਅਪਾਰ ਧਾਰ ਬਰਖਾ ਅੰਮ੍ਰਿਤ ਜਲ
ਸੇਵਕ ਸਕਲ ਫਲ ਸਰਬ ਨਿਧਾਨ ਹੈ ॥੨੫॥੫੯॥"

ਫੇਰ ਭਾਈ ਗੁਰਦਾਸ ਜੀ ਦਾ ਇਕ ਹੋਰ ਕਬਿੱਤ ਭੀ ਏਸੇ ਬਿਵਸਥਾ ਨੂੰ ਹੋਰ ਅਨੂਪਮ ਰੰਗ ਵਿਚ ਇਉਂ ਰੰਗੀਜਦਾ ਹੈ। ਯਥਾ—

ਉਲਟਿ ਪਵਨ ਮਨ ਮੀਨ ਕੀ ਚਪਲ ਗਤਿ
ਦਸਮ ਦੁਆਰ ਪਾਰ ਅਗਮ ਨਿਵਾਸ ਹੈ ॥
ਤਹ ਨ ਪਾਵਕ ਪਵਨ ਜਲ ਪ੍ਰਿਥਵੀ ਅਕਾਸ਼
ਨਾਹਿ ਸਸਿ ਸੂਰ ਉਤਪਤਿ ਨ ਬਿਨਾਸ ਹੈ ॥
ਨਾਹਿ ਪਰਕਿਰਤਿ ਬਿਰਤਿ ਪਿੰਡ ਪ੍ਰਾਨ ਗਿਆਨ
ਸਬਦੁ ਸੁਰਤਿ ਨਾਹਿ ਦ੍ਰਿਸਟਿ ਨ ਪ੍ਰਗਾਸ ਹੈ ॥
ਸ੍ਵਾਮੀ ਨਾ ਸੇਵਕ ਉਨਮਾਨ ਅਨਹਦਿ ਪਰੈ
ਨਿਰਾਲੰਬ ਸੁੰਨ ਮੋਂ ਨ ਬਿਸਮ ਬਿਸ੍ਵਾਸ ਹੈ ॥੫੨੯॥"

ਇਸ ਕਬਿਤ ਵਿਖੇ ਨਿਰੂਪਨ ਕੀਤੀ ਪਰਮ ਪਦ ਬਿਵਸਥਾ ਦੀ ਕੋਈ ਕੀ ਵਿਆਖਿਆ ਕਰੇ, ਬਸ ਦੇਖਾ ਹੀ ਪ੍ਰਵਾਨ ਹੈ।

ਸ਼ਬਦ ਸੁਰਤਿ ਅਭਿਆਸ ਦੁਆਰਾ "ਉਲਟ ਪਵਨ ਮਨ ਮੀਨ ਕੀ ਚਪਲ ਗਤਿ" ਪ੍ਰਾਪਤ ਹੋਇ ਕਰਿ ਅਭਿਆਸੀ ਜਨ ਦਾ ਦਸਮ ਦੁਆਰੋਂ ਪਾਰ ਅਗਮ ਨਿਵਾਸ ਹੋ ਜਾਂਦਾ ਹੈ (ਅਗੰਮ ਵਿਚ ਗੰਮਤਾ ਹੋ ਜਾਂਦੀ ਹੈ) ਜਿਥੇ ਪਰਗਟ ਕਰਿ ਪਾਵਕ (ਅਗਨੀ), ਪਉਣ, ਪ੍ਰਿਥਮੀ, ਅਕਾਸ਼, ਸਸਿ (ਚੰਦ), ਸੂਰ (ਸੂਰਜ) ਅਤੇ

ਉਤਪਤ ਪਰਲੇ ਸਭ ਦਾ ਅਭਾਵ ਹੋ ਜਾਂਦਾ ਹੈ। ਪਰਕਿਰਤੀਆਂ ਨਵਿਰਤੀਆਂ, ਪਿੰਡ, ਪ੍ਰਾਣ, ਗਿਆਨ-ਗਿਣਤੀਆਂ ਉਰੇਡੇ ਹੀ ਰਹਿ ਜਾਂਦੀਆਂ ਹਨ। ਅਨਹਦ ਨਿਰਾਲੰਬ ਸੁੰਨ ਪਦ ਵਿਖੇ ਸ਼ਬਦ ਸੁਰਤਿ, ਸੁਰਤਾ ਅਤੇ ਦ੍ਰਿਸ਼ਟ ਪਰਗਾਸ ਦ੍ਰਿਸ਼ਟਾ ਦਾ ਵਿਤਕਰਾ ਦੂਰ ਹੋ ਜਾਂਦਾ ਹੈ। ਨਾਮ-ਅਭਿਆਸ ਅਭਿਆਸੀ ਜਨ (ਸੇਵਕ) ਅਤੇ ਨਾਮੀ ਵਾਹਿਗੁਰੂ ਅਕਾਲ ਪੁਰਖ ਸੁਆਮੀ ਦੀ ਉਨਮਾਨ ਅਨਹਦ ਪਰੈ ਇਕ-ਮਿਕਤਾ ਹੋ ਜਾਂਦੀ ਹੈ, ਕੋਈ ਪਹਿਚਾਨ ਨਹੀਂ ਰਹਿੰਦੀ। ਨਿਰਾਲੰਬ, ਸੁੰਨ ਸਮਾਧ ਦੀ ਅਗਾਧ ਬੋਧ ਪਦ ਪ੍ਰਾਪਤੀ ਸਮੇਂ ਬਿਸਮਤ ਅਤੇ ਬਿਸਮਤਾ ਬਿਮ੍ਰਾਸ ਅਹਿਸਾਸ ਘੁਲ ਮਿਲਿ ਘਿਚ ਸਹਿਜ ਸਰਿਚ ਹੋ ਜਾਂਦੀ ਹੈ।

(੨)

ਅਖੰਡ ਕੀਰਤਨੀ ਮੰਡਲ ਮਈ ਸਤਿਸੰਗ ਰੂਪੀ ਗੁਰ-ਗੁਫਾ ਵਿਚਿ ਬਹਿ ਕੇ ਨਾਮ ਅਭਿਆਸੀ ਗੁਰਮੁਖਾਂ ਦੀ ਸ਼ਬਦ-ਸੁਰਤਿ ਅਭਿਆਸ-ਲਿਵਤਾਰ ਅਤੀ ਤੀਬਰ ਅਤੇ ਤੀਖਣ ਸੁਰਅਤ ਦੇ ਵੇਗ ਵਿਚਿ ਅਭਿਆਸੀ ਜਨ ਨੂੰ ਦਸਮ ਦੁਆਰ ਵਿਖੇ ਜਾਇ ਜੋੜਦੀ ਹੈ। ਇਹ ਸ਼ਬਦ-ਸੁਰਤਿ ਦੇ ਚੜ੍ਹਾਉ ਦੀ ਸੁਰਅਤੀ ਖੇਡ "ਉਲਟ ਪਵਨ ਮਨ ਮੀਨ ਕੀ ਚਪਲ ਗਤਿ" ਵਾਲੀ ਫੁਰਤੀ ਦੀ ਹੁੰਦੀ ਹੈ। ਜਿਸ ਪ੍ਰਕਾਰ ਮੀਨ (ਮਛਲੀ) ਇਕ ਹੀ ਫੁਰਤੀਲੀ ਚੁਭੀ (ਚਪਲ) ਦੁਆਰਾ ਪੁਠੀ ਬਿਜਲੀ-ਤਾਰੀ ਲਾ ਕੇ ਅਥਾਹ ਸਮੁੰਦਰ ਦੀ ਗਹਿਰਾਈ ਨੂੰ ਫੋਰੇ ਵਿਚ ਹੀ ਜਾਇ ਗਾਖਦੀ ਹੈ, ਏਸੇ ਪਰਕਾਰ ਸ਼ਬਦ ਸੁਰਤਿ ਅਭਿਆਸ ਦੇ ਸੁਰਅਤੀਲੇ (ਤੇਜ਼) ਫੁਰਤੀਲੇ ਜਨ ਏਕੈ ਰਸ ਜੋਤਿ-ਵਿਗਾਸੀ ਲਿਵ-ਲੋਰ ਦੇ ਹੁਜਕੇ ਅੰਦਰ ਹੀ ਦਸਮ ਦੁਆਰ ਵਿਖੇ ਜਾਇ ਪਰਵੇਸ਼ ਕਰਦੇ ਹਨ। ਇਸ ਬਿਧਿ ਅਜਪਾ ਜਾਪ ਕਰਦੇ ਕਰਦੇ ਰਸਨ ਗੁੱਰਾਟੀ ਨਾਮ ਜਪਦੇ ਜਪਦੇ, ਨਾਮ ਅਭਿਆਸ ਦੀ ਪਾਰਸ ਰਸਾਇਣੀ ਕਲਾ ਅਜਿਹੀ ਵਰਤਦੀ ਹੈ ਕਿ ਘਟ ਹਿਰਦੇ ਅੰਦਰਿ ਨਾਮ ਜੋਤਿ ਕਿਰਨੀ ਵਿਗਾਸ ਹੋਇ ਆਂਵਦਾ ਹੈ, ਅਚਿੰਤੇ ਹੀ ਇਕ ਦਮ ਹੋਇ ਆਂਵਦਾ ਹੈ। ਇਸ ਰਸ-ਜੋਤਿ-ਲੀਣ ਵਿਗਾਸ ਦੀ ਝਾਲ ਝਲਣੀ ਕੋਈ ਸੁਖੱਲਾ ਕੰਮ ਨਹੀਂ। ਇਥੇ ਬਿਨਤੀ ਅਰਦਾਸ ਦੁਆਰਾ ਹੀ ਠਲ੍ਹ ਪੈਂਦੀ ਹੈ। ਇਸ ਪਹਿਲੀ ਨਵਲ ਨਵੇਲੀ ਅਲੌਕਿਕ ਸੁਆਦ ਅਹਿਲਾਦੀ ਝਰਨਾਟ ਦਾ ਪਹਿਲਾ ਜਰਨ-ਜਰਨਾਉ ਅਤੀ ਅਜਰ ਹੁੰਦਾ ਹੈ। ਜਿਸ ਵਡਭਾਗੇ ਜਨ ਨੇ ਨਦਰਿ-ਕਰਮਾਉ ਦੇ ਪ੍ਰਸਾਦ ਕਰਿ ਇਸ ਪਹਿਲੀ ਝਰਨਾਟ ਨੂੰ ਜਰ ਲਿਆ, ਉਸ ਦੇ ਅਗੰਮੀ ਅਭਿਆਸ ਦੇ ਅਮੁਹਾਰੇ ਤੋਰੇ ਅਤੋਰੇ ਹੀ ਤੁਰ ਪੈਂਦੇ ਹਨ। ਉਸ ਨੂੰ ਦਸਮ ਦੁਆਰੀ ਖੇਡ ਦੇ ਫੋਰੇ ਅਫੋਰੇ ਹੀ ਫੁਰ ਪੈਂਦੇ ਹਨ। ਰਸ-ਵਿਗਾਸਨੀ ਚਾਸ਼ਨੀ ਦਾ ਅਗਾਧ ਬੋਧ ਸੁਆਦ ਉਸ ਨੂੰ ਘਟ ਵਿਗਾਸੀ ਅਨੰਦ ਉਲਾਸ ਦੀ ਰਸ-ਮਗਨਤਾ ਤੋਂ ਹਿੱਲਣ ਹੀ ਨਹੀਂ ਦਿੰਦਾ।

ਸਹਿਜੇ ਹੀ ਰਸ-ਵਿਗਾਸੀ ਸੁਆਸਾਂ ਦੇ ਉਤਰਾਉ ਚੜ੍ਹਾਉ ਦੀ ਅਭਿਆਸ-ਤਾਰ ਹਿਰ-ਦੰਤਰੀ ਪੁਲਾੜ ਅੰਦਰ ਬਝ ਜਾਂਦੀ ਹੈ। ਨਿਰਯਤਨ ਹੀ ਸੁਆਸ ਵਿਗਾਸੀ ਅਭਿਆਸ ਹੋਣ ਲਗ ਪੈਂਦਾ ਹੈ। ਇਸ ਅਭਿਆਸ ਨੂੰ ਪੂਰਨ ਅਜਰ ਜਰਨਾਉ ਪ੍ਰਾਪਤ ਹੋਣ ਦੀ ਬਿਵਸਥਾ ਤਾਈਂ ਇਕ-ਰਸ ਜਾਰੀ ਰਹਿਣ ਦੇਣਾ ਲੋੜੀਦਾ ਹੈ। ਇਹ ਕੋਈ ਥੋੜਾ ਰਸ ਬਿਸਮਾਉ ਨਹੀਂ ਹੁੰਦਾ। ਨਵਲ ਸੁਹਾਗ ਦਾ ਇਕ ਅਤਿ ਅਧਭੁਤ ਆਤਮ ਭੋਗ ਹੁਲਾਸ ਹੁੰਦਾ ਹੈ, ਜਿਸ ਵਿਚ ਜਗਿਆਸੂ ਜਨ ਦਾ ਮਨ ਅਤਿ ਗੁੰਦਾ ਹੋ ਕੇ ਬੇਧਿਆ ਜਾਂਦਾ ਹੈ। ਸੁਰਤੀਆਂ ਬਿਰਤੀਆਂ ਦਾ ਸਾਰਾ ਖਿੰਡਾਉ ਇਕ ਚੁੰਬਕ ਰਸ ਕੇਲ-ਕੇਲਾਉ ਵਾਲੇ ਟਿਕਾਉ ਅੰਦਰ ਖਿੱਚਿਆ 'ਮਰਕਜ਼ਿੱਚਿਆ' ਜਾਂਦਾ ਹੈ। ਇਸ ਰਸ-ਮਰਕਜ਼ੀ ਅਹਿਲਾਦ ਦੇ ਅਗੰਮੀ ਪਰਭਾਉ ਕਰਿ ਸਾਰੇ ਫੁਰਨਿਆਂ ਕੁਫਰਨਿਆਂ, ਸੰਕਲਪਾਂ ਵਿਕਲਪਾਂ ਦਾ ਸੁਤੇ ਸਹਿਜ ਹੀ ਅਭਾਵ ਹੋ ਜਾਂਦਾ ਹੈ। ਪਵਨ ਰਸ ਸੁਆਸੀ ਅਭਿਆਸ ਐਸੇ ਠਹਿਰਾਉ, ਸਹਿਜਾਉ ਤੇ ਰਹਿਸਾਉ ਅੰਦਰ ਹੋਇ ਆਵੰਦਾ ਹੈ ਕਿ ਇਸ ਅਗਾਧ ਆਤਮ-ਰਸ ਪ੍ਰਾਇਣ ਹੋਇ ਸੁਆਸਾਂ ਨੂੰ ਭਾਵੇਂ ਕਿਤਨਾ ਚਿਰ ਹੀ ਨਾਭ ਕੰਵਲ ਅੰਦਰਿ ਠਹਿਰਾਈ ਰਖੋ, ਇਨ੍ਹਾਂ ਦਾ ਅਰਧ ਉਰਧੀ ਵੇਗ-ਵਿਗਾਉ ਹੋਣਾ ਹੀ ਨਹੀਂ ਪਾਉਂਦਾ। ਪਵਨ ਰਸ-ਸੁਆਸਾਂ ਦੇ ਵੇਗ ਨੂੰ ਭਾਵੇਂ ਕਿਤਨਾ ਚਿਰ ਹੀ ਨਾਭੀ ਅੰਦਰਿ ਅਟਕਾਈ ਰਖੋ, ਅਦੁਤੀ ਅਨੰਦ-ਲਹਿਰਾਉ ਵਿਚ ਅਟਕੇ ਰਹਿਣਗੇ ਅਤੇ ਸੁਰਤੀ ਰਸ-ਜੋਤਿ-ਠਹਿਰਾਉ ਵਾਲੇ ਆਤਮ-ਵਿਗਾਸੀ ਮਰਕਜ਼, ਅਰਥਾਤ ਮਹਾਂ ਅਨੰਦ ਝਰਨਾਟੀ ਨਾਭ ਕੰਵਲ ਵਿਚ ਹੀ ਖੁਭੀ ਰਹੇਗੀ। ਜਿਤਨਾ ਚਿਰ ਤੀਕ ਸੁਰਤੀ ਦਾ ਖੁਭਾਉ ਬਣਿਆ ਰਹੇਗਾ, ਉਤਨਾ ਚਿਰ ਹੀ ਸੁਆਸਾਂ ਦਾ ਅਟਕਾਉ ਓਥੇ ਅਟਕਿਆ ਰਹੇਗਾ। ਇਸ ਆਤਮ ਬਿਵਸਥਾ ਦੇ ਅਰੂੜ ਹੋਣ ਪਰ ਕੋਈ ਸਮਾਂ ਐਸਾ ਆਵੇਗਾ ਕਿ ਸੁਆਸਾਂ ਦੇ ਧਣਖ ਦੇ ਚਿੱਲੇ ਨੂੰ ਪ੍ਰੇਮ ਚਾਬਕ ਦੇ ਟਿੱਲੇ, ਹਿਜਕੇ ਦੁਆਰਾ ਚੜ੍ਹਾਇ ਕੈ ਇਕ-ਦਮ ਨਾਭੀ 'ਚੋਂ ਨਭ (ਦਸਮ ਦੁਆਰ) ਵਿਖੇ ਲਿਜਾਇਆ ਜਾ ਸਕੇਗਾ। ਬਸ, ਇਕੋ ਹੁਜਕਾ ਹੀ ਦਰਕਾਰ ਹੈ। ਹੇਠਾਂ ਨਾਭ ਕੰਵਲ ਵਿਚ ਖਿੱਚੀ ਹੋਈ ਰਸ-ਜੋਤਿ-ਤਣੀ ਉਪਰਵਾਰ ਨੂੰ ਪੁੱਠੀ ਤਾਰੀ ਵਾਲੀ ਚੁਭੀ ਦਸਮ ਦੁਆਰ ਵਿਖੇ ਲੈ ਜਾਇ ਖੇਡਾਏਗੀ। ਘਟਅੰਤਰੀ ਆਤਮ ਵਿਗਸਾਉ ਵਾਲੇ ਸਾਰੇ ਜੋਤਿ ਪੁਲਾੜ ਦਾ ਫੈਲਾਉ ਨਾਭ ਤੋਂ ਨਭ ਤਾਈਂ ਫੈਲ ਜਾਏਗਾ, ਪਰ ਇਸ ਦਾ ਮਹਾਂ ਅਨੰਦਲੀ ਜੋਤਿ-ਜਲਵਾਉ ਅਗੇ ਨਾਲੋਂ ਅਤਿ ਅਪਾਰ ਗੁਣਾ ਹੋ ਜਾਏਗਾ। ਟਹਿਕ-ਟਹਿਕਾਉ ਸਹਿਜਾਉ ਵਾਲੇ ਦਸਮ ਦੁਆਰੀ ਟਿਕਾਉ ਦਾ ਵਧਾਉ ਭੀ ਅਤਿ ਅਧਿਕਾਉ ਵਿਚ ਵਧਦਾ ਜਾਏਗਾ ਅਤੇ ਹਰੇਕ ਤਾਰੀ ਵਿਚ ਵਧਦਾ ਰਹੇਗਾ। ਨਾਭੀ ਅੰਦਰ ਪਵਨ ਰਸ ਜੋਤਿ ਦਾ ਦਬਾਉ ਓਵੇਂ ਜਿਵੇਂ ਹੀ ਦਬਿਆ ਰਹੇਗਾ। ਸੁਆਸੀ ਪ੍ਰਾਣ ਆਤਮੀ ਜੋਤਿ ਝਰਨਾਟ ਦਾ ਸਦਕਾ ਉਤਾਹਾਂ ਨੂੰ ਜਾ ਚੜੇਗਾ। ਇਕ ਫਰਤ-

ਸਫੁਰਤੀ ਬਿਜਲ ਸੁਰਅਤ (ਫੁਰਤੀ) ਵਿਚ ਰਸੇ-ਜੋਤਿ ਅਕੁਖਣੀ ਲਿਵਤਾਰ ਚੁਭੀ ਲਾਇ ਕੇ ਅਭਿਆਸੀ ਜਨ ਦਾ ਗੈਣ ਸਰਵ੍ਰਗੀ ਅਥਾਹ ਜੋਤਿ ਵਿਗਾਸੀ ਪੁਲਾੜ ਅੰਦਰ ਜਾਏ ਪਰਵੇਸ਼ ਹੋਵੇਗਾ ਅਤੇ ਆਪਣੀ ਮੌਜ ਅਨੁਸਾਰ ਹੀ ਉਪਰਲੇ ਔਜ ਤੋਂ ਉਤਰ ਕੇ ਫੇਰ ਉਸੇ ਉਰਧੰਤਰੀ ਲਿਵਤੌਜ ਵਿਚ ਮਸਤ-ਮਸਤੌਜੀ ਅਭਿਆਸ ਜਾਰੀ ਰਖੇਗਾ। ਨਭ-ਨਾਭੰਤਰੀ ਤਾਰ ਜੁੜੀ ਜੁੜਾਈ ਹੀ ਰਹੇਗੀ। ਉਪਰਲੀ ਜਾਂ ਹੇਠਲੀ ਖੇਡ ਵਿਚ ਸੁਆਸਾਂ ਪ੍ਰਾਣਾਂ ਦੇ ਬਿਨਸ ਬਿਨਸਾਉ ਦਾ ਖ਼ੌਫ਼ ਖ਼ਤਰਾ ਮੂਲੋਂ ਨਹੀਂ ਰਹੇਗਾ। ਜੋਤਿ-ਵਿਗਾਸ ਰਸ ਦੇ ਸ਼ਗੁਫ਼ਤਾਉ ਅੰਦਰ ਹੀ ਉਤਰਾਉ ਚੜ੍ਹਾਉ ਦੀ ਸਾਰੀ ਖੇਡ ਖੇਡੀ ਜਾਂਦੀ ਹੈ ਅਤੇ ਸਹਿਜ-ਸਹਿਜਾਉ ਆਤਮ ਬਿਵਸਥਾ ਦੇ ਕੇਲ-ਕੇਲਾਉ ਵਿਚ ਹੀ ਖੇਡੀ ਜਾਂਦੀ ਹੈ। ਜਦ ਤਾਈਂ ਅਭਿਆਸੀ ਜਨ ਦਾ ਇਹ ਸ਼ਗੁਫ਼ਤਾਉ ਅਤਿ ਪਰਬਲ ਲਹਿਰਾਉ ਵਿਚ ਨ ਆ ਜਾਵੇ, ਓਦੋਂ ਤਾਈਂ ਉਤਰਾਰਧੀ ਚੜ੍ਹਾਉ ਚੜ੍ਹਨ ਦਾ ਹਮਾਕਤੀ ਹਠ-ਹਠਾਉ ਨਹੀਂ ਕਰਨਾ ਚਾਹੀਦਾ, ਕਿਉਂਕਿ ਹਠ-ਯੋਗ ਦੀ ਤਾਂ ਐਥੇ ਲੋੜ ਹੀ ਨਹੀਂ। ਗੁਰਮਤਿ ਦਾ ਇਹ ਸਹਿਜ-ਜੋਗ ਸੁਤੇ ਸੁਭਾਵ ਅਨੰਦ-ਲਹਿਰੀ-ਵਿਗਾਸ ਵਿਚ ਹੋਇ ਆਂਵਦਾ ਹੈ। ਏਸ ਸਹਿਜ ਵਿਗਾਸੀ, ਦਸਮ ਦੁਆਰ ਸਹਿਜਾਸੀ ਪਦ ਨੂੰ ਪੁਗ ਕੇ "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ"* ਵਾਲੇ ਗੁਰਵਾਕ ਦੇ ਭਾਵ ਅਨੁਸਾਰ ਇਸ ਦੀ ਪਛਾਣ ਆਉਂਦੀ ਹੈ ਕਿ ਆਪੇ ਦਾ ਅਸਲਾ ਆਤਮ-ਅੰਸੀਆ ਹੀ ਹੈ। ਜੋਤਿ ਸਰੂਪੀ ਆਤਮ-ਅੰਸ ਜੋਤੀਸ਼ ਪਰਮਾਤਮਾ ਦਾ ਅੰਸ-ਅਸਲਾ ਇਕੋ ਹੀ ਹੈ। ਜੋਤਿਅੰਸੀ ਆਤਮ-ਵਿਤੰਸੀ ਆਪਾ ਚੀਨੇ ਬਿਨਾ ਭਰਮ ਦੀ ਕਾਈ ਨਹੀਂ ਮਿਟਦੀ। ਆਤਮ-ਵਿਗਾਸੀ ਗੁਰਮਤਿ ਨਾਮ ਅਭਿਆਸੀ ਅਜਪਾ ਜਾਪ ਕੀਤਿਆਂ ਅਸਲ ਆਪਾ ਚੀਨੀਦਾ ਹੈ। ਆਪਾ ਹੀ ਨਹੀਂ, ਸਗੋਂ ਇਸ ਅਗੰਮੀ ਭੇਦ ਦਾ ਭੀ ਚੰਨ ਅਸਲਾਪਾ ਪ੍ਰਾਪਤ ਹੁੰਦਾ ਹੈ ਕਿ ਆਤਮ ਸਰੂਪੀ ਆਪਾ, ਪਰਮਾਤਮ ਸਰੂਪ ਜੋਤੀਸ਼ ਅੰਸ ਅਸਲਾਪਾ ਇਕੋ ਹੀ ਹੈ। ਤਾਂ ਤੇ ਆਪਾ ਜੋਤਿ ਆਤਮ ਸਰੂਪ ਹੀ ਨਹੀਂ ਸਗੋਂ ਜੋਤੀਸ਼ ਪਰਮਾਤਮ ਸਰੂਪ ਪਰਤੱਖ ਨਦਰੀ ਆਉਣ ਲਗ ਪੈਂਦਾ ਹੈ, ਪਰਗਟ ਪਾਹਾਰੇ ਜਾਪਣ ਲਗ ਪੈਂਦਾ ਹੈ। ਇਸ ਬਿਧਿ "ਆਪਾ ਆਪ ਚੀਨੀਅਤਿ" ਅਰਥਾਤ, ਗੁਰਮਤਿ ਨਾਮ ਆਪਾ ਜਾਪ ਆਤਮ ਨੂੰ ਪਰਮਾਤਮ ਚੀਨਾਉਣ ਵਾਲਾ, ਸੋਹੰ ਸੋ ਜਣਾਉਣ ਵਾਲਾ ਹੈ। "ਸੋਹੰ ਸੋ" 'ਅਜਪਾ ਜਾਪ' ਦਾ ਭਾਵ ਇਹ ਨਹੀਂ ਕਿ ਗੁਰਮਤਿ ਅੰਦਰ 'ਸੋਹੰ ਸੋ' ਦੇ ਅਖਰਾਂ ਦਾ ਜਾਪ ਕਰਨਾ ਹੀ ਅਜਪਾ ਜਾਪ ਹੈ। 'ਸੋਹੰ ਸੋ' ਦਾ ਅਭਿਆਸ ਕਰਨਾ ਗੁਰਮਤਿ ਵਿਚ ਉੱਕਾ ਹੀ ਵਿਧਾਨ ਨਹੀਂ, ਸਗੋਂ ਉੱਕਾ ਹੀ ਅਪਰਵਾਨ ਹੈ। ਗੁਰਮਤਿ ਨਾਮ ਅਭਿਆਸੀ ਆਪਾ ਪਦ ਨੂੰ ਚੀਨ ਕੇ

---

* ਆਸਾ ਮ: ੩ ਛੰਤ, ਅੰਕ ੫, ਪੰਨਾ ੪੪੧

ਭੀ ਗੁਰਮਤਿ ਨਾਮ ਅਭਿਆਸ ਦੀ ਭਾਉ-ਭਗਤੀ ਵਿਚ ਹੀ ਮਗਨ ਰਹਿੰਦੇ ਹਨ।

ਸੋ 'ਬ੍ਰਹਮ ਮੈਂ ਹਾਂ' ਵਾਲਾ ਅਹੰਬ੍ਰਮੀ ਜਾਪ ਕੋਈ ਜਾਪ ਹੀ ਨਹੀਂ, ਨਾ ਹੀ ਇਹ ਭਗਤੀ ਭਾਵ ਵਾਲਾ ਜਾਪ ਹੈ। ਗੁਰਮਤਿ ਨਾਮ ਅਭਿਆਸੀ ਭਗਤ ਜਨਾਂ ਨੂੰ ਆਪਾ ਚੀਨ ਕੇ ਹੀ ਉਨਮਨੀ ਜੋਤਿ ਦਾ ਉਦੋਤ ਪਰਬਲ ਰਹਿੰਦਾ ਹੈ। ਉਹ ਏਸ ਗੱਲ ਵਿਚ ਹੀ ਅਟਕੇ ਨਹੀਂ ਰਹਿੰਦੇ ਕਿ ਬਸ, ਆਪਾ ਚੀਨਿਆ ਗਿਆ। ਨਾ ਹੀ ਉਹਨਾਂ ਨੂੰ ਏਹ ਅਹੰਬ੍ਰਹਮੀ ਅਗਿਆਨ ਉਪਜਦਾ ਹੈ ਕਿ ਆਪਾ ਚੀਨ ਕੇ ਬਸ, ਅਸੀਂ ਬ੍ਰਹਮ ਹੀ ਬਣ ਗਏ। ਜਿਥੇ ਉਨਮਨੀ ਜੋਤਿ ਕੇ ਉਦੋਤ ਪਰਬਲ ਹੋਇ, ਓਥੇ ਅਟਕਾਉ ਕਿਥੇ ? ਅਤੇ ਅਹੰਬ੍ਰਹਮੱਸਮੀ ਦੀ ਸਮਝ ਵਾਲੇ ਅਸਮਝਾਉ ਕਿਥੇ ? ਅਹੰਬ੍ਰਹਮ-ਅਸਮੀ ਦੇ ਅਗਿਆਨ ਵਾਲਿਆਂ ਨੂੰ ਉਨਮਨੀ ਜੋਤਿ ਕੇ ਉਦੋਤ ਪ੍ਰਾਪਤ ਹੀ ਨਹੀਂ ਹੁੰਦੇ, ਪਰਬਲ ਤਾਂ ਕੀ ਹੋਣੇ ਸੀ। ਆਪਾ ਪਦ ਲੰਘ ਕੇ ਆਤਮੋ ਪਰਮਾਤਮ ਚੀਨਿਆਂ ਤੇ ਪਰਮਾਤਮ ਪ੍ਰਾਇਣ ਪ੍ਰੇਮਾ-ਭਗਤੀ ਵਿਚ ਤਤਪਰ ਹੋਇਆਂ ਹੀ ਉਨਮਨੀ ਜੋਤਿ ਕੇ ਉਦੋਤ ਪਰਬਲ ਹੁੰਦੇ ਹਨ। ਇਹ ਸਭ ਦਸਮ ਦੁਆਰ ਦੀ ਖੇਡ ਹੈ। ਤ੍ਰੈਗੁਣੀ ਅਵਸਥਾ ਵਾਲੇ ਮਨ ਤੋਂ ਅਤੀਤ ਜੋ ਤੁਰੀਆ ਪਦ ਵਾਲੀ ਅਵਸਥਾ ਹੈ, ਸੋ ਕਹੀਐ ਉਨਮਨ ਅਵਸਥਾ, ਜਿਥੇ ਝਿਲਮਿਲਕਾਰੀ ਜੋਤਿ ਦਾ ਉਜਿਆਰਾ ਹੈ। ਇਸ ਝਿਲਮਿਲਕਾਰੀ ਜੋਤਿ ਉਜਿਆਰੇ ਵਾਲੀ ਉਨਮਨੀ ਅਵਸਥਾ ਵਿਖੇ ਉਨਮਨੀ ਜੋਤਿ ਛੱਲਾਂ ਮਾਰ ਮਾਰ ਉਛਲਦੀ ਹੈ। ਏਹਨਾਂ ਜੋਤਿ ਛਣਕਾਂ ਦੇ ਛਣਕਾਰੇ ਅਤਿ ਪਰਬਲ ਜੋਤਿ ਝਲਕਾਂ ਵਿਚ ਝਲਕਾਰੇ ਮਾਰਦੇ ਹਨ ਅੰਤੇ ਖਿਨ ਖਿਨ ਇਹ ਜੋਤਿ ਝਲਕਾਰਿਆਂ ਵਾਲੀ ਉਦੋਤ ਝਲਕਾਰਨੀ ਦਸ਼ਾ ਪਰਬਲ ਤੋਂ ਪਰਬਲ ਹੁੰਦੀ ਚਲੀ ਜਾਂਦੀ ਹੈ। ਇਸ ਪਰਬਲ ਜੋਤਿ ਉਦੋਤੀ ਉਨਮਨ ਅਵਸਥਾ ਅੰਦਰਿ ਅਨਹਦ ਨਾਦ ਦੀ ਰੁਣ ਝੁਣ, ਬਿਸਮਾਦ ਧੁੰਨਿ ਵਿਚ ਸੁਣਾਈ ਦਿੰਦੀ ਹੈ। ਤਿਥੈ ਤੁਰੀਆ ਪਦ ਦੀ ਉਨਮਨ ਅਵਸਥਾ ਵਿਖੇ ਅੰਮ੍ਰਿਤ-ਜਲ ਮਈ ਬਰਖਾ ਦੇ ਨਿਝਰ ਝਰਨੇ ਮੂਸਲਾਧਾਰੀ ਝਰਨਾਟ ਵਿਚ ਝਰਦੇ ਰਹਿੰਦੇ ਹਨ। ਨਿਝਰ ਝਰਨ, ਇਕ-ਰਸ ਅੰਮ੍ਰਿਤ ਰਸ ਜਲ ਦੀ ਝਰਨ ਹੈ। ਜਿਸ ਦੀ ਇਕ-ਰਸਤਾ ਦਾ, ਜਿਸ ਦੇ ਇਕ-ਰਸ ਝਰੀ ਜਾਣ ਦਾ ਕੋਈ ਅੰਤ ਨ ਪਾਰਾਵਾਰ ਹੋਵੇ। ਨਿਝਰ ਦਾ ਭਾਵ ਨ ਝਰਨ ਵਾਲੀ ਝਰਨਤਾ ਦਾ ਨਹੀਂ, ਜੈਸੇ ਕਿ ਕਈ ਅਨਜਾਣ ਲੋਗ 'ਨਿ' ਤੇ 'ਅ' ਨੂੰ ਨਫ਼ੀ ਦੇ ਅਰਥ ਦੇਣ ਵਾਲੇ ਸਮਝਦੇ ਹਨ। ਏਸੇ ਪਰਕਾਰ ਅਜਪਾ ਜਾਪ ਦਾ ਭਾਵ ਇਕ ਰਸ ਜਪੀ ਜਾਣ ਵਾਲਾ ਹੈ,ਜਿਸ ਦਾ ਹੱਦ-ਬੰਨਾ ਹੀ ਕੋਈ ਨਹੀਂ। ਵਡੀਆਂ ਅਕਲਾਂ ਵਾਲੇ ਅਰਬੂਏ ਅਜਪਾ ਜਾਪ ਦੇ ਅਰਥ ਇਹ ਲਾਇਆ ਕਰਦੇ ਹਨ ਕਿ ਅਜਪਾ ਜਾਪ ਓਹ ਜਾਪ ਹੈ ਜਿਸ ਨੂੰ ਜਿਹਬਾ ਕਰਕੇ ਨਾ ਜਪਿਆ ਜਾਵੇ। 'ਅ' ਦੇ ਅਰਥ ਨਫ਼ੀ ਦੇ ਕਰਕੇ, ਅਜਪਾ ਦੇ ਅਰਥ ਨਾ ਜਪਣ ਵਾਲਾ ਲਾਉਂਦੇ ਹਨ। ਜਾਪ ਕੀ ਤੇ ਨਾ ਜਪਣ ਵਾਲਾ ਕੀ ? ਦੋਈ ਮੁਤਜ਼ਾਦ

ਗੱਲਾਂ ਹਨ। ਤ੍ਹਾਂਤੇ ਅਜਪਾ ਜਾਪ ਦਾ ਅਰਥ ਇਕ-ਰਸ ਜਪੀ ਜਾਣ ਵਾਲਾ ਜਾਪ ਹੈ। ਏਸੇ ਪਰਕਾਰ 'ਨਿਝਰ ਝਰਨ' ਸੋ ਝਰਨਾ ਹੈ ਜੋ ਇਕ-ਰਸ ਝਰੀ ਜਾਵੇ। ਕਈ ਗਿਆਨੀ ਆਖਦੇ ਹਨ ਕਿ ਜੋ ਜਾਪ ਜਿਹਵਾ ਕਰਕੇ ਨਾ ਜਪਿਆ ਜਾਵੇ, ਹਿਆਏ (ਹੀਅੜੇ) ਕਰਕੇ ਜਪਿਆ ਜਾਵੇ, ਸੋ ਅਜਪਾ ਜਾਪ ਹੈ। ਪਰ ਇਉਂ ਇਹ ਜਾਪ ਅਜਾਪ ਕਿਵੇਂ ਹੋਇਆ, ਜਪਿਆ ਤਾਂ ਫੇਰ ਭੀ ਗਿਆ, ਚਾਹੇ ਹੀਅਰੇ ਕਰਕੇ ਹੀ ਜਪਿਆ ਗਿਆ। ਕੀ ਹੀਅਰੇ ਨੂੰ ਜਾਪ ਜਪਣਾ ਬਹੁਤਾ ਮਾਫ਼ਕ ਆਉਂਦਾ ਹੈ, ਜਿਹਬਾ ਨੂੰ ਨਹੀਂ ਆਉਂਦਾ? ਉਹ ਕਹਿੰਦੇ ਹਨ੍ਹ ਜਿਸ ਜਾਪ ਨੂੰ ਜਪਦੇ ਹੋਇਆਂ ਬੁੱਲ੍ਹ ਨਾ ਹਿੱਲਣ, ਜੀਭ ਨਾ ਹਿਲੇ, ਹਲਕ ਤਾਲੂਏ ਨੂੰ ਕੋਈ ਹਰਕਤ ਨਾ ਕਰਨੀ ਪਵੇ, ਉਹ ਜਾਪ ਅਜਪਾ ਜਾਪ ਹੈ। ਹੀਅਰੇ (ਹਿਰਦੇ) ਕਰਿ ਜਪਿਆ ਜਾਪ ਬਿਨ ਹੀਅਰੇ ਦੇ ਹਰਕਤ ਵਿਚ ਆਇਆਂ ਕਿਵੇਂ ਜਪਿਆ ਜਾਵੇਗਾ? ਕੀ ਇਹ ਹਰਕਤ ਹਿਲ੍ਹਾਉ ਨੂੰ ਹੀ ਸਰਾਪ ਹੈ? ਤਾਂ ਹੀ ਜਾਪ ਅਜਾਪ ਬਣਦਾ ਹੈ? ਜਾਪ ਦੇ ਹਰਕਤ-ਹਿਲਾਉ ਹੀਣ ਅਰਥਾਂ ਵਾਲੇ ਅਜਾਪ ਹੋਣ ਵਿਚਿ ਕੀ ਸ਼ੇਖ਼ੀ ਹੈ? ਕੀ ਵਾਧਾ ਹੈ? ਜਦ ਤਾਈਂ 'ਜਾਪ' ਪਦ ਅਜਪਾ ਦੇ ਨਾਲ ਪਿਆ ਹੈ, ਤ੍ਹਦ ਤਾਈਂ ਲਖ ਜ਼ੋਰ ਲਾ ਲਵੋ, ਇਹ ਹਰਕਤ-ਹਿਲਾਉ-ਹੀਣ ਹੋ ਹੀ ਨਹੀਂ ਸਕਦਾ। ਹੀਅਰਾ ਭੀ ਉਤਾਹਾਂ ਹਿਠਾਹਾਂ ਹੋਊ, ਤਦੇ ਜਾਪ ਜਪਿਆ ਜਾਊ। ਘਟ ਹੀਅੜੇ ਅੰਦਰਿ ਸੁਆਸਾਂ ਦੇ ਅਰਧ ਉਰਧੀ ਹਿਲਾਉ ਕਰਕੇ ਹੀ ਜਾਪ ਜਪਿਆ ਜਾਊ। ਹਾਂ, ਜਿਥੇ ਸੁਰਤੀ ਹੈ, ਉਥੇ ਹਿਲਾਉ-ਹਰਕਤ ਨਹੀਂ। ਪਰ ਸੁਰਤੀ ਕਰਕੇ ਸਿਮਰਨ ਹੋ ਸਕਦਾ ਹੈ, ਜਾਪ ਨਹੀਂ ਹੋ ਸਕਦਾ। ਸੁਰਤੀ ਵਾਲੇ ਸਿਮਰਨ ਨੂੰ ਅਜਪਾ ਜਾਪ ਨਾਉਂ ਦੇਣਾ ਅਨਥਾ ਹੈ, ਨਾ ਹੀ ਹਿਆਇ ਕਰਕੇ ਜਪਣਾ ਸੁਰਤੀ ਕਰਕੇ ਸਿਮਰਨ ਦੇ ਅਰਥਾਂ ਵਿਚਿ ਅਰਥਾਇਆ ਜਾ ਸਕਦਾ ਹੈ। ਤਾਂਤੇ ਜੋ ਜਨ ਕੇਵਲ ਹਿਆਇ ਕਰਕੇ ਹੀ ਜਪਦਾ ਹੋਵੇ ਅਤੇ ਜਿਹਬਾ ਕਰਕੇ ਨਾ ਜਪਦਾ ਹੋਵੇ, ਓਹ ਜਨ ਹੀ ਕੋਈ ਜਾਣੇ ਕਿ ਐਸਾ ਬਿਨ ਜਿਹਬਾ ਹਿਆਇ ਕਰਿ ਜਪਣ ਵਾਲਾ ਨਾਉਂ ਕੈਸਾ ਹੈ।

"ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥"*

ਪਰ ਐਸੇ ਨਾਉਂ ਦਾ ਜਾਪ ਭੀ ਅਜਪਾ (ਨਾ ਜਪਣ ਵਾਲਾ) ਜਾਪੁ ਨਹੀਂ ਹੋ ਸਕਦਾ। ਜਪਣ ਵਿਚ ਕੇਵਲ ਜਿਹਬਾ ਦੀ ਹੀ ਸ਼ਰਤ ਨਹੀਂ, ਅਜਪਾ ਹੋਣ ਦੀ ਕੀ ਸ਼ਰਤ ਹੈ ਨਾ ਜਪਿਆ ਜਾਣ ਵਾਲੇ ਅਰਥ ਕਰਨ ਵਾਲਿਆਂ ਦੀ ਡਿਕਸ਼ਨਰੀ ਅੰਦਰ? ਤਾਂਤੇ ਓਹਨਾਂ ਦੇ ਕੀਤੇ ਅਰਥਾਂ ਪ੍ਰਥਾਇ ਉਪਰਲੇ ਗੁਰ-ਬਚਨ ਦਾ ਪਰਮਾਣ ਦੇਣਾ ਅਨਥਾ ਹੈ। ਇਹ ਘਟਣ-ਘਟਾਉ ਹੀ ਨਹੀਂ ਘਟ ਸਕਦਾ। ਹਾਂ, ਅਨਭਵੀ ਅਭਿਆਸ ਜੋ ਦਸਮ ਦੁਆਰ ਵਿਖੇ ਹੁੰਦਾ ਹੈ, ਓਸ ਦਾ ਪਰਗਾਸ

---

* ਮਲਾਰ ਮ: ੧, ਪੰਨਾ ੧੨੫੬

ਅਸਚਰਜ ਮਈ, ਅੱਤ ਅਸਚਰਜ ਅਧਿਭੁਤ, ਪਰਮ ਅਧਿਭੁਤ ਹੈ। "ਅਨਭੈ ਅਭਿਆਸ ਕੋ ਪਰਗਾਸ ਅਚਰਜ ਮੈ।" ਦਸਮ ਦੁਆਰ ਮਈ ਬ੍ਰਹਮ ਸਥਲ ਦਾ ਨਿਵਾਸ ਭੀ ਬਿਸ੍ਰਾਸ ਜਨਕ ਹੈ-"ਬਿਸਮ ਬਿਸ੍ਰਾਸ ਬਾਸ ਬ੍ਰਹਮ ਸਥਲ ਹੈ।" ਤਿਸ ਇ੍ਰਸਥਾ ਪ੍ਰਥਾਇ ਸਮੁੱਚਾ ਹੀ ਭਾਈ ਗੁਰਦਾਸ ਜੀ ਦਾ ਕਬਿੱਤ ਮਈ ਵਾਕ ਇਸ ਪਰਕਾਰ ਹੈ—

"ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ
ਉਲਟਿ ਪਵਨ ਮਨ ਮੀਨ ਕੀ ਚਪਲ ਹੈ ॥
ਸੋਹੰ ਸੋ ਅਜਪਾ ਜਾਪ ਚੀਨੀਅਤਿ ਆਪਾ ਆਪ
ਉਨਮਨੀ ਜੋਤਿ ਕੋ ਉਦੋਤ ਹੁਇ ਪ੍ਰਬਲ ਹੈ ॥
ਅਨਹਦ ਨਾਦ ਬਿਸਮਾ[illegible]ਣ ਝੁਣ ਸੁਣਿ
ਨਿਝਰ ਝਰਨਿ ਬਰਖਾ ਅੰਮ੍ਰਿਤ ਜਲ ਹੈ।'
ਅਨਭੈ ਅਭਿਆਸ ਕੋ ਪ੍ਰਗਾਸ ਅਚਰਜ ਮੈ
ਬਿਸਮ ਬਿਸ੍ਰਾਸ ਬਾਸ ਬ੍ਰਹਮ ਸਥਲ ਹੈ। ੨੫੧॥"

ਗੁਰਮਤਿ ਸਹਿਜ ਯੋਗ ਦੀ ਉਲਟ ਪਵਨਾਰੀ ਜਲ ਮੀਨ ਗਤਿ ਚਪਲ ਜੁਗਤਿ ਲਿਵ ਸ਼ਬਦ ਸੁਰਤਿ ਅਭਿਆਸ ਉਡਾਰੀ ਦੁਆਰਾ ਇੜਾ, ਪਿੰਗਲਾ, ਸੁਖਮਨਾ ਦਾ ਸੁਤੇ ਸਹਿਜ ਸੰਗਮ ਹੋ ਕੇ ਸੁਤੇ ਸਹਿਜ ਹੀ ਤ੍ਰਿਕੁਟੀ ਉਲੰਘਨ ਹੋ ਜਾਂਦੀ ਹੈ। ਤ੍ਰਿਕੁਟੀਓਂ ਪਾਰ ਦਸਮ ਦੁਆਰ ਵਿਖੇ ਇਕ ਪਰਕਾਰ ਦਾ ਜਲ-ਮੀਨ ਚਪਲ ਗਤਿ ਛੜੱਪਾ ਮਾਰ ਕੇ ਜਾ ਪਰਵੇਸ਼ ਕਰੀਦਾ ਹੈ ਅਤੇ ਇੜਾ, ਪਿੰਗਲਾ, ਸੁਖਮਨਾ ਦਾ ਹਠ-ਯੋਗੀ ਸੰਗਮ ਕਰਾਉਣ ਦੇ ਬਿਖਮ ਝੰਜਟ ਵਿਚ ਨਹੀਂ ਪ਼ਈਦਾ। ਓਦੋਂ ਹੀ ਪਤਾ ਲਗਦਾ ਹੈ ਜਦੋਂ ਕਿ ਗੁਰਮਤਿ ਸ਼ਬਦ ਸੁਰਤਿ ਦੀ ਸਹਿਜ ਉਲਟ ਪਵਨ ਅਭਿਆਸ ਰਸ ਦਾ ਬਿਸਮ ਬਿਸ੍ਰਾਸ ਬੱਝ ਜਾਂਦਾ ਹੈ ਅਤੇ ਬਿਸਮਾਦ ਪਰਤੱਖਤਾ ਦੇ ਸਨਮੁਖ ਦਰਸ਼ਨੀ ਅਨਹਦ ਅਖਾੜੇ ਪਰਗਟ ਪਾਹਾਰੇ ਖੁਲ੍ਹ ਜਾਂਦੇ ਹਨ, ਜਿਥੇ ਪੁਗ ਖਲੋਇ ਕੇ ਭੀ ਅਨਭੈ ਅਭਿਆਸ ਰਸ ਦੇ ਪਰਮ ਅਧਿਭੁਤ ਪੁਹਾਰੇ ਪੈਣ ਲਗ ਪੈਂਦੇ ਹਨ ਅਤੇ ਪਰਮ-ਅਮੀ ਦੇ ਗੁਹਜ-ਗਵਨੀ ਅਮਿਉ ਰਸ ਰਵਨੀ ਪਵਨ ਪਿਆਲਿਆਂ ਦੇ ਗਟਾਕ ਪੀਵੀਦੇ ਹਨ। ਸ਼ਬਦ ਕਰਕੇ, ਅਨਹਦ ਨਾਦੀ ਸੁਰਤ ਕਰਕੇ, ਉਨਮਨ ਬਿਸਮਾਦੀ ਅਤੇ ਪ੍ਰੇਮ ਕਰਕੇ ਸਹਿਜ ਰਵਨੀ ਨਿਝਰ ਧਾਰ ਰਸਾਇਣੀ ਸਦ-ਅਮਰ ਜ਼ੀਸਤੀ ਆਤਮ ਰੰਗ ਮਾਣੀਦੇ ਹਨ ਅਤੇ ਸਤੇ ਸਹਿਜ ਹੀ ਤ੍ਰਿਕੁਟੀ ਉਲੰਘ ਕੇ ਆਤਮ ਪ੍ਰਮਾਤਮ ਸੁਖ-ਸਾਗਰ ਸੰਜੋਗ ਭੋਗ ਭਗਾਦ ਹਨ। ਦਸਮ ਦੁਆਰ ਏਹਨਾਂ ਸੰਜੋਗ ਭੋਗਾਂ ਦਾ ਨਿਹਕੇਵਲ ਭਵਨ ਹੈ। ਇਹ ਉਪਰਲੀ ਵਿਆਖਿਆ ਹੇਠ ਲਿਖੇ ਭਾਈ ਗੁਰਦਾਸ ਜੀ ਦੇ ਕਬਿੱਤ ਦਾ ਟੂਕ ਮਾਤਰ ਅਨਭਵੀ ਅਨਵਾਦ ਹੈ—

"ਸਬਦ ਸੁਰਤਿ ਲਿਵ ਲੀਨ ਜਲ ਮੀਨ ਗਤਿ
ਸੁਖਮਨਾ ਸੰਗਮ ਹੁਇ ਉਲਟ ਪਵਨ ਕੈ ॥
ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਰਸ
ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ ॥
ਸਬਦ ਕੈ ਅਨਹਦ ਸੁਰਤਿ ਕੈ ਉਨਮਨੀ
ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ ॥
ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਗ
ਦਸਮ ਸਥਲ ਨਿਹਕੇਵਲ ਭਵਨ ਕੈ ॥੨੯੧॥"

# ਸ਼ੰਕਿਆਂ ਦੇ ਉਤਰ

(ਲਿਖਤ ਗਿਆਨੀ ਨਾਹਰ ਸਿੰਘ ਜੀ)

ਸ: ਗੁਰਪਾਲ ਸਿੰਘ ਜੀ ਡਿਪਟੀ ਕੰਟਰੋਲਰ ਆਫ ਮਿਲਟਰੀ ਅਕਾਊਂਟਸ ਇਕ ਪੁਰਾਣੇ ਗੁਰਮਤਿ ਦੇ ਧਨੀ ਤੇ ਪ੍ਰੇਮੀ ਸਜਣ ਹਨ। ਜੋ ਬਹੁਤ ਚਿਰ ਹੋਏ ਲੰਡਨ ਤੋਂ ਅਕਾਊਂਟਸ ਸੰਬੰਧੀ ਉੱਚ ਵਿਦਿਆ ਪ੍ਰਾਪਤ ਕਰ ਕੇ ਆਏ ਸਨ, ਅੱਜ ਕਲ ਜਬਲਪੁਰ ਹਨ। ਉਨ੍ਹਾਂ ਨੇ 'ਅਨਹਦ ਸਬਦ-ਦਸਮ-ਦੁਆਰ' ਸੰਬੰਧੀ ਕੁਝ ਸ਼ੰਕੇ ਲਿਖ ਭੇਜੇ ਹਨ, ਜਿਨ੍ਹਾਂ ਦਾ ਲੜੀਵਾਰ ਉੱਤਰ ਹੇਠ ਦਿੱਤਾ ਜਾਂਦਾ ਹੈ—

੧. ਜੋਗੀਆਂ ਤੇ ਖਾਲਸੇ ਦੇ ਦਸਮ ਦੁਆਰ ਦਾ ਫਰਕ

ਇਸ ਦਾ ਨਿਰਣਾ ੧੩੧ ਪੰਨੇ ਤੋਂ ੧੪੨ ਪੰਨੇ ਤਕ ਵਿਸਥਾਰ ਨਾਲ ਕੀਤਾ ਗਿਆ ਹੈ। ਇਸ ਨੂੰ ਵਧੇਰੇ ਸੌਖ ਨਾਲ ਸਮਝਣ ਲਈ ਖੰਡ ਬਣਾਉਣ ਵਾਲੀਆਂ ਖਾਚੀਆਂ ਦੀ ਮਿਸਾਲ ਦੇਣੀ ਮੁਨਾਸਿਬ ਹੈ। ਪੁਰਾਣੇ ਸਮੇਂ ਵਿਚ ਦੁਆਬੇ ਦੇ ਇਲਾਕੇ ਵਿਚ ਖਾਚੀਆਂ ਨਾਲ ਖੰਡ ਇਸ ਤਰ੍ਹਾਂ ਬਣਾਉਂਦੇ ਸਨ-ਕਿ ਦਸ ਫੁਟ ਦੀ ਇਕ ਕੋਠੜੀ ਪਰ ਮਾਮੂਲੀ ਛਤ ਪਾ ਕੇ ਛਤ ਦੇ ਉਤੇ ਦਰਿਆ ਵਿਚੋਂ ਹਰੇ ਰੰਗ ਦਾ ਜਾਲਾ ਪਾਉਂਦੇ ਸਨ। ਉਸ ਜਾਲੇ ਪਰ ਰਾਬ ਪਾਈ ਜਾਂਦੀ ਸੀ, ਰਾਬ ਵਿਚੋਂ ਪਾਣੀ ਸੋਖਤਾ ਹੋ ਕੇ ਸੀਰਾ ਇਕ ਗਲੀ ਵਿਚ ਦੀ ਥੱਲੇ ਨਿਕਲਦਾ ਰਹਿੰਦਾ ਤੇ ਕਾੜਿਆਂ ਵਿਚ ਪੈਂਦਾ ਰਹਿੰਦਾ ਹੈ ਤੇ ਛੱਤ ਪਰ ਸਫੇਦ-ਫੁਲ-ਖੰਡ ਰਹਿ ਜਾਂਦੀ ਹੈ। ਇਸ ਮਿਸਾਲ ਤੋਂ ਜੋਗੀਆਂ ਤੇ ਖਾਲਸੇ ਦੇ ਦਸਮ ਦੁਆਰ ਦਾ ਫਰਕ ਇਉਂ ਸਮਝਣਾ ਚਾਹੀਦਾ ਹੈ ਕਿ ਜਿਥੇ ਕੋਠੜੀ ਉਪਰ ਫੁਲ-ਖੰਡ ਵਾਲਾ ਥਾਂ ਹੈ, ਉਹ ਤਾਂ ਖਾਲਸੇ ਦਾ ਦਸਮ ਦੁਆਰ ਹੈ। ਹਠਲਾ ਸੀਰੇ ਡਿੱਗਣ ਵਾਲਾ ਟਿਕਾਣਾ ਜੋਗੀਆਂ ਦਾ ਦਸਮ ਦੁਆਰ ਹੈ। ਅਰਥਾਤ ਖਾਲਸ ਖੰਡ ਖਾਲਸੇ ਪਾਸ ਤੇ ਸੀਰਾ ਜੋਗੀਆਂ ਦੇ ਪੱਲੇ ਰਹਿ ਜਾਂਦਾ ਹੈ। ਯਾ ਇਉਂ ਆਖੋ ਕਿ 'ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ'† ਦੇ ਵਾਕ ਅਨੁਸਾਰ ਮੱਖਣ ਰੂਪ ਦਸਮ ਦੁਆਰ ਗੁਰਮਤਿ ਜਗਿਆਸੂਆਂ ਨੂੰ ਪ੍ਰਾਪਤ ਹੁੰਦਾ ਹੈ ਤੇ ਜੋਗੀਆਂ ਨੂੰ ਹੇਠਲੇ ਹਿੱਸੇ ਵਿਚਲੀ ਰਿੱਧੀ ਸਿੱਧੀ ਤੇ ਪੰਜ ਬਜੰਤਰੀ ਬਾਜਿਆਂ ਦੀ ਲੱਜੀ ਹੀ ਮਿਲਦੀ ਹੈ। ਜੋਗੀ ਮੰਨਦੇ ਹਨ ਕਿ ਇਥੇ ਹੀ ਹਜ਼ਾਰ ਦਲ ਕਮਲ ਹੈ, ਏਥੇ ਹੀ ਏਨ੍ਹਾਂ ਨੂੰ ਘੰਟਾ, ਛੈਣੇ, ਢੋਲਕ, ਖੰਜਰੀ ਤੇ ਬੱਦਲ ਦੀ ਗਰਜ ਵਾਲੀਆਂ ਪੰਜ ਆਵਾਜ਼ਾਂ ਸੁਣੀਂਦੀਆਂ ਹਨ। ਏਥੇ ਉਨ੍ਹਾਂ ਨੂੰ ਰਿਧੀ ਸਿਧੀ ਭੀ ਕਿਸੇ ਹਦ ਤਕ ਪ੍ਰਾਪਤ ਹੁੰਦੀ ਹੈ, ਜਿਸ ਨੂੰ ਗੁਰਮਤਿ

---

†ਸਲੋਕ ਕਬੀਰ ਜੀ, ਪੰਨਾ ੧੩੬੫

ਵਿਚ ਨਿਰਾ ਮੋਹ ਦਸਿਆ ਹੈ, ਜਿਹਾ ਕਿ "ਰਿਧਿ ਸਿਧਿ ਅਵਰਾ ਸਾਦ"। ਜੋਗੀ ਏਸੇ ਥਾਂ ਪਹੁੰਚਣ ਨੂੰ ਪਰਮ ਪਦ ਦੀ ਪ੍ਰਾਪਤੀ ਹੋਈ ਸਮਝ ਲੈਂਦੇ ਹਨ। ਰਾਧਾ ਸੁਆਮੀਆਂ ਨੂੰ ਇਹ ਜੋਗੀਆਂ ਵਾਲੀ ਦਸ਼ਾ ਭੀ ਹਾਸਲ ਨਹੀਂ ਹੁੰਦੀ। 'ਸਾਰ ਬਚਨ' ਕਿਤਾਬ ਵਿਚ ਕੋਈ ਟਿਕਾਣੇ ਵਾਲੀ ਗੱਲ ਨਹੀਂ ਦੱਸੀ। ਖਾਲਸੇ ਦਾ ਦਸਮ ਦੁਆਰ ਜੋਗੀਆਂ ਦੇ ਦਸਮ ਦੁਆਰ ਨਾਲੋਂ ਉਪਰਵਾਰ ਹੈ, ਜੋ ਗੁਰਮਤਿ ਗੁਰਮੰਤਰ ਦੇ ਜਾਪ ਬਿਨਾ ਨਹੀਂ ਖੁਲ੍ਹਦਾ। ਏਥੇ ਨਾਮ ਬਾਣੀ ਦੀਆਂ ਅਚਰਜ ਧੁਨੀਆਂ ਸੁਣੀਦੀਆਂ ਹਨ। ਇਹੋ ਅਸਲੀ ਅਨਹਦ ਸਬਦ ਹੈ। ਏਥੇ ਜਾ ਕੇ ਹੀ ਪ੍ਰਮਾਤਮਾ ਦੇ ਦਰਸ-ਮਿਲਾਪ ਦਾ ਝਲਕਾ ਵਜਦਾ ਹੈ ਅਤੇ ਸਚਖੰਡ ਨਾਲ ਸਿਧਾ ਸੰਬੰਧ ਜੁੜ ਜਾਂਦਾ ਹੈ। ਇਹੋ ਦੇਵ-ਸਥਾਨ ਹੈ।

ਗੁਰਬਾਣੀ ਵਿਚ ਇਸ ਦਸਮ ਦੁਆਰ ਨੂੰ ਇਉਂ ਦਸਿਆ ਹੈ—

"ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥ (੯੭੪)
ਪਸਚਮ ਦੁਆਰੇ ਕੀ ਸਿਲ ਓੜ ॥ ਤਿਹ ਸਿਲ ਊਪਰਿ ਖਿੜਕੀ ਅਉਰ ॥
ਖਿੜਕੀ ਊਪਰਿ ਦਸਵਾ ਦੁਆਰ ॥ ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥੩॥"
ਇਨ੍ਹਾਂ ਸ਼ਬਦਾਂ ਦੇ ਅਰਥ ਪਿਛੇ ਪੁਸਤਕ ਵਿਚ ਆ ਗਏ ਹਨ। (੧੧੫੯)

੨. ਸ਼ਬਦ ਸੁਰਤ ਦੀ ਖੇਡ ਪੁਗ ਖਲੋਤੇ ਗੁਰਮੁਖ ਜਨਾਂ ਦੀ ਸਦਾ ਇਕ-ਰਸ ਬਣੀ ਰਹਿੰਦੀ ਹੈ। ਉਨ੍ਹਾਂ ਦੀ ਇਹ ਅਵਸਥਾ ਸੂਖਮ ਰੂਪ ਵਿਚ ਤੁਰਦਿਆਂ ਫਿਰਦਿਆਂ, ਕਾਰ ਵਿਹਾਰ ਕਰਦਿਆਂ ਸਦਾ ਇਕ-ਸਮਾਨ ਹੀ ਰਹਿੰਦੀ ਹੈ। ਇਸ ਤੋਂ ਵਧੇਰੇ ਏਸ ਦਸ਼ਾ ਦਾ ਕਥਨ ਨਹੀਂ ਹੋ ਸਕਦਾ। "ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ" ਹੈ।

੩. ਪੁਗ ਖਲੋਤੇ ਪੁਰਸ਼ਾਂ ਦੇ ਦੁਖ ਸੁਖ ਮਿਟਣ ਦਾ ਭਾਵ ਇਹ ਹੈ ਕਿ ਉਨ੍ਹਾਂ ਨੂੰ ਦੇਹ ਅਧਿਆਸ ਨਹੀਂ ਰਹਿੰਦਾ।

੪. ਗੁਰਮੁਖ ਜਨਾਂ ਦੇ ਨ ਸੌਣ ਦਾ ਭਾਵ ਇਹ ਹੈ ਕਿ ਉਹ ਗ਼ਾਫ਼ਲ ਹੋ ਕੇ ਨਹੀਂ ਸੌਂਦੇ ਤੇ ਨਾਮ ਅਭਿਆਸ ਉਨ੍ਹਾਂ ਦਾ ਸੁਤੇ ਸਿਧ (spontaneously) ਜਾਰੀ ਰਹਿੰਦਾ ਹੈ।

੫. ਨਾਮ ਜਪਣ ਨਾਲ ਪੜ੍ਹੇ ਅਨਪੜ੍ਹੇ ਤੇ ਅੰਗਹੀਨ ਸਭ ਹੀ ਪਰਮ ਗਤ ਪਾ ਸਕਦੇ ਹਨ। ਦਿੱਬ ਅਵਸਥਾ ਉਨ੍ਹਾਂ ਪਰ ਵਰਤ ਸਕਦੀ ਹੈ।

੬. 'ਪਾਰ-ਜਾਤ ਅੰਮ੍ਰਿਤ ਬਿਰਛ' ਤੇ ਕਾਮਧੇਨ ਗਊ ਬਾਰੇ ਜੋ ਇਹ ਸ਼ੰਕਾ ਹੈ ਕਿ ਇਹ ਕਿਸ ਤਰ੍ਹਾਂ ਪ੍ਰਗਟ ਹੁੰਦੇ ਹਨ ਤੇ ਨਜ਼ਰ ਆਉਂਦੇ ਹਨ, ਇਹ ਚਮਤ-ਕਾਰ ਏਵੇਂ ਹੀ ਦਸਿਆ ਜਾ ਸਕਦਾ ਹੈ। ਅਸਲ ਖੁਲਾਸਾ ਤਾਂ ਦੇਖਣ ਨਾਲ ਹੀ ਸਮਝ ਆਉਂਦਾ ਹੈ। ਏਦੂੰ ਵਧ ਬਿਆਨ ਕਰਨਾ ਤਾਂ "ਕਥਨਾ ਕਰੜਾ ਸਾਰ" ਹੈ।

## ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਤ ਪੁਸਤਕਾਂ

੧. ਜੇਲ੍ਹ ਚਿੱਠੀਆਂ
੨. ਰੰਗਲੇ ਸਜਣ
੩. ਅਣਡਿੱਠੀ ਦੁਨੀਆ
੪. ਗੁਰਮਤਿ ਬਿਬੇਕ
੫. ਗੁਰਮਤਿ ਲੇਖ
੬. ਗੁਰਮਤਿ ਪ੍ਰਕਾਸ
੭. ਗੁਰਮਤਿ ਵਿਚਾਰ
੮. ਗੁਰਮਤਿ ਗੌਰਵਤਾ
੯. ਸੰਤ ਪਦ ਨਿਰਣੈ
੧੦. ਕਥਾ ਕੀਰਤਨ
੧੧. ਸਚਖੰਡ ਦਰਸ਼ਨ
੧੨. ਨਾਮ. ਤੇ ਨਾਮ ਦਾ ਦਾਤਾ ਸਤਿਗੁਰੂ
੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ ?
੧੪. ਗੁਰਮਤਿ ਨਾਮ ਅਭਿਆਸ ਕਮਾਈ
੧੫. ਗੁਰਮਤਿ ਸਚ ਨਿਰਣੈ
੧੬. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ
੧੭. ਚਰਨ ਕਮਲ ਕੀ ਮਉਜ
੧੮. ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ
੧੯. ਅਨਹਦ ਸ਼ਬਦ ਦਸਮ ਦੁਆਰ
੨੦. ਗੁਰਬਾਣੀ ਦੀਆਂ ਲਗਾਂ ਮਾਤਰਾਂ ਦੀ ਵਿਲੱਖਣਤਾ
੨੧. ਜੋਤਿ ਵਿਗਾਸ (ਮਹਾ ਕਾਵਿ)
੨੨. ਦਰਸ਼ਨ ਝਲਕਾਂ (ਕਾਵਿ-ਉਡਾਰੀਆਂ)
੨੩. Autobiography of Bhai Randhir Singh (ਜੇਲ੍ਹ ਚਿੱਠੀਆਂ ਅੰਗ੍ਰੇਜ਼ੀ)

ਛੋਟੇ ਟ੍ਰੈਕਟ—

੨੪. ਅੰਮ੍ਰਿਤ ਕੀ ਹੈ
੨੫. ਅੰਮ੍ਰਿਤ ਕਲਾ
੨੬. ਗੁਰਮਤਿ ਰਮਜ਼ਾਂ
੨੭. ਸਿੱਖ ਕੌਣ ਹੈ ?
੨੮. ਸੱਚੀਆਂ ਦਾੜ੍ਹੀਆਂ
੨੯. ਵਾਹਿਗੁਰੂ ਸਿਮਰਨ
੩੦. ਸੁਪਨਾ
੩੧. ਆਸਤਕ ਨਾਸਤਕ
੩੨. ਸ਼ੰਕਿਆਂ ਦੇ ਉਤਰ
੩੩. ਨਾਮ ਸੰਬੰਧੀ ਵਿਚਾਰ
੩੪. ਤਿਮਰ ਅਗਿਆਨ ਤੋਂ ਉਜਿਆਰਾ
੩੫. ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ
੩੬. ਸਿੰਘਾਂ ਦਾ ਪੰਥ ਨਿਰਾਲਾ
੩੭. ਬਾਬਾ ਵੈਦ ਰੋਗੀਆਂ ਦਾ
੩੮. ਕੋ ਵਿਰਲਾ ਗੁਰਮਤਿ ਚਲੈ ਜੀਉ
੩੯. ਹਉਮੈ ਨਾਵੈ ਨਾਲਿ ਵਿਰੋਧ ਹੈ
੪੦. ਨਾਮ ਦਾ ਦਾਤਾ ਸਤਿਗੁਰੂ
੪੧. ਚਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੪੨. ਸਿੱਖੀ ਸਿਦਕ ਤੇ ਧਰਮ ਰੱਖਿਆ
੪੩. ਕੀਰਤਨੀ ਜੱਥਿਆਂ ਦੀ ਦਾਸਤਾਨ
੪੪. Meaning of Sikh Baptism

**ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ**
ੇ੨੩-ਜੀ, ਸਰਾਭਾ ਨਗਰ, ਲੁਧਿਆਣਾ